


ਪਹਿਲੀ ਵਾਰ ਦਸੰਬਰ : 1946
ਦੂਜੀ ਵਾਰ ਮਈ : 1988
ਲਾਹੌਰ ਬੁਕ ਸ਼ਾਪ ਵਲੋਂ
ਪਹਿਲੀ ਵਾਰ : 1996
ਮੁੱਲ : 40/- ਰੁਪਏ

ਪ੍ਰਕਾਸ਼ਕ : ਤੇਜਿੰਦਰ ਬੀਰ ਸਿੰਘ
ਲਾਹੌਰ ਬੁੱਕ ਸ਼ਾਪ,
2, ਲਾਜਪਤ ਰਾਇ ਮਾਰਕੀਟ,
ਲੁਧਿਆਣਾ ।

ਛਾਪਕ : ਹਮਦਰਦ ਪ੍ਰਿੰਟਿੰਗ ਪ੍ਰੈਸ
ਸਰਕੂਲਰ ਰੋਡ,
ਜਲੰਧਰ ।

# ਤਤਕਰਾ

# ਮੁੱਖ-ਬੰਦ

'ਸਿੱਖ, ਇਤਿਹਾਸ ਬਨਾਉਣਾ ਜਾਣਦੇ ਹਨ, ਪਰ ਲਿਖਣਾ ਨਹੀਂ'। ਕਿਸੇ ਦੇ ਇਹ ਸ਼ਬਦ ਕਿਸੇ ਹੱਦ ਤਕ ਠੀਕ ਹਨ। ਦੁਨੀਆਂ ਭਰ ਦੀਆਂ ਕੌਮਾਂ ਵਿਚੋਂ ਸਿੱਖਾਂ ਦਾ ਇਤਿਹਾਸ ਸਭ ਨਾਲੋਂ ਸੁੰਦਰ ਹੈ। ਇਸ ਜਿੰਨੇ ਨਿਰਵੈਰ ਸੰਤ, ਸਿਰ-ਲੱਥੇ ਸੂਰਮੇ ਤੇ ਨਿਰਮੋਹ ਸ਼ਹੀਦ ਹੋਰ ਕਿਸੇ ਕੌਮ ਵਿਚ ਨਹੀਂ ਹੋਏ। ਇਸ ਨੂੰ ਸ਼ਹੀਦਾਂ ਦੀ ਕੌਮ ਕਿਹਾ ਜਾਏ, ਤਾਂ ਨਿਰੋਲ ਸੱਚ ਹੈ। ਸਭ ਗੁਣ ਹੁੰਦਿਆਂ ਹੋਇਆਂ, ਇਸ ਵਿਚ ਇਕ ਥੁੜ ਵੀ ਹੈ, ਕਿ ਇਸ ਨੇ ਵੱਡਿਆਂ ਦਾ ਇਤਿਹਾਸ ਦਿਲ ਲਾ ਕੇ ਲਿਖਿਆ ਨਹੀਂ। ਇਸਦਾ ਇਕ ਖ਼ਾਸ ਕਾਰਨ ਇਹ ਹੈ, ਕਿ ਇਸ ਦੇ ਪੁਰਾਤਨ ਵਡੇਰਿਆਂ ਨੂੰ ਇਤਿਹਾਸ ਲਿਖਣ ਦਾ ਸਮਾਂ ਨਹੀਂ ਮਿਲਿਆ। ਗੁਰੂ ਗੋਬਿੰਦ ਸਿੰਘ ਜੀ ਤੋਂ ਸਿੱਖ ਜਥੇਬੰਦ ਕੌਮ ਬਣੇ ਹਨ। ਉਸ ਸਮੇਂ ਤੋਂ ਲੈ ਕੇ ਮਿਸਲਾਂ ਦੇ ਸਮੇਂ ਤਕ ਇਹ ਵੈਰੀ ਦੀਆਂ ਤਲਵਾਰਾਂ ਦੀ ਛਾਂਵੇਂ ਪਲਦੇ ਆਏ। ਮਿਸਲਾਂ ਦਾ ਸਾਰਾ ਸਮਾਂ ਤੇ ਮਹਾਰਾਜਾ ਰਣਜੀਤ ਸਿੰਘ ਦੀ ਅੱਧੋਂ ਵਧੇਰੇ ਜ਼ਿੰਦਗੀ ਜੰਗਾਂ ਯੁੱਧਾਂ ਵਿਚ ਹੀ ਗੁਜ਼ਰੀ ਹੈ। ਇਸ ਤੋਂ ਪਿਛੋਂ ਅਮਨ ਤੇ ਤਾਕਤ ਦਾ ਸਮਾਂ ਆਇਆ, ਪਰ ਫਿਰ ਵੀ ਕਿਸੇ ਜਥੇ ਜਾਂ ਸਭਾ ਨੇ ਇਤਿਹਾਸ ਦੀ ਥੁੜ ਨੂੰ ਪੂਰਾ ਕਰਨ ਵੱਲ ਧਿਆਨ ਨਾ ਦਿੱਤਾ। ਕੁੱਛ ਸੱਜਣ ਪੁਰਸ਼ਾਂ ਨੇ ਇਕੱਲੇ ਇਕੱਲੇ ਇਸ ਘਾਟੇ ਨੂੰ ਪੂਰਾ ਕਰਨ ਦਾ ਯਤਨ ਕੀਤਾ, ਪਰ ਉਹ ਬਹੁਤ ਥੋੜਾ ਸੀ।

'ਸਿੱਖ ਇਤਿਹਾਸ' ਨਾਮ ਥੱਲੇ ਜੋ ਕੁਝ ਸਾਡੇ ਤਕ ਪਹੁੰਚਿਆ ਹੈ, ਉਹ ਸਭ ਓਪਰਿਆਂ ਦਾ ਲਿਖਿਆ ਹੋਇਆ ਹੈ। ਉਸ ਦੇ ਲਿਖਾਰੀ ਜਾਂ ਤਾਂ ਸਾਡੇ ਵੈਰੀਆਂ ਵਿਚੋਂ ਸਨ, ਦੇ ਜਾਂ ਐਨੇ ਓਪਰੇ, ਕਿ ਉਹ ਸਾਡੀ ਰਹਿਣੀ ਬਹਿਣੀ ਤੇ ਸਾਡੇ ਸਿਧਾਂਤ ਬਾਰੇ ਕੁਛ ਨਹੀਂ ਜਾਣਦੇ ਸਨ।

ਸਭ ਤੋਂ ਪਹਿਲਾਂ ਮੁਸਲਮਾਨ ਲ਼ਿਖਾਰੀਆਂ ਦੀ ਵਾਰੀ ਆਉਂਦੀ ਹੈ। ਉਹਨਾਂ ਵਿਚੋਂ ਬਹੁਤੇ ਉਹ ਸਨ, ਜੋ ਉਸ ਸਮੇਂ ਸਾਡੇ ਨਾਲ ਲੜਦੇ ਰਹੇ, ਜਾਂ ਲੜਨ ਵਾਲਿਆਂ ਦੇ ਨੌਕਰ ਸਨ। ਉਹ ਸਾਨੂੰ ਇਸਲਾਮ ਦੇ ਵੈਰੀ ਤੇ ਪੱਕੇ ਕਾਫ਼ਰ ਸਮਝਦੇ ਸਨ (ਭਾਵੇਂ ਇਹ ਦੋਵੇਂ ਗੱਲਾਂ ਝੂਠੀਆਂ ਹਨ) ਉਹਨਾਂ

ਦੇ ਦਿਲਾਂ ਵਿਚ ਸਾਡੇ ਵਾਸਤੇ ਏਥੋਂ ਤਕ ਨਫ਼ਰਤ ਸੀ, ਕਿ ਉਹ ਸਾਡੇ ਵਾਸਤੇ ਬੜੇ ਘਿਰਣਾ ਭਰੇ ਸ਼ਬਦ ਵਰਤਦੇ ਸਨ। ਜੋ ਸਾਡੇ ਨਾਲ ਇਥੋਂ ਤਕ ਵਿਰੋਧ ਰੱਖਦੇ ਸਨ, ਉਹਨਾਂ ਦੀਆਂ ਲਿਖਤਾਂ ਸਾਡੇ ਬਾਰੇ ਕਿੰਨੀਆਂ-ਕੁ ਚੰਗੀਆਂ ਹੋਣਗੀਆਂ, ਇਹ ਵਿਚਾਰਨਾ ਔਖਾ ਨਹੀਂ। ਉਹਨਾਂ ਨੇ ਸਾਡੀਆਂ ਬਹਾਦਰੀਆਂ ਤੇ ਜਿੱਤਾਂ ਨੂੰ ਦਗਾ ਫ਼ਰੇਬ ਕਹਿ ਕੇ ਤੇ ਆਪਣੇ ਹਾਕਮਾਂ ਦੀਆਂ ਮਾਮੂਲੀ ਕਰਨੀਆਂ ਨੂੰ ਬੜਾ ਵਧਾ ਚੜ੍ਹਾ ਕੇ ਲਿਖਿਆ ਹੈ। ਉਹਨਾਂ ਦੀਆਂ ਤਾਰੀਖ਼ਾਂ ਬਹੁਤੀਆਂ ਗਾਲ੍ਹਾਂ ਨਾਲ ਭਰੀਆਂ ਪਈਆਂ ਹਨ। ਫਿਰ ਵੀ ਅਸੀਂ ਉਹਨਾਂ ਦੇ ਧੰਨਵਾਦੀ ਹਾਂ, ਕਿ ਭਾਵੇਂ 'ਕੌੜੇ ਸ਼ਬਦਾਂ ਵਿਚ ਹੀ', ਉਹਨਾਂ ਸਾਡੀਆਂ ਅਨੇਕਾਂ ਕੁਰਬਾਨੀਆਂ ਨੂੰ ਦੁਨੀਆਂ ਵਿਚ ਪਰਗਟ ਕੀਤਾ ਹੈ।

ਫਿਰ ਵਾਰੀ ਆਉਂਦੀ ਹੈ ਹਿੰਦੂ ਪੰਡਤਾਂ ਦੀ। ਅਸੀਂ ਸਮਾਜਿਕ ਤੌਰ 'ਤੇ ਜਿੰਨੇ ਉਹਨਾਂ ਦੇ ਨੇੜੇ ਹਾਂ, ਧਾਰਮਿਕ ਸਿਧਾਂਤ ਅਨੁਸਾਰ ਓਨੇ ਹੀ ਉਹਨਾਂ ਤੋਂ ਦੂਰ। ਸਾਡਾ ਖਾਣ ਪੀਣ ਉਹਨਾਂ ਨਾਲ ਸਾਂਝਾ ਹੈ, ਪਰ ਉਪਾਸ਼ਨਾ ਬਿਲਕੁਲ ਵੱਖਰੀ। ਉਹ ਬੁੱਤਪੂਜ ਹਨ ਤੇ ਅਸੀਂ ਨਿਰੰਕਾਰ ਪੁਜਾਰੀ। ਉਹ ਜ਼ਾਤ-ਪਾਤ ਤੇ ਛੂਤ-ਛਾਤ ਦੇ ਪੱਕੇ ਹਾਮੀ, ਤੇ ਅਸੀਂ 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ' ਦੇ ਮੰਨਣ ਵਾਲੇ। ਸੋ, ਪੰਡਤ ਸਾਨੂੰ ਚਾਹੁੰਦਾ ਹੈ, ਮਗਰ ਸਾਡੇ ਨਿਆਰੇਪਨ ਨੂੰ ਨਹੀਂ। ਇਸ ਧੜੇ ਦੇ ਲਿਖਾਰੀਆਂ ਨੇ ਜੋ ਕੁਛ ਵੀ ਸਾਡੇ ਬਾਰੇ ਲਿਖਿਆ ਹੈ, ਇਕ ਗੱਲ ਨੂੰ ਮੁੱਖ ਰਖ ਕੇ, ਕਿ ਸਿੱਖ ਹਿੰਦੂ ਹੀ ਹਨ। ਇਹਨਾਂ ਨੇ ਇਤਿਹਾਸ ਵਿਚ ਕਈ ਸਾਖੀਆਂ ਅਣਹੋਣੀਆਂ ਲਿਖੀਆਂ ਤੇ ਬਹੁਤੀਆਂ ਆਪਣਾ ਮਤਲਬ ਪੂਰਾ ਕਰਨ ਵਾਸਤੇ ਵਿਗਾੜਕੇ ਲਿਖੀਆਂ ਹਨ। ਇਹਨਾਂ ਦੀਆਂ ਲਿਖਤਾਂ ਵਿਚੋਂ ਸੱਚ ਨਿਖੇੜਨਾ, ਮੁਸਲਮਾਨਾਂ ਦੀਆਂ ਲਿਖਤਾਂ ਨਾਲੋਂ ਵੀ ਔਖਾ ਹੈ।

ਤੀਸਰੀ ਸ਼ਰੇਣੀ ਦੇ ਓਪਰੇ ਲਿਖਾਰੀ ਅੰਗਰੇਜ਼ ਹਨ। ਉਹ ਓਦੋਂ ਨਵੇਂ ਨਵੇਂ ਇਸ ਦੇਸ ਵਿਚ ਆਏ ਸਨ, ਤੇ ਸਿੱਖਾਂ ਦੇ ਸਿਧਾਂਤਾਂ ਤੇ ਰਹਿਣੀ ਬਹਿਣੀ ਤੋਂ ਬਿਲਕੁਲ ਅਣਜਾਣ। ਉਹਨਾਂ ਜੋ ਕੁਛ ਲੋਕਾਂ ਤੋਂ ਸੁਣਿਆਂ, ਓਹਾ ਲਿਖ ਦਿਤਾ। ਉਡੀਆਂ ਉਡਾਈਆਂ ਗੱਲਾਂ ਵਿਚੋਂ ਸੱਚ ਝੂਠ ਨਿਖੇੜ ਕੇ ਲਿਖਣਾ, ਉਹਨਾਂ ਦੀ ਸਮਝ ਤੋਂ ਬਾਹਰ ਸੀ। ਮਗਰੋਂ ਜੋ ਘਟਨਾਵਾਂ

ਹੋਈਆਂ, ਉਹਨਾਂ ਵਿਚੋਂ ਕੁਛ ਅੰਗਰੇਜ਼ ਲਿਖਾਰੀਆਂ ਨੇ ਆਪਣੀ ਅੱਖੀਂ ਡਿਠੀਆਂ ਸਨ, ਉਹ ਉਹਨਾਂ ਹੂਬਹੂ ਲਿਖੀਆਂ। ਇਤਿਹਾਸ ਦੇ ਉਹ ਪੰਨੇ ਸਾਡੇ ਵਾਸਤੇ ਬੜੇ ਕੀਮਤੀ ਹਨ।

ਉਪਰ ਦੱਸੀਆਂ ਤਿੰਨਾਂ ਸ਼ਰੇਣੀਆਂ ਦੀਆਂ ਲਿਖਤਾਂ ਨੂੰ ਸਾਹਮਣੇ ਰੱਖ ਕੇ ਵਿਚਾਰੀਏ, ਤਾਂ ਸੱਚ ਲੱਭ ਪੈਂਦਾ ਹੈ. ਪਰ ਬੜੀ ਕਠਨ ਮਿਹਨਤ ਨਾਲ। ਨਾਲ ਹੀ ਖਿਲਰੀ ਹੋਈ ਸਚਾਈ ਨੂੰ ਇਕੱਠਾ ਕਰਦਿਆਂ ਹੋਇਆਂ ਕਿਸੇ ਲਿਖਾਰੀ ਦਾ ਟਪਲਾ ਖਾ ਜਾਣਾ, ਅਣਹੋਣੀ ਗੱਲ ਨਹੀਂ।

ਬਾਬਾ ਬੰਦਾ ਸਿੰਘ ਜੀ ਦੇ ਹਾਲ ਖੋਜਣ ਲਗਿਆਂ ਵੀ ਇਹ ਸਾਰੀਆਂ ਔਕੜਾ ਸਾਹਮਣੇ ਆਉਂਦੀਆਂ ਹਨ। ਇਕ ਧੜਾ ਤਾਂ ਉਸਨੂੰ ਹਿੰਦੂ ਸਿੱਧ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾਉਂਦਾ ਰਿਹਾ ਹੈ, ਤੇ ਇਕ ਧੜਾ ਉਸ ਨੂੰ ਕਾਫ਼ਰ, ਧਾੜਵੀ ਤੇ ਲੁਟੇਰਾ ਪੁਕਾਰਦਾ ਆਇਆ ਹੈ। ਉਸਦੀ ਅਸਲੀ ਸ਼ਖ਼ਸੀਅਤ ਨੂੰ ਵਿਗਾੜਨ ਬਦਲੇ ਉਸਦੇ ਜੀਵਨ ਵਿਚ ਕਈ ਅਨਹੋਣੀਆਂ ਤੇ ਝੂਠੀਆਂ ਕਹਾਣੀਆਂ ਲਿਖ ਦਿਤੀਆਂ ਗਈਆਂ ਹਨ। ਏਥੋਂ ਤਕ, ਕਿ ਉਸਨੂੰ ਗੁਰ ਸਿੱਖੀ ਦਾ ਵਿਰੋਧੀ ਤੇ ਗੁਰੂ ਦੇ ਹੁਕਮਾਂ ਨੂੰ ਨਾ ਮੰਨਣ ਵਾਲਾ ਸਿੱਧ ਕਰਨ ਦਾ ਯਤਨ ਕੀਤਾ ਗਿਆ ਹੈ। ਅਸਲੀਅਤ ਖੋਜਣ ਤੋਂ ਪਤਾ ਲਗਦਾ ਹੈ, ਕਿ ਉਹ ਓਹੋ ਜੇਹਾ ਪੂਰਨ ਸਿੱਖ ਸੀ, ਜੇਹੋ ਜੇਹਾ ਗੁਰੂ ਮਹਾਰਾਜ ਉਸਨੂੰ ਬਨਾਉਣਾ ਚਾਹੁੰਦੇ ਸਨ।

ਅਸਾਂ ਬਾਬਾ ਬੰਦਾ ਸਿੰਘ ਜੀ ਦਾ ਜੀਵਨ ਲਿਖਣ ਲਗਿਆਂ ਉਹਨਾਂ ਦੀ ਅਸਲੀਂ ਸਿੱਖੀ ਤਸਵੀਰ ਸਾਮ੍ਹਣੇ ਰਖੀ ਹੈ। ਜਿਨ੍ਹਾਂ ਕਹਾਣੀਆਂ ਨੂੰ ਝੂਠੀਆਂ ਸਮਝਿਆ ਹੈ, ਉਹਨਾਂ ਦਾ ਜ਼ਿਕਰ ਹੀ ਨਹੀਂ ਕੀਤਾ, ਕਿਉਂਕਿ ਕਿਸੇ ਗੱਲ ਦਾ ਵੇਰਵਾ ਦੇ ਕੇ ਫਿਰ ਉਸ ਨੂੰ ਖੰਡਨ ਕਰਨ ਨਾਲੋਂ ਉਸਦਾ ਹਵਾਲਾ ਨਾ ਦੇਣਾ ਹੀ ਚੰਗਾ ਹੈ।

ਬਾਬਾ ਜੀ ਦੇ ਬੜੇ ਥੋੜੇ ਹਾਲ, ਜੋ ਅੱਜ ਤਕ ਮਿਲ ਸਕੇ ਹਨ, ਪਾਠਕਾਂ ਦੇ ਸਾਮ੍ਹਣੇ ਹਨ, ਤੇ ਬਾਕੀ ਅਜੇ ਖੋਜ ਦੇ ਮੁਹਤਾਜ ਹਨ।

ਕਾਦੀਵਿੰਡ ( ਕਸੂਰ )]
੨੦-੯-੪੬ ਈ: ] ( ਸੋਹਣ ਸਿੰਘ 'ਸੀਤਲ' )

# ਪਹਿਲਾ ਕਾਂਡ

## ਜਨਮ

ਦੁਨੀਆਂ ਦੇ ਵੱਡੇ ਬੰਦੇ ਛੋਟੇ ਘਰਾਣਿਆਂ ਵਿਚੋਂ ਹੀ ਪੈਦਾ ਹੋਏ ਹਨ। ਬਾਬਾ ਬੰਦਾ ਸਿੰਘ 'ਸ਼ਹੀਦ' ਵੀ ਇਕ ਅਜੇਹੇ ਯੋਧੇ ਹੀ ਸਨ।

ਕਸ਼ਮੀਰ ਦਾ ਇਲਾਕਾ ਪੁਣਛ ਵਿਚ ਰਾਜੌਰੀ ਛੋਟਾ ਜਿਹਾ, ਪੁਰਾਣਾ ਸ਼ਹਿਰ ਹੈ। ਏਥੋਂ ਦੇ ਭਾਰਦਵਾਜ ਰਾਜਪੂਤ ਰਾਮਦੇਵ ਦੇ ਘਰ ਕੱਤਕ ਸੁਦੀ ੧੩, ਸੰਮਤ ੧੭੨੭ ਬਿ: (੨੭ ਅਕਤੂਬਰ, ੧੬੭੦ ਈ:) ਨੂੰ ਲੜਕਾ ਜਨਮਿਆਂ, ਜਿਸ ਦਾ ਨਾਮ ਮਾਪਿਆਂ ਲਛਮਣ ਦੇਵ ਰੱਖਿਆ। ਉਸ ਵੇਲੇ ਕੌਣ ਜਾਣਦਾ ਸੀ, ਕਿ ਇਸ ਬੱਚੇ ਨੇ ਅੱਗੇ ਚੱਲ ਕੇ ਕਈ ਨਾਮ ਬਦਲਨੇ ਹਨ, ਤੇ ਅੰਤ ਅਜੇਹਾ ਨਾਮ ਧਾਰਨ ਕਰਨਾ ਹੈ, ਜੋ ਰਹਿੰਦੀ ਦੁਨੀਆਂ ਤਕ ਰਹੇਗਾ। ਰਾਮ ਦੇਵ ਦਾ ਮਾਮੂਲੀ ਜਿਹਾ ਗੁਜ਼ਾਰਾ ਸੀ। ਉਹ ਵਾਹੀ ਕਰਕੇ ਆਪਣੇ ਪਰਵਾਰ ਦੀ ਪਾਲਣਾ ਕਰਦਾ ਸੀ। ਉਹ ਲਛਮਣ ਦੇਵ ਨੂੰ ਬਚਪਨ ਵਿਚ ਵਿੱਦਿਆ ਨਾ ਪੜ੍ਹਾ ਸਕਿਆ। ਲਛਮਣ ਦੇਵ ਜ਼ਰਾ ਵਡੇਰਾ ਹੋਇਆ, ਤਾਂ ਆਪਣੇ ਪਿਤਾ ਨਾਲ ਕੰਮ ਵਿਚ ਸਹਾਇਤਾ ਕਰਨ ਲੱਗਾ। ਵਿਹਲੇ ਸਮੇਂ ਉਹ ਤੀਰ ਕਮਾਨ ਲੈ ਕੇ ਜੰਗਲ ਵਿਚ ਸ਼ਕਾਰ ਖੇਡਣ ਚਲਾ ਜਾਂਦਾ। ਰੋਜ਼ ਦੇ ਸ਼ਕਾਰ ਦੇ ਸ਼ੌਕ ਤੇ ਤੀਰ ਦੇ ਅਭਿਆਸ ਨੇ ਉਸ ਨੂੰ ਚੰਗਾ ਨਿਸ਼ਾਨਚੀ ਬਣਾ ਦਿਤਾ।

੧੪-੧੫ ਸਾਲ ਦੀ ਉਮਰ ਵਿਚ ਉਹ ਸੋਹਣਾ ਗਭਰੂ ਬਣ ਗਿਆ। ਉਸ ਦਾ ਸਰੀਰ ਪਤਲਾ, ਕੱਦ ਦਰਮਿਆਨਾ, ਰੰਗ ਕਣਕ ਭਿੰਨਾ ਤੇ ਨਕਸ਼ ਬੜੇ ਸੁੰਦਰ ਸਨ। ਉਸ ਦੀਆਂ ਅੱਖਾਂ ਬੜੀਆਂ ਚਮਕਦਾਰ ਤੇ ਚਿਹਰਾ ਜੋਸ਼ੀਲੇ ਬੰਦਿਆਂ ਵਰਗਾ ਸੀ*। ਇਕ ਦਿਨ ਨਦੀ 'ਤਵੀ' ਦੇ ਕੰਢੇ 'ਤੇ ਸ਼ਕਾਰ ਖੇਡਦਿਆਂ ਉਹਨੇ ਤੀਰ ਨਾਲ ਇਕ ਹਰਨੀ ਮਾਰੀ। ਨੇੜੇ ਪੁੱਜਾ, ਤਾਂ

* ਸ. ਕਰਮ ਸਿੰਘ ਹਿਸਟੋਰੀਅਨ, ਬੰਦਾ ਬਹਾਦਰ, ਪੰਨਾ ੧੯੩।

ਉਹ ਕਿੰਨਾ ਚਿਰ ਉਸਦੀਆਂ ਚਮਕਦਾਰ ਹੰਝੂ ਭਰੀਆਂ ਅੱਖਾਂ ਵੱਲ ਵੇਖਦਾ ਰਿਹਾ। ਸ਼ਕਾਰੀ ਨੇ ਹਰਨੀ ਦਾ ਪੇਟ ਚੀਰਿਆ, ਤਾਂ ਵਿਚੋਂ ਦੋ ਬੱਚੇ ਨਿਕਲੇ, ਜੋ ਕੁਛ ਮਿੰਟ ਉਸਦੀਆਂ ਅੱਖਾਂ ਦੇ ਸਾਹਮਣੇ ਤੜਪ ਤੜਪ ਕੇ ਪ੍ਰਾਣ ਦੇ ਗਏ। ਇਸ ਘਟਨਾ ਨੇ ਉਸ ੧੫ ਸਾਲ ਦੇ ਗਭਰੂ ਸ਼ਕਾਰੀ ਨੂੰ ਵੈਰਾਗੀ ਬਣਾ ਦਿਤਾ।

## ਲਛਮਣ ਦੇਵ ਤੋਂ ਮਾਧੋ ਦਾਸ

ਇਸ ਘਟਨਾ ਤੋਂ ਪਿਛੋਂ ਕੁਛ ਸਮਾਂ ਉਸ ਨੇ ਬੜੀ ਉਦਾਸੀ ਵਿਚ ਕਟਿਆ। ਉਹ ਘਰ ਵਿਚ ਰਹਿੰਦਾ ਸੀ, ਪਰ ਕਿਸੇ ਕੰਮ ਵਿਚ ਉਸਦਾ ਦਿਲ ਨਹੀਂ ਸੀ ਲਗਦਾ। ਉਸਦਾ ਮਨਚਲਾ ਸੁਭਾ ਤੇ ਨੱਚਦੀ ਟੱਪਦੀ ਜੁਆਨੀ ਇਕੇਵਾਰ ਚਿੰਤਾ ਵਿਚ ਡੁੱਬ ਗਈ। ਇਕ ਦਿਨ ਬੈਰਾਗੀ ਸਾਧਾਂ ਦੀ ਟੋਲੀ ਕਸ਼ਮੀਰ ਨੂੰ ਜਾਂਦੀ ਹੋਈ ਏਥੇ ਠਹਿਰੀ। ਉਹਨਾਂ ਦੇ ਬਚਨ ਬਿਲਾਸ ਉਦਾਸ ਲਛਮਣ ਦੇਵ ਨੂੰ ਚੰਗੇ ਲੱਗੇ, ਤੇ ਉਹ ਘਰ ਘਾਟ ਤਿਆਗ ਕੇ ਉਹਨਾਂ ਦੇ ਨਾਲ ਹੀ ਰਲ ਗਿਆ। ਉਹਨਾਂ ਵਿਚੋਂ ਇਕ ਵਿੱਦਵਾਨ ਸਾਧੂ ਜਾਨਕੀ ਦਾਸ ਬੈਰਾਗੀ ਦਾ ਲਸ਼ਮਣ ਦੇਵ ਦੇ ਦਿਲ ਤੇ ਏਨਾ ਅਸਰ ਹੋਇਆ, ਕਿ ਉਹ ਉਸਦਾ ਚੇਲਾ ਬਣ ਗਿਆ, ਤੇ ਬੈਰਾਗੀ ਬਣਨ ਤੇ ਉਸਦਾ ਨਾਮ ਮਾਧੋ ਦਾਸ ਪਿਆ। ਫਿਰਦਾ ਫਿਰਾਉਂਦਾ ਉਹ ਜਾਨਕੀ ਪ੍ਰਸਾਦ ਨਾਲ, ੧੬੮੬ ਈ: ਨੂੰ ਵਿਸਾਖੀ ਦੇ ਮੇੱਲੇ ਉਤੇ ਰਾਮਥੰਮ੍ਹਣ ਆਇਆ। ਏਥੇ ਉਸ ਦਾ ਮੇਲ ਇਕ ਹੋਰ ਸਾਧੂ ਰਾਮ ਦਾਸ ਬੈਰਾਗੀ† ਨਾਲ ਹੋਇਆ। ਕੁਛ ਸਮਾਂ ਏਥੇ ਗੁਜ਼ਾਰ ਕੇ ਮਾਧੋ ਦਾਸ ਸੰਤਾਂ ਦੀ ਮੰਡਲੀ ਨਾਲ ਤੀਰਥ ਯਾਤਰਾ ਵਾਸਤੇ ਤੁਰ ਪਿਆ ਤੇ ਹਿੰਦੋਸਤਾਨ ਦੇ ਪ੍ਰਸਿੱਧ ਥਾਂਵਾਂ ਦੀ ਸੈਰ ਕੀਤੀ। ਏਸੇ ਸਮੇਂ ਉਸ ਨੇ ਕੁਛ ਵਿੱਦਿਆ ਵੀ ਹਾਸਲ ਕੀਤੀ।

---

* ਰਾਮ ਥੰਮ੍ਹਣ ਤਹਿਸੀਲ ਕਸੂਰ, ਜ਼ਿਲਾ ਲਾਹੌਰ ਵਿਚ ਬੈਰਾਗੀਆਂ ਦਾ ਇਕ ਉਘਾ ਅਸਥਾਨ ਹੈ। ਏਥੇ ਗੁਰੂ ਨਾਨਕ ਦੇਵ ਜੀ ਦੇ ਰਿਸ਼ਤੇਦਾਰ, ਬਾਬਾ ਰਾਮ ਥੰਮ੍ਹਣ ਜੀ ਦੀ ਸਮਾਧ ਹੈ, ਤੇ ਵਿਸਾਖੀ ਦਾ ਮੇੱਲਾ ਲੱਗਦਾ ਹੈ।

† ਡਾ: ਗੰਡਾ ਸਿੰਘ, (ਬੰਦਾ ਸਿੰਘ ਬਹਾਦਰ) ਪੰਨਾ ੪।

## ਯੋਗੀ ਅਘੜ ਨਾਥ ਨਾਲ ਮੇਲ

ਉਹ ਭਟਕਦਾ ਫਿਰਦਾ 'ਪੰਚ ਬਟੀ' ਦੇ ਜੰਗਲਾਂ ਵਿਚ ਆ ਨਿਕਲਿਆ। 'ਨਾਸਕ' ਦੇ ਲੁਭਾਉਣੇ ਨਜ਼ਾਰੇ ਨੇ ਉਹਦਾ ਮਨ ਮੋਹ ਲਿਆ। ਏਥੇ ਹੀ ਉਹ ਕੁਟੀਆ ਬਣਾ ਕੇ ਤਪ ਕਰਨ ਲੱਗ ਪਿਆ। ਏਥੇ ਹੀ ਉਸ ਕੋਲ ਬੁੱਢਾ ਯੋਗੀ ਅਘੜ ਨਾਥ ਆ ਗਿਆ। ਮਾਧੋ ਦਾਸ ਨੇ ਯੋਗੀ ਦੀ ਬਹੁਤ ਸੇਵਾ ਕੀਤੀ। ਉਹ ਯੋਗੀ ਤੰਤ੍ਰ ਮੰਤ੍ਰ ਦਾ ਬੜਾ ਸਿੱਧ ਸੀ। ਮਾਧੋ ਦਾਸ ਦੀ ਸੇਵਾ ਉਤੇ ਰੀਝ ਕੇ ਯੋਗੀ ਨੇ ਉਸਨੂੰ ਯੋਗ ਵਿੱਦਿਆ ਸਿਖਾਈ। ਕੁਛ ਚਿਰ ਪਿਛੋਂ ਯੋਗੀ ਸੁਰਗਵਾਸ ਹੋ ਗਿਆ ਤੇ ਆਪਣੀ ਮੰਤ੍ਰਾਂ ਦੀ ਪੋਥੀ ਮਾਧੋ ਦਾਸ ਨੂੰ ਦੇ ਗਿਆ। ਇਹ ਘਟਨਾ ੧੬੯੧ ਈ: ਦੀ ਹੈ। ਕੁਛ ਸਮਾਂ ਤਾਂ ਮਾਧੋਦਾਸ ਆਪਣੀ ਨਵੀਂ ਵਿੱਦਿਆ ਦਾ ਏਥੇ ਅਭਿਆਸ ਕਰਦਾ ਰਿਹਾ ਤੇ ਜਦ ਉਸਨੂੰ ਜਾਪਣ ਲੱਗਾ, ਕਿ ਉਸਨੇ ਹੁਣ ਸਿੱਧੀ ਹਾਸਲ ਕਰ ਲਈ ਹੈ, ਤਾਂ ਉਹ ਉਹਦੀ ਪ੍ਰੀਖਿਆ ਲਈ ਤੁਰ ਪਿਆ।

## ਨਦੇੜ ਵਿਚ ਆਸ਼ਰਮ

੧੬੯੨ ਈ: ਵਿਚ ਮਾਧੋ ਦਾਸ ਨੇ ਗੁਦਾਵਰੀ ਦੇ ਹਰੇ ਭਰੇ ਕੰਢੇ ਉਤੇ ਨਦੇੜ ਕੋਲ ਜਾ ਕੁਟੀਆ ਬਣਾਈ। ਏਥੇ ਉਹ ਥੋੜੇ ਹੀ ਸਮੇਂ ਵਿਚ ਮਸ਼ਹੂਰ ਹੋ ਗਿਆ। ਅਨੇਕਾਂ ਦੁੱਧ, ਪੁੱਤ ਦਾ ਵਰ ਲੈਣ ਆਉਂਦੇ, ਤੇ ਮੁਰਾਦਾਂ ਪੂਰੀਆਂ ਕਰਕੇ ਜਾਂਦੇ। ਮੰਨਤਾ ਬਥੇਰੀ ਹੋਣ ਲੱਗ ਪਈ, ਤੇ ਹਰ ਵੇਲੇ ਉਦਾਲੇ ਚੇਲਿਆਂ ਤੇ ਮੱਥਾ ਟੇਕਣ ਵਾਲਿਆਂ ਦੀ ਭੀੜ ਰਹਿਣ ਲੱਗੀ। ਵਰ ਤੇ ਸਰਾਪ, ਦੋਹਾਂ ਸ਼ਕਤੀਆਂ ਕਰਕੇ ਬੈਰਾਗੀ ਮਸ਼ਹੂਰ ਹੋ ਗਿਆ। ਚੰਗਾ ਖੁੱਲ੍ਹਾ ਆਸ਼ਰਮ ਵਲ ਕੇ ਵਿਚ ਬਾਗ਼ ਲਾ ਲਿਆ, ਤੇ ਚੇੱਲੇ ਥਾਪ ਕੇ ਆਪ ਵਿਚ ਮਹੰਤ ਬਣ ਬੈਠਾ। ਬਚਪਨ ਦਾ ਸ਼ਿਕਾਰੀ ਵਾਲਾ ਸੁਭਾਅ ਕਿਸੇ ਹੋਰ ਰੰਗ ਵਿਚ ਆਪਣਾ ਆਪ ਵਿਖਾਉਣ ਲੱਗਾ। ਤੰਤ੍ਰ ਵਿੱਦਿਆ ਨੇ ਉਸਨੂੰ ਹੰਕਾਰੀ ਬਣਾ ਦਿਤਾ। ਆਏ ਗਏ ਸਾਧੂ ਨਾਲ ਹਾਸਾ ਠੱਠਾ ਕਰਕੇ ਉਹ ਬੜਾ ਖ਼ੁਸ਼ ਹੁੰਦਾ। ਇਸ ਕੰਮ ਵਾਸਤੇ ਉਸ ਨੇ ਖ਼ਾਸ ਢੰਗ ਦਾ ਪਲੰਘ ਬਣਵਾਇਆ। ਉਸ ਉਤੇ ਹਰ ਵੇਲੇ ਬੜੀ ਸੋਹਣੀ ਵਿਛਾਈ ਰਹਿੰਦੀ। ਆਏ ਅਤਿੱਥੀ ਨੂੰ ਉਹ ਉਸ ਉਤੇ ਬਿਠਾ ਦੇਂਦਾ। ਪਹਿਲਾਂ

ਜ਼ਬਾਨੀ ਬੜਾ ਸਤਕਾਰ ਪਰਗਟ ਕਰਦਾ, ਪਰ ਪਿਛੋਂ ਕਿਸੇ ਖ਼ਾਸ-ਢੰਗ (ਯੋਗ ਵਿੱਦਿਆ ?) ਨਾਲ ਪਲੰਘ ਉਲਟਾ ਦੇਂਦਾ। ਇਸ ਤਰ੍ਹਾਂ ਬੈਠਣ ਵਾਲਾ ਪਲੰਘ ਦੇ ਹੇਠਾਂ ਆ ਜਾਂਦਾ, ਤੇ ਮਾਧੋ ਦਾਸ ਤਾੜੀ ਮਾਰ ਕੇ ਹੱਸ ਪੈਂਦਾ। ਆਏ ਮਹਾਤਮਾ ਦੀ ਬੇਇੱਜ਼ਤੀ ਕਰ ਕੇ ਉਹ ਬੜਾ ਖ਼ੁਸ਼ ਹੁੰਦਾ। ਇਹਨਾਂ ਹੀ ਵਿਹਾਰਾਂ ਵਿਚ ਉਸਨੇ ੧੬ ਸਾਲ ਗੋਦਾਵਰੀ ਦੇ ਕੰਢੇ ਗੁਜ਼ਾਰ ਦਿਤੇ।

## ਗੁਰੂ ਜੀ ਨਾਲ ਮੇਲ

ਸਮੇਂ ਨੇ ਬੈਰਾਗੀ ਮਾਧੋ ਦਾਸ ਨੂੰ ਇਸ ਹਾਲਤ ਵਿਚੋਂ ਬਦਲਨਾ ਚਾਹਿਆ। ਦੀਨ ਦੁਨੀ ਦੇ ਵਾਲੀ ਗੁਰੂ ਗੋਬਿੰਦ ਸਿੰਘ ਮਹਾਰਾਜ ੧੭੦੮ ਈ: ਨੂੰ ਸਤੰਬਰ ਦੇ ਅਖ਼ੀਰੀ ਹਫ਼ਤੇ ਨਦੇੜ ਪੁੱਜੇ। ਏਥੇ ਉਹ ਰਵਾਂ ਰਵੀਂ ਮਾਧੋ ਦਾਸ ਦੇ ਡੇਰੇ ਆਏ। ਉਸ ਦੀ ਬਾਬਤ ਹਜ਼ੂਰ ਨੇ ਦਾਦੂ ਦੁਆਰੇ* ਦੇ ਮਹੰਤ ਜੈਤ ਰਾਮ ਕੋਲੋਂ ਬਹੁਤ ਕੁਛ ਸੁਣਿਆਂ ਸੀ। ਸੋ ਨਦੇੜ ਪੁੱਜਣ ਉਤੇ ਉਸਦੇ ਪਾਰ-ਉਤਾਰੇ ਦਾ ਖ਼ਿਆਲ ਆ ਗਿਆ। ਜਿਸ ਵੇਲੇ ਮਹਾਰਾਜ ਡੇਰੇ ਪੁੱਜੇ, ਮਾਧੋ ਦਾਸ ਕਿਤੇ ਬਾਹਰ ਗਿਆ ਹੋਇਆ ਸੀ। ਗੁਰੂ ਮਹਾਰਾਜ ਉਸੇ ਪਲੰਘ ਉੱਤੇ (ਜਿਸ ਉਤੇ ਕਈ ਸਾਧੂ ਬਹਿ ਕੇ ਬੇਪਤੀ ਕਰਾ ਗਏ ਸਨ) ਜਾ ਬੈਠੇ। ਆਸ਼ਰਮ ਵਿਚ ਕਈ ਬੱਕਰੇ ਫਿਰ ਰਹੇ ਸਨ, ਜੋ ਮੰਨਤਾਂ ਵਾਲਿਆਂ ਨੇ ਚੜ੍ਹਾਵੇ ਚੜ੍ਹਾਏ ਹੋਏ ਸਨ। ਹਜ਼ੂਰ ਦੇ ਹੁਕਮ ਨਾਲ ਸਿੰਘਾਂ ਨੇ ਕੁਝ ਬੱਕਰੇ ਝਟਕਾਏ ਤੇ ਮਹਾਂ ਪ੍ਰਸਾਦ ਰਿੱਝਣਾ ਧਰ ਦਿਤਾ। ਚੇਲਿਆਂ ਨੇ ਸਾਰੀ ਵਾਰਤਾ ਮਾਧੋ ਦਾਸ ਨੂੰ ਜਾ ਦੱਸੀ। ਸੁਣ ਕੇ ਬੈਰਾਗੀ ਨੂੰ ਅੱਗ ਲੱਗ ਉੱਠੀ। ਉਹ ਕ੍ਰੋਧ ਭਰਿਆ, ਬਦਲਾ ਲੈਣ ਵਾਸਤੇ ਡੇਰੇ ਨੂੰ ਆਇਆ। ਉਸ ਨੇ ਪਲੰਘ ਉਲਟਾਉਣ ਵਾਸਤੇ ਸਾਰੇ ਢੰਗ ਤੇ ਸ਼ਕਤੀਆਂ ਵਰਤੀਆਂ, ਪਰ ਕਾਮਯਾਬ ਨਾ ਹੋਇਆ। ਹੁਣ ਉਸਦਾ ਦਿਲ ਜ਼ਰਾ ਭੈ ਨਾਲ ਕੰਬਿਆ। ਅੰਦਰੋਂ ਵਾਜ ਆਈ 'ਇਹ ਕੌਣ ਸ਼ਕਤੀਵਾਨ ਹੋਵੇ ?' ਸਾਮ੍ਹਣੇ ਆ ਕੇ

---

* ਦਾਦੂ ਦੁਆਰਾ ਰਿਆਸਤ ਜੈਪੁਰ (ਰਾਜਪੂਤਾਨਾ) ਦੇ ਪਿੰਡ ਨਾਰਾਇਣ ਵਿਚ ਹੈ, ਜੋ ਸਟੇਸ਼ਨ ਫੁਲੇਰਾ ਤੋਂ ਤਿੰਨ ਮੀਲ ਹੈ। ਭਾਈ ਕਾਹਨ ਸਿੰਘ, ਮਹਾਨ ਕੋਸ਼, ੧੯੬੦ ਦੀ ਐਡੀਸ਼ਨ, ਪੰਨਾ ੪੭੦।

ਤੱਕਿਆ, ਤਾਂ ਹਜ਼ੂਰ ਦਾ ਜਲਾਲ ਭਰਪੂਰ ਚਿਹਰਾ, ਜੀਵਨ-ਬਖ਼ਸ਼ਣਹਾਰੇ ਨੇਤਰ, ਸੁਨਹਿਰੀ ਕਲਗੀ, ਹੱਥ ਉਤੇ ਬਾਜ਼, ਗਾਤਰੇ ਕਿਰਪਾਨ, ਮੋਢੇ 'ਤੇ ਕਮਾਨ, ਰਾਜਸੀ ਤੇ ਰੂਹਾਨੀਅਤ ਦੀ ਮਿਲਵੀਂ ਤਸਵੀਰ ਵੇਖ ਕੇ ਬੈਰਾਗੀ ਦਾ ਮਨ ਮੋਹਿਆ ਗਿਆ।

ਬਿਨਾਂ ਇਕ ਸ਼ਬਦ ਮੂੰਹੋਂ ਕਹੇ, ਬੈਰਾਗੀ ਦੇ ਦੋਵੇਂ ਹੱਥ ਜੁੜ ਗਏ ਤੇ ਸਿਰ ਜ਼ਰਾ ਕੁ ਝੁਕ ਗਿਆ। ਦਾਤਾ ਜੀ ਨੇ ਮੁਸਕਰਾ ਕੇ ਕਿਹਾ, "ਖ਼ੰਜਰ ਸੁੱਟੀ, ਕਮਾਨ ਤੋੜੀ, ਤੀਰਾਂ ਦੀਆਂ ਕਾਨੀਆਂ ਭੰਨੀਆਂ, ਪਰ ਅਜੇ ਸ਼ਕਾਰੀ ਸੁਭਾ ਨਾ ਬਦਲਿਆ।"

ਬੈਰਾਗੀ ਨੇ ਜ਼ਰਾ ਕੁ ਉੱਪਰ ਤੱਕਿਆ, ਤੇ ਫੇਰ ਨੇਤਰ ਝੁਕ ਗਏ। ਉਹ ਸਿਰ ਤੋਂ ਪੈਰਾਂ ਤੀਕ ਕੰਬ ਉਠਿਆ। ਉਸਨੂੰ ਇਉਂ ਭਾਸਣ ਲੱਗਾ, ਜਿਵੇਂ ਕਿਸੇ ਨੇ ਕੋਈ ਗੁੱਝਾ ਭੇਦ ਲਭ ਲਿਆ ਹੋਵੇ। ਥੋੜਾ ਜਿਹਾ ਸੰਭਲ ਕੇ ਉਸ ਨੇ ਕਿਹਾ: "ਮਹਾਰਾਜ! ਆਪ ਜੈਸੇ ਮਹਾਂ ਪੁਰਸ਼ ਦੇ ਹੱਥੋਂ ਮੇਰਾ ਸਭ ਕੁਛ ਬਰਬਾਦ ਹੋ ਗਿਆ।"

ਗੁਰੂ ਜੀ: "ਉਹ ਕਿਵੇਂ?"

ਬੈਰਾਗੀ: "ਮੈਂ ਵੈਸ਼ਨੋ ਸਾਧੂ, ਮੇਰੇ ਆਸ਼ਰਮ ਵਿਚ ਲਹੂ ਡੁੱਲ੍ਹ ਗਿਆ, ਮੇਰਾ ਭਗਤੀ ਕਰਨ ਵਾਲਾ ਸਿੰਘਾਸਣ ਅਪਵਿੱਤਰ ਹੋ ਗਿਆ।"

ਗੁਰੂ ਜੀ : "ਲਹੂ ਡੁੱਲ੍ਹਣ ਨਾਲ ਸਿੰਘਾਸਣ ਭਿੱਟਿਆ ਜਾਂਦਾ ਹੈ?"

ਬੈਰਾਗੀ : "ਵੈਸ਼ਨਵ ਧਰਮ ਦਾ ਇਹੀ ਸਿਧਾਂਤ ਹੈ।"

ਗੁਰੂ ਜੀ : "ਫਿਰ ਵੀ, ਖ਼ੂੰਨ ਇਕ ਪਾਸੇ ਡੁੱਲ੍ਹਾ ਹੈ, ਤੇ ਤੇਰਾ ਸਿੰਘਾਸਣ ਦੁੱਜੀ ਨੁੱਕਰੇ ਹੈ। ਐਡੀ ਦੂਰੋਂ ਤੇਰਾ ਸਿੰਘਾਸਣ ਕਿਵੇਂ ਅਪਵਿੱਤਰ ਹੋ ਗਿਆ?"

ਬੈਰਾਗੀ : "ਜਿਸ ਆਸ਼ਰਮ ਵਿਚ ਲਹੂ ਡੁੱਲ੍ਹ ਗਿਆ, ਉਸ ਦੀ ਕਿਸੇ ਵੀ ਗੁੱਠ ਵਿਚ ਹੋਣ ਵਾਲਾ ਸਿੰਘਾਸਣ ਕਿਵੇਂ ਪਵਿੱਤਰ ਰਹਿ ਸਕਦਾ ਏ?"

ਗੁਰੂ ਜੀ : "ਤਾਂ, ਜਿਸ ਹਿੰਦੋਸਤਾਨ ਵਿਚ ਚੱਪੇ ਚੱਪੇ ਉੱਤੇ ਬੇਗੁਨਾਹਾਂ ਦੇ ਲਹੂ ਦੀਆਂ ਨਦੀਆਂ ਵਗ ਰਹੀਆਂ ਹਨ, ਉਸਦੇ ਕਿਸੇ ਹਿੱਸੇ ਵਿਚ ਵੀ ਤੇਰਾ ਆਸ਼ਰਮ ਹੁਣ ਤਕ ਕਿਵੇਂ ਪਵਿੱਤਰ ਰਿਹਾ?"

ਇਹ ਸ਼ਬਦ ਸਿੱਧੇ ਬੈਰਾਗੀ ਦੇ ਦਿਲ 'ਤੇ ਵੱਜੇ। ਉਸਦੀਆਂ ਸੁੱਤੀਆਂ ਹੋਈਆਂ ਸ਼ਕਤੀਆਂ ਜਾਗ ਉਠੀਆਂ। ਉਸ ਨੇ ਤ੍ਰਭਕ ਕੇ ਕਿਹਾ: "ਹੈਂ ?"

ਗੁਰੂ ਜੀ ਨੇ ਬੜੀ ਦ੍ਰਿੜ੍ਹਤਾ ਨਾਲ ਉੱਤਰ ਦਿਤਾ: "ਠੀਕ।"

ਬੈਰਾਗੀ ਦੀਆਂ ਅੱਖਾਂ ਖੁੱਲ੍ਹ ਗਈਆਂ। ਉਹ ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ, ਤੇ ਨੈਣਾਂ ਵਿਚ ਜਲ ਭਰ ਕੇ ਕਹਿਣ ਲੱਗਾ: "ਬਖ਼ਸ਼ ਲਵੋ, ਮਹਾਰਾਜ! ਮੈਂ ਆਪਦਾ 'ਬੰਦਾ' ਹਾਂ।"

ਗੁਰੂ ਜੀ: "ਅਸੀਂ ਆਪਣੇ 'ਬੰਦੇ' ਨੂੰ 'ਬੰਦਾ ਸਿੰਘ' ਬਣਾਉਂਦੇ ਹਾਂ।"

ਬੈਰਾਗੀ: "ਮੈਂ ਹਾਜ਼ਰ ਹਾਂ, ਮੇਰੇ ਦਾਤਾ!"

ਗੁਰੂ ਜੀ: "ਮੇਰੇ ਬੰਦਾ ਸਿੰਘ 'ਬਹਾਦੁਰ'! ਤੇਰਾ ਸੁਭਾਁ ਸ਼ਕਾਰੀ ਵਾਲਾ ਹੈ, ਸੋ ਤੂੰ ਸ਼ਕਾਰੀ ਹੀ ਬਣਿਆਂ ਰਹੁ। ਟੁੱਟੀ ਹੋਈ ਕਮਾਨ ਦੀ ਥਾਂ, ਤੈਨੂੰ ਨਾ ਟੁੱਟਣ ਵਾਲੀ ਕਮਾਨ ਦੇਂਦੇ ਹਾਂ। ਟੁੱਟੀਆਂ ਹੋਈਆਂ ਕਾਨੀਆਂ ਦੀ ਥਾਂ, ਜ਼ਾਲਮਾਂ ਦਾ ਜ਼ੁਲਮ ਤੋੜਨ ਵਾਲੇ ਤੀਰ ਬਖ਼ਸ਼ਦੇ ਹਾਂ। ਪਹਿਲਾਂ ਤੂੰ ਨਿਰਬਲ ਜੀਵਾਂ ਦਾ ਸ਼ਕਾਰ ਕਰਦਾ ਸੈਂ, ਹੁਣ ਅਤਿਆਚਾਰੀ ਜ਼ਾਲਮਾਂ ਦਾ ਸ਼ਕਾਰ ਕਰ। ਅੱਜ ਤੋਂ ਤੈਨੂੰ ਗ਼ਰੀਬਾਂ ਦਾ ਸਹਾਈ 'ਖ਼ਾਲਸਾ' ਬਣਾਉਂਦੇ ਹਾਂ।"

## ਬੈਰਾਗੀ ਤੋਂ ਬੰਦਾ ਸਿੰਘ

ਗੁਰੂ ਮਹਾਰਾਜ ਨੇ ਮਾਧੋਦਾਸ ਨੂੰ ਹੱਥੀਂ ਅੰਮ੍ਰਿਤ ਛਕਾਇਆ*, 'ਬੰਦਾ ਸਿੰਘ' ਨਾਮ ਰੱਖਿਆ ਤੇ 'ਬਹਾਦੁਰ' ਦਾ ਖ਼ਿਤਾਬ ਦਿਤਾ। ਸਭ ਰਹਿਤਾਂ

---

* ਡਾ: ਗੰਡਾ ਸਿੰਘ, 'ਬੰਦਾ ਸਿੰਘ ਬਹਾਦੁਰ', ਪੰਨਾ ੧੪; ਅਹਮਦ ਸ਼ਾਹ ਬਟਾਲੀਆ, ਜ਼ਿਕਰਿ ਗੁਰੂਆਂ ਵਾ ਇਬਤਦਾਇ ਸਿੰਘਾਂ ਵਾ ਮਜ਼ਬਿ ਏਸ਼ਾਂ, ਪੰਨਾ ੧੧; ਗਨੇਸ਼ ਦਾਸ, ਰਸਾਲਾ-ਇ-ਸਾਹਿਬ ਨੁਮਾ, ਪੰਨੇ ੧੮੬-੮੭: ਮੁਫ਼ਤੀ ਅਲੀਉੱਦੀਨ, ਇਬਰਤ ਨਾਮਾ, ਪੰਨੇ ੬੩; ਮੁਹੰਮਦ ਅਲੀ ਖ਼ਾਂ ਅਨਸਾਰੀ, ਤਵਾਰੀਖ਼ਿ ਮੁਜ਼ੱਫ਼ਰੀ, ਪੰਨਾ ੮੫; ਕਨ੍ਹਈਆ ਲਾਲ, ਤਾਰੀਖ਼ ਪੰਜਾਬ, ਪੰਨਾ ੫੬; ਰਾਧਾ ਕਿਸ਼ਨ, ਗੋਸ਼ਾਇ ਪੰਜਾਬ, ਪੰਨਾ ੨੦; ਬਖ਼ਤ ਮੱਲ, ਹਾਲਿ ਮੁਖ਼ਤਸਰ ਇਬਤਦਾਏ ਫ਼ਿਰਕਾਏ ਸਿੰਘਾਂ, ਪੰਨਾ ੧੦; ਜ਼ਕਾਉੱਲਾ ਤਾਰੀਖ਼ ਹਿੰਦੁਸਤਾਨ, ਜਿਲਦ ਨੌਵੀਂ, ਪੰਨਾ ੫੭; ਗ਼ੁਲਾਮ ਹੁਸੈਨ ਖ਼ਾਂ, Raymond-Seirul Mutakherin. I.P. 82;Briggs→

ਕੁਰਹਿਤਾਂ ਤੇ ਸਿੱਖੀ ਦੇ ਹੋਰ ਅਸੂਲ ਸਮਝਾਏ। ਬੰਦਾ ਸਿੰਘ ਦੂਜੇ ਸਿੰਘਾਂ ਕੋਲੋਂ ਗੁਰਬਾਣੀ ਤੇ ਸਿੱਖ ਇਤਿਹਾਸ ਬੜੇ ਪ੍ਰੇਮ ਨਾਲ ਸੁਣਦਾ। ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦੁਰ ਜੀ ਦੀ ਸ਼ਹੀਦੀ ਬਾਰੇ ਸੁਣ ਕੇ ਉਸਦਾ ਲਹੂ ਉਬਲਣ ਲੱਗ ਪਿਆ। ਫਿਰ ਕਲਗੀਧਰ ਜੀ ਦੇ ਪਹਾੜੀ ਰਾਜਿਆਂ ਤੇ ਸ਼ਾਹੀ ਸੈਨਾ ਨਾਲ ਯੁੱਧਾਂ ਦੇ ਹਾਲ ਸੁਣ ਕੇ ਉਹਦੇ ਡੌਲੇ ਫ਼ਰਕਣ ਲੱਗ ਪਏ ਤੇ ਮੱਲੋ-ਮੱਲੀ ਹੱਥ ਤਲਵਾਰ ਦੀ ਮੁੱਠ 'ਤੇ ਜਾਣ ਲੱਗਾ। ਉਸ ਦੇ ਦਿਲ ਵਿਚੋਂ ਹਰ ਵੇਲੇ ਏਹੋ ਉਮੰਗ ਉਠੇ, ਕਿ ਗੁਰੂ ਮਹਾਰਾਜ ਉਸ ਨੂੰ ਪੰਜਾਬ ਵੱਲ ਭੇਜਣ ਤੇ ਉਹ ਜ਼ਾਲਮ ਹਾਕਮਾਂ ਨਾਲ ਦੋ ਹੱਥ ਕਰਕੇ ਵੇਖੇ।

---

→ **P, 72-3** ਮੈਕਗ੍ਰੇਗਰ, **I.** ਪੰਨਾ ੧੦੬; ਮੁਹੰਮਦ ਲਤੀਫ਼, ਪੰਨਾ ੨੭੪; **Panye, A Short History of The Sikhs, P. 43; Macauliffe, the Sikh Religion V.P. 238; Ibbestson Maclagan Rose, A Glossary of the Tribes & Castes of the Punjab & N. W. F. P, I.,** ਪੰਨਾ 698, **Brown, History of the Origin & Progress of the Sikhs India Tract II(1787–88)** ਪੰਨਾ 9; **Forster Travels, I** ਪੰਨਾ 263; **Iradat Khan, Memories of the Mughal Empire,** ਪੰਨਾ 143; **Lovett, India,** ਪੰਨਾ 34; ਛੀ ਸਾਖੀ, ਸੰਮਤ ੧੯੦੫; 'ਸੁਨ ਬੰਦੇ ਤੁਮ ਖ਼ਾਲਸਾ ਥੰਥ, ਮਿਲੇ ਖ਼ਾਲਸਾ ਪਾਹੁਲ ਸੰਥ; ਸਰਧਾ ਰਾਮ, ਸਿੱਖਾਂ ਦੇ ਰਾਜ ਦੀ ਵਿਥਿਆ, ਪੰਨਾ ੬੪; ਵੇਨੀ ਪ੍ਰਸ਼ਾਦ, ਗੁਰੂ ਗੋਬਿੰਦ ਸਿੰਹ, ਪੰਨਾ ੧੬੨; ਸ੍ਰੀ ਰਾਮ ਬ੍ਰਿਕਸ਼ਾ ਸ਼ਰਮਾ, ਗੁਰੂ ਗੋਬਿੰਦ ਸਿੰਹ, ਪੰਨਾ ੭੭; ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਪੰਜਵੀਂ ਐਡੀਸ਼ਨ, ਪੰਨਾ ੩੨੮; ਤੇ ਸ਼ਮਸ਼ੇਰ ਖ਼ਾਲਸਾ, ਉਰਦੂ ਚੌਥੀ ਐਡੀਸ਼ਨ, ਪੰਨਾ ੭; ਰਾਧਾ ਮੋਹਨ ਗੋਕਲ ਜੀ, ਗੁਰੂ ਗੋਬਿੰਦ ਸਿੰਹ, ਪੰਨਾ ੮੮ ਸ੍ਰੀ ਸੁਰਿੰਦਰ ਸ਼ਰਮਾ, ਗੁਰੂ ਗੋਬਿੰਦ ਸਿੰਹ, ਪੰਨਾ ੮੫; ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਹਮਨੈ ਖ਼ਾਲਸੇ ਤੂੰ ਭੀ ਰਲਾਯਾ, ਪੰਨਾ ੬੮; ਗੋਕਲ ਚੰਦ ਨਾਰੰਗ, ਪੰਨਾ ੧੭੨।

## ਵਜ਼ੀਰ ਖ਼ਾਂ ਦੀ ਸਾਜ਼ਸ਼

ਏਸੇ ਸਮੇਂ ਇਕ ਹੋਰ ਦੁਰਘਟਨਾ ਹੋ ਗਈ। ਸਰਹਿੰਦ ਦਾ ਗਵਰਨਰ ਵਜ਼ੀਰ ਖ਼ਾਂ, ਗੁਰੂ ਜੀ ਤੇ ਬਾਦਸ਼ਾਹ ਦੇ ਮੇਲ-ਮਿਲਾਪ ਤੋਂ ਬੜਾ ਘਬਰਾਂ ਰਿਹਾ ਸੀ। ਉਸ ਨੇ ਇਕ ਹੋਰ ਮਾਰੂ ਗੋਂਦ ਗੁੰਦੀ। ਦੋ ਪਠਾਣ (ਅਤਾਉੱਲਾ ਖ਼ਾਨ ਤੇ ਗੁਲ ਖ਼ਾਨ)† ਜੋ ਪਹਿਲਾਂ ਤੋਂ ਗੁਰੂ ਜੀ ਦੇ ਜਾਣੂੰ ਸਨ, ਰਿਸ਼ਵਤ ਦੇ ਕੇ ਉਸਨੇ ਆਪਣੇ ਨਾਲ ਗੰਢ ਲਏ। ਉਹ ਦੋਵੇਂ ਨਦੇੜ ਵਿਚ ਗੁਰੂ ਮਹਾਰਾਜ ਦੇ ਡੇਰੇ ਜਾ ਪੁੱਜੇ, ਤੇ ਬੜੀ ਸ਼ਰਧਾ ਜ਼ਾਹਿਰ ਕੀਤੀ। ਦੋਵੇਂ ਵੇਲੇ ਪਾਠ ਕੀਰਤਨ ਸਮੇਂ ਉਹ ਦੋਵੇਂ ਪਠਾਣ ਮਹਾਰਾਜ ਦੇ ਹਜ਼ੂਰ ਦੀਵਾਨ ਵਿਚ ਹਾਜ਼ਰ ਰਹਿੰਦੇ। ਇਕ ਦਿਨ ਰਹਿਰਾਸ ਦੇ ਪਾਠ ਤੋਂ ਕੁਛ ਚਿਰ ਪਿਛੋਂ, ਸਮਾਂ ਪਾ ਕੇ ਗੁਲ ਖ਼ਾਨ ਮਹਾਰਾਜ ਦੇ ਤੰਬੂ ਵਿਚ ਵੜ ਗਿਆ। ਉਸ ਵੇਲੇ ਮਹਾਰਾਜ ਅੰਦਰ ਇਕੱਲੇ ਲੇਟੇ ਹੋਏ ਸਨ। ਗੁਲ ਖ਼ਾਨ ਨੇ ਚੁੱਪ ਕੀਤੇ ਗੁਰੂ ਜੀ 'ਤੇ ਵਾਰ ਕੀਤਾ। ਖ਼ੰਜਰ ਹਜ਼ੂਰ ਦੀ ਛਾਤੀ ਵਿਚ ਜ਼ਰਾ ਕੁ ਦਿਲ ਤੋਂ ਹੇਠਾਂ ਖੱਬੇ ਪਾਸੇ ਵੱਜਾ। ਇਸ ਤੋਂ ਪਹਿਲਾਂ ਕਿ ਪਠਾਣ ਦੂਜਾ ਵਾਰ ਕਰਦਾ, ਮਹਾਰਾਜ ਨੇ ਤਲਵਾਰ ਨਾਲ ਉਸਦਾ ਸਿਰ ਉਡਾਂ ਦਿੱਤਾ। ਦੂਜਾ ਪਠਾਣ ਬਾਹਰੋਂ ਨੱਸ ਉਠਿਆ, ਜੋ ਸਿੱਖਾਂ ਦੀ ਤਲਵਾਰ ਦੀ ਭੇਟਾ ਹੋ ਗਿਆ। ਓਸੇ ਵੇਲੇ ਫੱਟ-ਬੰਨ੍ਹ (ਜੱਰਾਹ) ਬੁਲਾਂ ਕੇ ਗੁਰੂ ਜੀ ਦਾ ਜ਼ਖ਼ਮ ਸੀਤਾ ਗਿਆ।

## ਬੰਦਾ ਸਿੰਘ ਪੰਜਾਬ ਨੂੰ

ਇਹ ਵੇਖ ਕੇ ਬੰਦਾ ਸਿੰਘ ਲਈ ਇਕ ਮਿੰਟ ਵੀ ਠਹਿਰਨਾ ਔਖਾ ਹੋ ਗਿਆ। ਉਹਨੇ ਦਿਲ ਵਿਚ ਧਾਰੀ, ਕਿ ਜੇ ਇਹਨਾਂ ਸਾਰੀਆਂ ਵਧੀਕੀਆਂ ਦਾ ਬਦਲਾ ਨਾ ਲਵਾਂ, ਤਾਂ ਸਿੱਖ ਨਹੀਂ। ਉਹ ਹੱਥ ਬੰਨ੍ਹ ਕੇ ਹਜ਼ੂਰ ਦੇ ਸਾਮ੍ਹਣੇ ਆ ਗਿਆ। ਮਹਾਰਾਜ ਨੇ ਸਭ ਕੁਛ ਜਾਣ ਕੇ ਕਿਹਾ, "ਮੇਰੇ ਬੰਦਾ ਸਿੰਘ ਬਹਾਦੁਰ! ਹੁਣ ਸਮਾਂ ਆ ਗਿਆ ਹੈ ਜ਼ਾਲਮਾਂ ਨੂੰ ਸੋਧਣ ਦਾ। ਸਿੱਖੀ ਵਿਚ ਪੱਕਾ ਰਹੀਂ, ਅਸੀਂ ਹਰ ਵੇਲੇ ਤੇਰੇ ਅੰਗ ਸੰਗ ਹਾਂ। ਪੰਥ ਮੇਰਾ ਰੂਪ ਹੈ, ਪੰਥ ਅਕਾਲਪੁਰਖ ਦੀ ਸ਼ਕਤੀ ਹੈ, ਪੰਥ ਦਾ ਦਾਸ ਰਹੀਂ, ਅਕਾਲਪੁਰਖ ਤੇਰੀ ਸਹਾਇਤਾ ਕਰੇਗਾ। ਕਿਸੇ ਕੰਮ ਦੀ ਲੋੜ ਹੋਵੇ, ਤਾਂ ਪੰਜਾਂ ਸਿੰਘਾਂ ਤੋਂ

† ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ' ਪੰਨਾ ੧੪੩੨।

ਅਰਦਾਸਾ ਕਰਾਈਂ, ਵਾਹਿਗੁਰੂ ਪੂਰਾ ਕਰੇਗਾ......।"

ਬੰਦਾ ਸਿੰਘ ਨੂੰ ਮਹਾਰਾਜ ਨੇ ਆਪਣੇ ਭੱਥੇ ਵਿਚੋਂ ਪੰਜ ਤੀਰ ਦਿਤੇ, ਜੋ ਫ਼ਤਹਿ ਦੀ ਨਸ਼ਾਨੀ ਸਨ। ਇਕ ਨਗਾਰਾ ਤੇ ਇਕ ਨਸ਼ਾਨ (ਝੰਡਾ) ਦਿਤਾ, ਸਲਾਹ ਵਾਸਤੇ ਪੰਜ ਪਿਆਰੇ—ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਦਯਾ ਸਿੰਘ, ਭਾਈ ਬਾਜ ਸਿੰਘ* ਤੇ ਭਾਈ ਰਣ ਸਿੰਘ—ਨਾਲ ਦਿਤੇ। ੨੦ ਸਿੰਘ ਨਾਲ ਹੋਰ ਤਿਆਰ ਕੀਤੇ ਗਏ। ਪੰਜਾਬ ਦੇ ਸਿੱਖਾਂ ਦੇ ਨਾਮ ਹੁਕਮ-ਨਾਮੇ ਵੀ ਦਿਤੇ। ਇਸ ਤਰ੍ਹਾਂ ਮਹਾਰਾਜ ਨੇ ਬੰਦਾ ਸਿੰਘ ਨੂੰ ਖ਼ਾਲਸੇ ਦਾ ਜਥੇਦਾਰ† ਬਣਾ ਕੇ ਪੰਜਾਬ ਨੂੰ ਤੋਰਿਆ।

ਬੰਦਾ ਸਿੰਘ ਪੰਝੀਆਂ ਸਿੰਘਾਂ ਦੇ ਜੱਥੇ ਨਾਲ ਪੰਜਾਬ ਨੂੰ ਚਲਾ ਆ ਰਿਹਾ ਸੀ। ਜਿਉਂ ਜਿਉਂ ਉਹ ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫ਼ਤਹਿ ਸਿੰਘ ਜੀ ਦਾ ਬੜੀ ਬੇਰਹਿਮੀ ਨਾਲ ਸਰਹਿੰਦ ਵਿਚ ਸ਼ਹੀਦ ਕੀਤੇ ਜਾਣ ਦਾ ਹਾਲ ਸੁਣਦਾ, ਉਹਦੀਆਂ ਅੱਖਾਂ ਵਿਚ ਲਹੂ ਉੱਤਰ ਆਉਂਦਾ। ਕਈ ਵਾਰ ਉਹਦਾ ਦਿਲ ਏਨਾ ਕਾਹਲਾ ਪੈ ਜਾਂਦਾ, ਕਿ ਉਹ ਇਕੋ ਦਿਨ ਵਿਚ ਸਰਹਿੰਦ ਉਤੇ ਜਾ ਪੈਣਾ ਚਾਹੁੰਦਾ। ਏਸੇ ਤਰ੍ਹਾਂ ਚੱਲਦਿਆਂ ਚੱਲਦਿਆਂ ਇਹ ਜੱਥਾ ਭਰਤਪੁਰ‡ ਦੇ ਇਲਾਕੇ ਵਿਚ ਪੁੱਜਾ। ਏਥੇ ਇਕ ਹੋਰ ਔਕੜ ਆ ਬਣੀ, ਭਾਵ ਸਿੰਘਾਂ ਕੋਲੋਂ ਖ਼ਰਚ ਮੁੱਕ ਗਿਆ। ਉਹ ਅਜੇ ਆਪਣੇ ਨਿਸ਼ਾਨੇ ਤੋਂ ਚੋਖੀ ਦੂਰ ਸਨ, ਇਸ ਵਾਸਤੇ ਇਲਾਕੇ ਵਿਚ ਕਿਸੇ ਕਿਸਮ ਦੀ ਛੇੜ-ਛਾੜ ਨਹੀਂ ਕਰਨਾ ਚਾਹੁੰਦੇ ਸਨ। ਉਹਨਾਂ ਸਾਰਿਆਂ ਮਹਾਰਾਜ ਅੱਗੇ ਮਾਇਆ ਵਾਸਤੇ ਅਰਦਾਸ ਕੀਤੀ।

## ਲੁਬਾਣੇ ਸਿੱਖਾਂ ਵੱਲੋਂ ਭੇਟਾ

ਕੁਛ ਚਿਰ ਪਿਛੋਂ ਹੀ ਲੁਬਾਣੇ ਸਿੱਖਾਂ ਨੇ— ਜੋ ਕਿਤੇ ਅੱਗੇ ਸੌਦਾਗਰੀ ਵਾਸਤੇ ਜਾ ਰਹੇ ਸਨ— ਆਪਣਾ ਦਸਵੰਧ ਪੰਜ ਸੌ ਰੁਪਏ ਬਾਬਾ ਬੰਦਾ ਸਿੰਘ

*ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੬੭।

† Payne, A Short History of the Sikhs, ਪੇਨੀ ਪੰਨਾ ੪੩।

‡ ਗਿਆਨੀ ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ ਉਰਦੂ, ਪੰਨਾ ੭।

ਜੀ ਦੀ ਭੇਟਾ ਆ ਕੀਤਾ। ਬੰਦਾ ਸਿੰਘ ਨੇ ਉਹ ਸਾਰਾ ਧਨ ਸਿੱਖਾਂ ਵਿਚ ਵੰਡ ਦਿੱਤਾ। ਇਸ ਤਰ੍ਹਾਂ ਉਹ ਔਕੜ ਦੂਰ ਹੋਈ ਤੇ ਸਿੰਘ ਮੰਜ਼ਲਾਂ ਮਾਰਦੇ ਸੂਬਾ ਦਿੱਲੀ ਦੇ ਇਲਾਕੇ ਵਿਚ ਆ ਨਿਕਲੇ।

## ਪੰਜਾਬ ਦੀ ਹੱਦ ਅੰਦਰ

ਹੁਣ ਬੰਦਾ ਸਿੰਘ ਪੰਜਾਬ ਵਿਚ ਆ ਗਿਆ ਸੀ, ਤੇ ਉਹਨੇ ਆਪਣੇ ਕੰਮ ਵਾਸਤੇ ਤਿਆਰੀ ਕਰਨੀ ਸੀ। ਉਹ ਜਾਣਦਾ ਸੀ, ਕਿ ਸਰਹਿੰਦ ਫ਼ਤਿਹ ਕਰਨ ਵਾਸਤੇ ਉਹਨੂੰ ਕਿਸ ਕਿਸ ਚੀਜ਼ ਦੀ ਲੋੜ ਸ਼ੀ। ਪਹਿਲਾਂ ਉਸਨੇ ਗ਼ਰੀਬ ਜਨਤਾ ਦੇ ਦਿਲ ਜਿੱਤਣੇ ਚਾਹੇ। ਸਿੰਘ ਨਿੱਤ-ਨੇਮ ਕਰਕੇ ਉੱਚੀ ਉੱਚੀ ਅਕਾਲ ਅਕਾਲ ਗਜਾਉਂਦੇ*। ਸਾਰੇ ਸਿੰਘ ਤੇਗ਼ਧਾਰੀ ਸੰਤ ਸਨ, ਤੇ ਬੰਦਾ ਸਿੰਘ ਉਹਨਾਂ ਦਾ ਜਥੇਦਾਰ। ਸ਼ਰਧਾਵਾਨ ਉਹਨੂੰ ਗੁਰੂ ਮਹਾਰਾਜ ਦਾ ਸਿੱਖ ਤੇ ਪੰਥ ਦਾ ਜਥੇਦਾਰ ਸਮਝਕੇ ਚੜ੍ਹਾਵੇ ਆ ਚੜ੍ਹਾਉਂਦੇ। ਕੋਈ ਦੁੱਧ ਦੀ ਅਭਿਲਾਸ਼ਾ ਤੇ ਕੋਈ ਪੁੱਤਰ ਦੀ ਲਾਲਸਾ ਰਖ ਕੇ ਉਹਨੂੰ ਨਮਸਕਾਰ ਕਰਦਾ, ਤੇ ਉਹ ਸਭ ਦੀਆਂ ਭਾਵਨਾਂ ਪੂਰੀਆਂ ਕਰਦਾ। ਇਸ ਤਰ੍ਹਾਂ ਉਸਨੂੰ ਚੜ੍ਹਾਵਾ ਢੇਰ ਚੜ੍ਹਨ ਲੱਗ ਪਿਆ, ਪਰ ਉਹ ਸਭ ਚੜ੍ਹਾਵਾ ਨਾਲ ਦੇ ਸਿੰਘਾਂ ਤੇ ਗ਼ਰੀਬਾਂ ਵਿਚ ਵੰਡ ਛੱਡਦਾ। ਕੋਈ ਸੇਵਾਦਾਰ-ਗ਼ਰੀਬ ਆਉਂਦਾ, ਜਥੇ ਦੀ ਥੋੜੀ ਬਹੁਤੀ ਸੇਵਾ ਕਰਦਾ, ਤਾਂ ਬੰਦਾ ਸਿੰਘ ਉਸਨੂੰ ਸੋਨੇ ਦੀ ਮੋਹਰ ਕੱਢ ਦੇਂਦਾ। ਭਾਈ ਰਤਨ ਸਿੰਘ ਜੀ ਭੰਗੂ ਇਸ ਵਾਰਤਾ ਨੂੰ ਇਉਂ ਬਿਆਨ ਕਰਦੇ ਹਨ—

"ਪੁਤ ਮੰਗੈ ਤਿਸ ਦ੍ਵਾਏ ਪੂਤ। ਦੁਧ ਮੰਗੈ ਦੇ ਦੁਧ ਬਹੂਤ।
ਜੇਕਰ ਕੋਈ ਦੁਖੀਆ ਆਵੈ। ਕਰ ਅਰਦਾਸ ਤਿਸ ਦੂਖ ਮਿਟਾਵੈ।
ਵਾਹਿਗੁਰੂ ਦਾ ਜਾਪ ਜਪਾਵੈ। ਜੋ ਮਾਂਗੈ ਤਿਸ ਸੋਊ ਦਿਵਾਵੈ।"

... ... ... ... ...

"ਜਹਾਂ ਬੰਦਾ ਆਏ ਡੇਰਾ ਕਰੇ। ਕਾਢ ਮੋਹਰ ਸੁ ਤਹਿ ਬਹੁ ਧਰੇ।
ਦੀਵੈ ਪਾਵੈ ਤੇਲੀ ਤੇਲ। ਇਕ ਮੋਹਰ ਤਿਹ ਦੇਵੈ ਮੇਲ।

---

* ਸ. ਕਰਮ ਸਿੰਘ ਹਿਸਟੋਰੀਅਨ, ਬੰਦਾ ਬਹਾਦਰ, ਪੰਨਾ ੩੧।

ਠੂਠੀ ਭਾਂਡਾ ਲਿਆਵੈ ਕਮਿਹਾਰ। ਦੇਵੈ ਮੋਹਰ ਕਢ ਖੀਸਿਓਂ ਡਾਰ।
ਲਕੜੀ ਚੂਹੜੇ ਲਿਆਵੈ ਜੋਈ। ਮੋਹਰ ਖੀਸਿਓਂ ਦੇਵੈ ਓਈ।"*

ਇਸ ਤਰ੍ਹਾਂ ਬੰਦਾ ਸਿੰਘ ਦੀ ਚਰਚਾ ਸਾਰੇ ਇਲਾਕੇ ਵਿਚ ਹੋਣ ਲੱਗੀ। ਉਸਨੂੰ ਰੋਜ਼ ਲੋੜੀਂਦਾ ਚੜ੍ਹਾਵਾ ਚੜ੍ਹਨ ਲਗਾ। ਵੇਖਣ ਵਾਲੇ ਉਸਨੂੰ ਬੜਾ ਕਰਾਮਾਤੀ, ਦਾਨੀ ਤੇ ਧਨੀ ਸਮਝਦੇ ਸਨ। ਇਸ ਵਾਸਤੇ ਕਈ ਵਾਰ ਚੋਰ ਲੁਟੇਰੇ ਵੀ ਡੇਰੇ ਦੇ ਨੇੜੇ ਆ ਨਿਕਲਦੇ, ਪਰ ਸ਼ਸਤਰ ਧਾਰੀ ਸਿੰਘਾਂ ਦੀ ਰਾਖੀ ਵਿਚ ਉਹ ਡੇਰੇ ਦਾ ਕੁਛ ਵਿਗਾੜ ਨਾ ਸਕਦੇ। ਇਸ ਵੇਲੇ ਬੰਦਾ ਸਿੰਘ ਦੀ ਨੀਤੀ– ਲੋਕਾਂ ਦੇ ਕੰਮਾਂ ਵਿਚ ਦਖ਼ਲ ਨਾ ਦੇ ਕੇ– ਚੁੱਪ ਚਾਪ ਅੱਗੇ ਵਧਦੇ ਜਾਣ ਦੀ ਸੀ।

## ਬਾਂਗਰ ਵਿਚ

ਚਲਦੇ ਚਲਦੇ ਉਹ ਬਾਂਗਰ ਵਿਚ ਪਹੁੰਚੇ। ਇਕ ਦਿਨ ਜਿਸ ਪਿੰਡ ਵਿਚ ਬੰਦਾ ਸਿੰਘ ਦਾ ਡੇਰਾ ਸੀ, ਓਥੇ ਲੁਟੇਰਿਆਂ ਦੀ ਧਾੜ ਆ ਪਈ। ਸਾਰੇ ਪਿੰਡ ਵਿਚ ਰੌਲਾ ਪੈ ਗਿਆ ਤੇ ਲੋਕ ਘਰਾਂ ਨੂੰ ਛਡ ਕੇ ਨੱਸਣ ਲੱਗੇ। ਉਸ ਵੇਲੇ ਦਿੱਲੀ ਸਰਕਾਰ ਦਾ ਪਰਬੰਧ ਅਸਲੋਂ ਢਿੱਲਾ ਪੈ ਗਿਆ ਸੀ। ਤਕੜੇ ਪਿੰਡਾਂ ਦੀਆਂ ਧਾੜਾਂ ਮਾੜਿਆਂ ਨੂੰ ਲੁੱਟ ਲੈਂਦੀਆਂ ਸਨ। ਨਿੱਤ ਦੀਆਂ ਇਹਨਾਂ ਮਾਰਾਂ ਤੋਂ ਲੋਕ ਏਨਾ ਡਰ ਗਏ ਸਨ, ਕਿ ਧਾੜਵੀਆਂ ਦਾ ਨਾਂ ਸੁਣ ਕੇ ਹੀ ਸਭ ਕੁਛ ਛੱਡ ਕੇ ਉਠ ਨਸਦੇ। ਇਸ ਪਿੰਡ ਵਿਚ ਵੀ ਹਲ ਚਲ ਮੱਚ ਗਈ। ਬੰਦਾ ਸਿੰਘ ਨੇ ਪਿੰਡ ਵਾਲਿਆਂ ਨੂੰ ਬਥੇਰਾ ਕਿਹਾ, ਕਿ ਤੁਸੀਂ ਧਾੜਵੀਆਂ ਦਾ ਟਾਕਰਾ ਕਰੋ, ਅਸੀਂ ਤੁਹਾਡੀ ਮਦਦ ਕਰਦੇ ਹਾਂ, ਪਰ ਪਿੰਡ ਵਾਲਿਆਂ ਉਸਦੀ ਇਕ ਨਾ ਸੁਣੀ। ਅੰਤ, ਉਹ ਆਪ ਹੀ ਸਿੰਘਾਂ ਦਾ ਛੋਟਾ ਜਿਹਾ ਜਥਾ ਲੈ ਕੇ ਸਾਮ੍ਹਣੇ ਆਇਆ, ਤੇ ਡਾਕੂਆਂ 'ਤੇ ਅਜੇਹਾ ਸ਼ੇਰਵਾਈ ਹੱਲਾ ਕੀਤਾ, ਕਿ ਉਹਨਾਂ ਨੂੰ ਨੱਸਣ ਤੋਂ ਬਿਨਾਂ ਹੋਰ ਕੋਈ ਰਾਹ ਨਾ ਲੱਭਾ। ਸਿੰਘਾਂ ਨੇ ਪਿੱਛਾ ਕਰਕੇ ਧਾੜਵੀਆਂ ਕੋਲੋਂ ਸਭ ਕੁਛ ਜੋ ਪਿਛੋਂ ਲੁੱਟ ਕੇ ਲਿਆਏ ਸਨ—ਖੋਹ ਲਿਆ†। ਹੁਣ ਪਿੰਡ ਵਾਲੇ ਵੀ ਮੁੜ ਆਏ,

---

* ਪ੍ਰਾਚੀਨ ਪੰਥ ਪ੍ਰਕਾਸ਼, ਦੂੱਜੀ ਐਡੀਸ਼ਨ, ਪੰਨਾ ੬੯।

† ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੭੦।

ਤੇ ਸਿੰਘਾਂ ਦਾ ਦਿਲੋਂ ਧੰਨਵਾਦ ਕਰਨ ਲੱਗੇ। ਏਸ ਤਰ੍ਹਾਂ ਬੰਦਾ ਸਿੰਘ ਨੇ ਦੋ-ਚਾਰ ਪਿੰਡ ਲੁੱਟੇ ਜਾਣ ਤੋਂ ਬਚਾਏ।*

## ਇਲਾਕੇ ਵਿਚ ਢੰਡੋਰਾ

ਬੰਦਾ ਸਿੰਘ ਨੇ ਇਲਾਕੇ ਵਿਚ ਪੱਲੂ ਫੇਰਿਆ, ਕਿ ਸਰਕਾਰੀ ਮਾਮਲਾ ਦੇਣਾ ਬੰਦ ਕਰ ਦਿਓ, ਸਾਨੂੰ ਕੇਵਲ ਦੁੱਧ ਦਹੀਂ ਤੇ ਹੋਰ ਲੋੜੀਂਦੀਆਂ ਚੀਜ਼ਾਂ ਦਿਓ, ਅਸੀਂ ਤੁਹਾਡੀ ਹਰ ਤਰ੍ਹਾਂ ਦੀ ਰੱਖਿਆ ਕਰਾਂਗੇ। ਨਾਲ ਹੀ ਉਸਨੇ ਗ਼ਰੀਬ ਤੇ ਸਤਾਏ ਹੋਏ ਲੋਕਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਝੰਡੇ ਹਠ ਆਉਣ ਤੇ ਸਿੱਖ ਬਣਨ ਵਾਸਤੇ ਕਿਹਾ। ਇਹਨਾਂ ਗੱਲਾਂ ਤੋਂ ਇਲਾਕੇ ਦੇ ਚੌਧਰੀ ਬੜੇ ਤੰਗ ਹੋਏ। ਉਹ ਆਪਣੇ ਇਲਾਕਿਆਂ ਵਿਚ ਮਨ ਮਰਜ਼ੀਆਂ ਕਰਦੇ ਹੁੰਦੇ ਸਨ ਤੇ ਦੂਜੇ ਪਾਸੇ ਲੁਟੇਰਿਆਂ ਤੋਂ ਵੀ ਖ਼ਾਸ ਹਿੱਸਾ ਲਿਆ ਕਰਦੇ ਸਨ। ਅਮਲੀ ਤੌਰ 'ਤੇ ਚੌਧਰੀ ਹੀ ਇਲਾਕੇ ਦੇ ਹਾਕਮ ਹੁੰਦੇ ਸਨ। ਉਹ ਚਾਹੁੰਦੇ ਸਨ ਬੰਦਾ ਸਿੰਘ ਦੀ ਤਾਕਤ ਕਿਵੇਂ ਨਾ ਕਿਵੇਂ ਤੋੜੀ ਜਾਏ, ਪਰ ਉਹਨਾਂ ਨੂੰ ਕਿਸੇ ਕਿਸਮ ਦੀ ਛੇੜ ਛਾੜ ਕਰਨ ਦਾ ਮੌਕਾ ਹੀ ਨਾ ਮਿਲਿਆ। ਬੰਦਾ ਸਿੰਘ ਏਥੋਂ ਅਗ੍ਹਾਂ ਚੱਲ ਕੇ ਸਿਹਰੀ ਤੇ ਖੰਡਾ ਪਿੰਡਾਂ ਦੇ ਨੇੜੇ ਜਾ ਬੈਠਾ।

## ਸਿਹਰੀ ਖੰਡੇ ਤੋਂ ਸਿੰਘਾਂ ਨੂੰ ਬੁਲਾਵਾ

ਪਰਗਣਾ ਖਰਖੋਡ ਵਿਚ ਸਿਹਰੀ ਤੇ ਖੰਡਾ ਨੇੜੇ ਨੇੜੇ ਦੋ ਪਿਡ ਸਨ। ਏਥੋਂ ਬੰਦਾ ਸਿੰਘ ਜੀ ਨੇ ਮਾਝੇ, ਮਾਲਵੇ, ਦੁਆਬੇ ਤੇ ਹੋਰ ਦੂਰ ਨੇੜੇ ਦੇ ਸਿੰਘਾਂ ਵੱਲ ਚਿੱਠੀਆਂ ਲਿਖੀਆਂ। ਕੋਈ ਤੁਰਦੇ ਸਿੱਖਾਂ ਵੱਲੇ ਤਾਂ ਮਹਾਰਾਜ ਦੇ ਖ਼ਾਸ ਹੁਕਮਨਾਮੇ ਭੇਜੇ, ਤੇ ਕਈਆਂ ਵੱਲੇ ਉਹਨਾਂ ਹੁਕਮਨਾਮਿਆਂ ਦੇ ਆਧਾਰ ਉਤੇ ਬੰਦਾ ਸਿੰਘ ਨੇ ਆਪ ਲਿਖ ਕੇ ਘੱਲੇ। ਉਸਦੇ ਨਾਲ ਦੇ ਸਿੰਘਾਂ ਨੇ ਵੀ ਬਹੁਤ ਸਾਰੇ ਖ਼ਤ ਜਾਣੂ ਪਛਾਣੂ ਸਿੰਘਾਂ ਵੱਲ ਲਿਖੇ। ਇਹਨਾਂ ਸਾਰਿਆਂ ਪੱਤਰਾਂ ਦਾ ਭਾਵ ਅਰਥ ਅਟ-ਸਟੇ ਇਕੋ ਸੀ:'ਵਜ਼ੀਰ ਖ਼ਾਨ ਸੂਬਾ ਸਰਹਿੰਦ ਤੋਂ ਨਿਰਦੋਸ਼ ਸਾਹਿਬਜ਼ਾਦਿਆਂ ਦਾ ਵੈਰ ਲੈਣ ਵਾਸਤੇ ਗੁਰੂ ਕਾ ਜਰਨੈਲ ਬਾਬਾ ਬੰਦਾ ਸਿੰਘ ਚੜ੍ਹ ਆਇਆ ਹੈ; ਏਸ ਧਰਮ-ਯੁੱਧ ਵਿਚ

* ਸ੍ਰ. ਕਰਮ ਸਿੰਘ ਹਿਸਟੋਰੀਅਨ, ਬੰਦਾ ਬਹਾਦਰ, ਪੰਨਾ ੩੩।

ਹਿੱਸਾ ਲੈਣਾ ਹਰ ਇਕ ਸਿੱਖ ਦਾ ਫ਼ਰਜ਼ ਹੈ' ।

ਜਿਸ ਜਿਸ ਨੇ ਇਹ ਖ਼ਤ ਪੜ੍ਹਿਆ, ਘਰ ਦੇ ਕੰਮ ਵਿਸਾਰ ਕੇ ਏਸ ਕਾਰਜ ਦੀ ਸਿੱਧੀ ਵੱਲੇ ਲਗ ਗਿਆ । ਜਿਸ ਨੂੰ ਚਿੱਠੀ ਮਿਲੀ, ਉਹਨੇ ਆਪ ਵੀਹਾਂ ਪਿੰਡਾਂ ਵਿਚ ਜਾ ਕੇ ਹੋਰਨਾਂ ਨੂੰ ਸੁਣਾਈ । ਪਿੰਡ ਪਿੰਡ ਤੇ ਘਰ ਘਰ ਤਿਆਰੀਆਂ ਹੋਣ ਲੱਗੀਆਂ । ਜੰਗਾਲੀਆਂ ਹੋਈਆਂ ਤਲਵਾਰਾਂ, ਛੱਤਾਂ ਵਿਚ ਟੰਗੇ ਹੋਏ ਬਰਛੇ ਤੇ ਚਿੱਲਿਓਂ ਲੱਥੀਆਂ ਕਮਾਨਾਂ ਫਿਰ ਯੁੱਧ ਵਾਸਤੇ ਤਿਆਰ ਹੋਣ ਲੱਗੀਆਂ । ਜਿੰਨ੍ਹਾਂ ਦੇ ਕੋਲ ਨਹੀਂ ਸੀ ਉਹਨਾਂ ਰਾਹ ਖ਼ਰਚ ਵਾਸਤੇ ਹਟਵਾਣੀਏਂ ਕੋਲੋਂ ਸਵਾਇਆਂ ਡਿਉਢਿਆਂ 'ਤੇ ਕਰਜ਼ ਲੈ ਲਿਆ। ਜੇ ਇਕ ਪਿੰਡ ਵਿਚੋਂ ਦੋ ਤੁਰੇ, ਤਾਂ ਦੂਜੇ ਪਿੰਡ ਜਾਂਦਿਆਂ ਪੰਜ ਹੋ ਗਏ । ਦਸਾਂ ਵੀਹਾਂ ਕੋਹਾਂ ਤਕ ਜਾਂਦਿਆਂ ਵਾਹਵਾ ਜਥਾ ਬਣ ਗਿਆ । ਜਿਸ ਪਿੰਡ ਵਿਚ ਉਹ ਜਾਂਦੇ, ਪੱਲਾ ਫੇਰ ਦੇਂਦੇ, ਕਿ ਆਓ ਜਿਸ ਨੇ ਧਰਮ ਖ਼ਾਤਰ ਸ਼ਹੀਦ ਹੋਣਾ ਹੈ ।

ਬੰਦਾ ਸਿੰਘ ਦੇ ਆਉਣ, ਤੇ ਉਸਦੇ ਰਚੇ ਜਾਣ ਵਾਲੇ ਧਰਮ ਯੁੱਧ ਦੀ ਖ਼ਬਰ ਸਾਰੇ ਪੰਜਾਬ ਵਿਚ ਹੋ ਚੁੱਕੀ ਸੀ । ਸਿੱਖਾਂ ਵਿਚ ਇਸ ਕੰਮ ਦਾ ਕਿੰਨਾ ਕੁ ਉਤਸ਼ਾਹ ਸੀ, ਇਹ ਉਹਨਾਂ ਦੀਆਂ ਤਿਆਰੀਆਂ ਤੋਂ ਹੀ ਪਤਾ ਲਗ ਸਕਦਾ ਸੀ । ਜੇ ਪਤੀ ਬਾਹਰ ਹਲ ਵਾਹੁਣ ਗਿਆ ਹੋਇਆ ਸੀ, ਤਾਂ ਘਰੋਂ ਸਿੰਘਣੀ ਨੇ ਜਥੇ ਦੇ ਜਾਣ ਦੀ ਖ਼ਬਰ ਸੁਣੀ, ਤਾਂ ਉਹ ਹਥਿਆਰ ਲੈ ਕੇ ਪਤੀ ਨੂੰ ਬੂਹੇ ਵਿਚ ਹੀ ਮਿਲ ਪਈ । ਭੈਣ ਪੈਸਿਆਂ ਦੀ ਪੋਟਲੀ ਤੇ ਤੀਰ ਕਮਾਨ ਲੈ ਕੇ ਭਰਾ ਨੂੰ ਬਾਹਰ ਹੀ ਜਾ ਮਿਲੀ । ਮਾਂ ਨੇ ਸੁੱਤੇ ਪਏ ਪੁੱਤਰ ਨੂੰ ਉਠਾ ਕੇ ਉਸਦੇ ਮੋਢੇ 'ਤੇ ਬਰਛਾ ਧਰ ਕੇ ਜਥੇ ਦੇ ਮਗਰ ਭਜਾ ਦਿੱਤਾ । ਪਿੰਡਾਂ ਦੀਆਂ ਦੇਵੀਆਂ ਘਰਾਂ ਦਿਆਂ ਕੋਠਿਆਂ ਤੇ ਚੜ੍ਹ ਕੇ ਤੁਰੇ ਜਾਂਦੇ ਜਥੇ ਵੱਲ ਵੇਖਦਿਆਂ, ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡ ਕੇ ਜਾਣ ਵਾਲਿਆਂ ਦੇ ਹੌਸਲੇ ਵਧਾਉਂਦੀਆਂ ।

ਉਸ ਵੇਲੇ ਹਰ ਸਿੰਘ ਦੀਆਂ ਅੱਖਾਂ ਸਾਮ੍ਹਣੇ ਖ਼ੂਨੀ ਸਰਹਿੰਦ ਦੇ ਜ਼ਾਲਮ ਵਜ਼ੀਰ ਖ਼ਾਂ ਤੇ ਸੁੱਚਾ ਨੰਦ ਹੀ ਸਨ । ਇਕ ਪਾਸੇ ਨੀਹਾਂ ਵਿਚ ਚਿਣੇ ਹੋਏ ਸਹਿਬਜ਼ਾਦੇ ਨਜ਼ਰ ਆਉਂਦੇ ਸਨ ਤੇ ਦੂਜੇ ਪਾਸੇ ਸਿੰਘਾਂ ਦੇ ਕਹਿਰ ਦੇ

ਸਾਮ੍ਹਣੇ ਸਰਹਿੰਦ ਦੀ ਇੱਟ ਇੱਟ ਹੋਈ ਤੇ ਜ਼ਾਲਮਾਂ ਦੀਆਂ ਲੋਥਾਂ ਲੁੱਛਦੀਆਂ ਦਿਸਦੀਆਂ ਸਨ। ਇਸ ਜੋਸ਼ ਵਿਚ ਸਿੰਘ, ਬੰਦਾ ਸਿੰਘ ਨੂੰ ਮਿਲਣ ਵਾਸਤੇ ਤੁਰ ਪਏ।

## ਰਾਹ ਦੀਆਂ ਔਕੜਾਂ

ਪਿੰਡਾਂ ਦਿਆਂ ਚੌਧਰੀਆਂ ਨੇ ਇਹਨਾਂ ਤਿਆਰੀਆਂ ਦੀਆਂ ਖ਼ਬਰਾਂ ਹਾਕਮਾਂ ਨੂੰ ਵੀ ਪੁਚੱਾ ਦਿੱਤੀਆਂ। ਉਹਨਾਂ ਸਭ ਸੜਕਾਂ ਤੇ ਦਰਿਆਵਾਂ ਦੇ ਪੱਤਣ ਰੋਕ ਲਏ, ਤੇ ਹਰ ਸ਼ੱਕੀ ਆਦਮੀ ਨੂੰ ਗ੍ਰਿਫ਼ਤਾਰ ਕਰ ਲੈਣ ਦਾ ਹੁਕਮ ਦੇ ਦਿੱਤਾ। ਇਸ ਹੁਕਮ ਨਾਲ ਮਾਝੇ ਦੇ ਸਿੰਘਾਂ ਨੂੰ ਬੜੀ ਔਕੜ ਬਣੀ। ਉਹਨਾਂ ਵਿਚੋਂ ਕੇਈ ਪਕੜੇ ਗਏ। ਬਾਕੀ ਕੁਛ ਭੇਸ ਬਦਲ ਕੇ, ਕੁਛ ਲੁਕ ਛਿਪ ਕੇ, ਤੇ ਕੁਛ ਵਣਜਾਰਿਆਂ ਦੇ ਟਾਂਡੇ (ਜਥੇ) ਨਾਲ ਰਲ ਕੇ ਪਹਾੜਾਂ ਦੇ ਰਾਹ ਹੁੰਦੇ ਹੋਏ ਦੁਆਬੇ ਵਿਚ ਦੀ ਕੀਰਤਪੁਰ ਜਾ ਪੁੱਜੇ। ਏਸੇ ਕਿਸਮ ਦੀ ਔਕੜ ਦੁਆਬੇ ਦੇ ਸਿੰਘਾਂ ਵਾਸਤੇ ਵੀ ਸੀ। ਰੋਪੜ ਤੇ ਮਲੇਰਕੋਟਲੇ ਵਿਚ ਪਠਾਣ ਹਾਕਮ ਉਹਨਾਂ ਦਾ ਰਾਹ ਰੋਕੀ ਬੈਠੇ ਸਨ। ਸੋ ਇਹ ਸਾਰਾ ਦਲ ਕੀਰਤਪੁਰ ਇਕੱਠਾ ਹੋ ਬੈਠਾ।

ਮਾਲਵੇ ਦੇ ਸਿੰਘਾਂ ਸਾਮ੍ਹਣੇ ਏਹੋ ਜੇਹੀ ਕੋਈ ਮੁਸੀਬਤ ਨਹੀਂ ਸੀ। ਉਹ ਘਰਾਂ ਤੋਂ ਤਿਆਰ ਹੋਏ, ਤੇ ਵੀਹਾਂ ਪੰਝੀਆਂ ਦਾ ਜਥਾ ਬਣਾ ਕੇ, ਸੜਕਾਂ ਤੋਂ ਪਾਸੇ ਪਾਸੇ ਹੀ ਪਿੰਡਾਂ ਦੇ ਰਾਹ ਤੁਰ ਪਏ।

## ਸਲੌਦੀ ਦੇ ਆਲੀ ਸਿੰਘ ਮਾਲੀ ਸਿੰਘ

ਵਜ਼ੀਰ ਖ਼ਾਨ ਸੂਬਾ ਸਰਹਿੰਦ ਕੋਲ ਸਲੌਦੀ ਪਿੰਡ ਦੇ ਆਲੀ ਸਿੰਘ ਮਾਲੀ ਸਿੰਘ ਦੋ ਨੌਕਰ ਸਨ। ਬੰਦਾ ਸਿੰਘ ਦਾ ਆਉਣਾ ਸੁਣ ਕੇ ਇਕ ਦਿਨ ਵਜ਼ੀਰ ਖ਼ਾਂ ਨੇ ਕਚਹਿਰੀ ਵਿਚ ਸਿੰਘਾਂ ਨੂੰ ਤਾਹਨਾ ਮਾਰਿਆ, "ਸੁਣਿਆਂ ਏ, ਤੁਹਾਡਾ ਇਕ ਹੋਰ ਗੁਰੂ—ਬੰਦਾ ਸਿੰਘ—ਆਇਆ ਏ। ਤੁਸੀਂ ਵੀ ਜਾਓ ਉਸ ਨਾਲ ਧਰਮ ਯੁੱਧ ਵਿਚ ਸ਼ਾਮਲ ਹੋਵੋ। ਸਗੋਂ ਉਸ ਨੂੰ ਸਰਹਿੰਦ 'ਤੇ ਚੜ੍ਹਾ ਕੇ ਲਿਆਓ। ਤੁਹਾਡਾ ਪਹਿਲਾ ਗੁਰੂ ਤਾਂ ਸਾਡਾ ਭਜਾਇਆ ਹੋਇਆ ਨਦੇੜ ਜਾ ਮਰਿਆ* ਏ, ਤੇ ਏਸ ਦੀਆਂ ਹੱਡੀਆਂ

*ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਦੇੜ ਵਿਚ ੭ ਅਕਤੂਬਰ, ੧੭੦੮ ਈ.→

ਏਥੇ ਸਰਹਿੰਦ ਦੇ ਬਾਜ਼ਾਰਾਂ ਵਿਚ ਰੋਲੀਆਂ ਜਾਣਗੀਆਂ।" ਸ: ਆਲੀ ਸਿੰਘ ਮਾਲੀ ਸਿੰਘ ਨੇ ਆਪਣੇ ਗੁੱਸੇ ਨੂੰ ਲੁਕਾਣ ਦਾ ਬੜਾ ਯਤਨ ਕੀਤਾ, ਪਰ ਗੁਰੂ ਸਾਹਿਬ ਦੀ ਸ਼ਾਨ ਦੇ ਵਿਰੁੱਧ ਇਹ ਹੰਕਾਰ ਭਰੀਆਂ ਗੱਲਾਂ ਸੁਣ ਕੇ ਉਹਨਾਂ ਦੇ ਮੂੰਹੋਂ ਵੀ ਕੁਛ ਵੱਧ ਘੱਟ ਸ਼ਬਦ ਨਿਕਲ ਹੀ ਗਏ। ਸੂਬੇ ਨੇ ਓਸੇ ਵੇਲੇ ਸਾਰੇ ਸਿੰਘਾਂ ਨੂੰ ਫੜ ਕੇ ਕੈਦ ਕਰ ਲਿਆ। ਉਸ ਜ਼ਮਾਨੇ ਵਿਚ ਜਿੰਨੀ ਛੇਤੀ ਕਿਸੇ ਨੂੰ ਕੈਦ ਕੀਤਾ ਜਾ ਸਕਦਾ ਸੀ, ਓਨੀ ਛੇਤੀ ਹੀ ਉਹ ਕੈਦ ਵਿਚੋਂ ਨਿਕਲ ਵੀ ਸਕਦਾ ਸੀ। ਸੋ ਪਹਿਰੇਦਾਰ ਨੂੰ ਕੁਛ ਦੇ ਦੁਆ ਕੇ ਆਲੀ ਸਿੰਘ ਦਾ ਜਥਾ ਪਹਿਲੀ ਰਾਤੇ ਹੀ ਜੇਲ੍ਹ ਵਿਚੋਂ ਨਿਕਲ ਗਿਆ। ਜੇਲ੍ਹ ਦੇ ਕਰਮਚਾਰੀਆਂ ਨੇ ਦਿਨੇ ਸੂਬੇ ਨੂੰ ਖ਼ਬਰ ਭੇਜੀ, ਕਿ ਸਿੰਘ ਰਾਤੀਂ ਕੰਧਾਂ ਪਾੜ ਕੇ ਨੱਸ ਗਏ ਹਨ।

ਬੰਦਾ ਸਿੰਘ ਚਿੱਠੀਆਂ ਲਿਖ ਕੇ ਸਿਹਰੀ-ਖੰਡੇ ਬੈਠਾ ਆਉਣ ਵਾਲਿਆਂ ਦੀ ਉਡੀਕ ਕਰ ਰਿਹਾ ਸੀ। ਸਲੌਦੀ ਵਾਲੇ ਆਲੀ ਸਿੰਘ ਮਾਲੀ ਸਿੰਘ ਸਭ ਤੋਂ ਪਹਿਲਾਂ* ਬੰਦਾ ਸਿੰਘ ਕੋਲ ਪੁੱਜੇ। ਇਹਨਾਂ ਦੀ ਗਿਣਤੀ ੨੩† ਸੀ। ਇਸ ਤੋਂ ਪਿਛੋਂ ਹੋਰ ਵੀ ਮਾਲਵੇ ਦੇ ਕੋਈ ਜਥੇ ਪੁੱਜ ਪਏ। ਭਾਈ ਫ਼ਤਹਿ ਸਿੰਘ ਭਾਈ ਭਗਤੂ ਕਾ, ਚੋਖੇ ਆਦਮੀ ਲੈ ਕੇ ਆਇਆ। ਉਸ ਦੇ ਨਾਲ ਕੁਝ ਵਣਜਾਰੇ ਸਿੱਖ ਵੀ ਸੀ, ਜਿੰਨ੍ਹਾਂ ਕੋਲ ਰਸਦ ਦੇ ਲੱਦੇ ਹੋਏ ਬਲਦਾਂ ਦਾ ਚੋਖਾ ਲਾਰਾ ਸੀ‡। ਭਾਈ ਰੂਪੇ ਕਿਆਂ ਵਿਚੋਂ ਸ: ਕਰਮ ਸਿੰਘ ਤੇ ਧਰਮ ਸਿੰਘ ਸਨ। ਨਿਗਾਹੀਆ ਸਿੰਘ ਤੇ ਚੂਹੜ ਸਿੰਘ ਦੌਲਟ, ਤੇ ਹੋਰ ਬਹੁਤ ਸਾਰੇ ਬਰਾੜ ਸਿੱਖ ਤੇ ਬਾਂਗਰ ਦੇ ਜੱਟ ਆ ਰਲੇ। ਫੂਲਕੇ ਰਾਮ ਸਿੰਘ ਤਲੋਕ ਸਿੰਘ ਚੋਧਰੀ ਆਪ ਤਾਂ ਨਾ ਗਏ, ਪਰ ਆਪਣੇ ਬਹੁਤ

---

→ਨੂੰ ਜੋਤੀ ਜੋਤ ਸਮਾਏ ਸਨ। ਬੰਦਾ ਸਿੰਘ ਨੇ ਇਹ ਖ਼ਬਰ ਪੰਜਾਬ ਨੂੰ ਆਉਂਦਿਆਂ ਰਾਹ ਵਿਚ ਸੁਣੀ ਸੀ, ਤੇ ਉਸਦੇ ਨਾਲ ਹੀ ਸਾਰੇ ਪੰਜਾਬ ਵਿਚ ਵੀ ਸਿੰਘਾਂ ਨੂੰ ਸਾਰੇ ਹਾਲ ਮਾਲੂਮ ਹੋ ਗਏ ਸਨ।

* ਕਰਮ ਸਿੰਘ, ਬੰਦਾ ਬਹਾਦਰ, ਪੰਨਾ ੪੦।

† ਗਿਆਨੀ ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ, ਪੰਨਾ ੮।

‡ ਡਾ: ਗੰਡਾ ਸਿੰਘ, ਬੰਦਾ ਸਿੰਘ ਬਹਾਦਰ, ਪੰਨਾ ੩੨।

ਸਾਰੇ ਆਦਮੀ ਤੇ ਹੋਰ ਹਰ ਤਰ੍ਹਾਂ ਦਾ ਸਾਮਾਨ ਬੰਦਾ ਸਿੰਘ ਦੀ ਮਦਦ ਵਾਸਤੇ ਭੇਜਿਆ। ਮਹਿਰਾਜ ਵਾਲਿਆਂ ਫੂਲਕਿਆਂ ਪਾਸੋਂ ਪੈਸੇ ਲਏ ਤੇ ਚੋਖਾ ਜਥਾ ਬੰਨ੍ਹ ਕੇ ਜਾ ਪੁੱਜੇ। ਇਹ ਸਾਰੇ ਬਾਬਾ ਜੀ ਕੋਲ ਸਿਹਰੀ-ਖੰਡੇ ਜਾ ਪੁੱਜੇ।

## ਸੋਨੀਪਤ ਲੁੱਟਿਆ

ਬੰਦਾ ਸਿੰਘ ਕੋਲੇ ਰਲ ਮਿਲ ਕੇ ਪੰਜ-ਕੁ ਸੌ ਸਿੰਘ ਹੋ ਗਿਆ। ਹੁਣ ਉਸਨੇ ਪਿੰਡਾਂ ਦੇ ਰਾਹ ਅੱਗੇ ਚਾਲੇ ਪਾਏ। ਜਿਸ ਪਿੰਡ ਦੇ ਮੁਖੀਏ ਰਸਦ ਪਾਣੀ ਜੋਗਾ ਆਪ ਭੇਟਾ ਕਰ ਦੇਂਦੇ, ਸਿੰਘ ਬਿਨਾਂ ਛੇੜ ਛਾੜ ਕੀਤਿਆਂ ਅਗਾਂਹ ਲੰਘ ਜਾਂਦੇ ਤੇ ਜਿੱਥੇ ਚੌਧਰੀ ਜ਼ਰਾ ਆਕੜਦੇ, ਓਥੋਂ ਖ਼ਾਲਸਾ ਲੁੱਟ ਮਾਰ ਕਰਕ ਛਕਣ ਛਕਾਉਣ ਜੋਗਾ ਲੈ ਲੈਂਦਾ। ਇਹ ਦਲ ਸੋਨੀਪਤ ਕੋਲ ਪਹੁੰਚਿਆ, ਤਾਂ ਓਥੋਂ ਦਾ ਫ਼ੌਜਦਾਰ ਮਰਦੇ ਜਹੇ ਜੀਅ ਨਾਲ ਫ਼ੌਜ ਲੈ ਕੇ ਟਾਕਰਾ ਕਰਨ ਵਾਸਤੇ ਆਇਆ। ਉਸਨੇ ਮੁਕਾਬਲਾ ਕੀ ਕਰਨਾ ਸੀ, ਉਹ ਤਾਂ ਸਿੰਘਾਂ ਦੀਆਂ ਗੱਲਾਂ ਸੁਣ ਸੁਣ ਕੇ ਹੀ ਡਰਿਆ ਬੈਠਾ ਸੀ। ਖ਼ਾਲਸੇ ਦਾ ਪਹਿਲਾ ਹੱਲਾ ਹੁੰਦਿਆਂ ਹੀ ਫ਼ੌਜਦਾਰ ਮੈਦਾਨ ਛੱਡ ਕੇ ਨੱਸ ਤੁਰਿਆ, ਤੇ ਸ਼ਹਿਰ ਨੂੰ ਸਿੰਘਾਂ ਗੋਚਰਾ ਛੱਡ ਕੇ ਆਪ ਦਿੱਲੀ ਦੇ ਰਾਹ ਪਿਆ। ਮਨ ਭਾਉਂਦੀ ਲੁੱਟ ਮਾਰ ਕਰਕੇ ਸਿੰਘ ਕੈਥਲ ਵੱਲ ਵਧੇ।

## ਸੂਬਾ ਦਿੱਲੀ ਦੀਆਂ ਸਰਕਾਰਾਂ

ਉਹਨੀਂ ਦਿਨੀਂ ਸੂਬਾ ਦਿੱਲੀ ਵਿਚ ਖ਼ਾਸ ਦਿੱਲੀ, ਸਹਾਰਨਪੁਰ, ਸਰਹਿੰਦ ਤੇ ਹਿਸਾਰ ਫ਼ੀਰੋਜ਼ਾ ਆਦਿ 'ਸਰਕਾਰਾਂ' ਸਨ। 'ਸਰਕਾਰ' ਅੱਜ ਕੱਲ੍ਹ ਦੀ ਕਮਿਸ਼ਨਰੀ ਦੇ ਬਰਾਬਰ ਸੀ।

## ਸ਼ਾਹੀ ਖ਼ਜ਼ਾਨਾ ਲੁੱਟਿਆ

ਕੈਥਲ, ਸਰਕਾਰ ਸਰਹਿੰਦ ਦਾ ਇਕ ਪਰਗਣਾ ਸੀ। ਉਸ ਤੋਂ ਥੋੜੀ ਦੂਰ ਭੂਨਾ ਪਿੰਡ ਦੇ ਨੇੜੇ ਬੰਦਾ ਸਿੰਘ ਦਾ ਦਲ ਉਤਰਿਆ ਹੋਇਆ ਸੀ, ਜਾਂ ਖ਼ਬਰ ਪੁੱਜੀ, ਕਿ ਕੈਥਲ ਦਾ ਸ਼ਾਹੀ ਖ਼ਜ਼ਾਨਾ ਕੁਛ ਸਿਪਾਹੀਆਂ ਦੀ ਰਾਖੀ ਵਿਚ ਦਿੱਲੀ ਨੂੰ ਜਾ ਰਿਹਾ ਹੈ। ਬੰਦਾ ਸਿੰਘ ਨੇ ਝੱਟ ਹਮਲੇ ਦਾ ਹੁਕਮ ਦੇ ਦਿਤਾ। ਸਿੰਘ ਸ਼ੇਰਾਂ ਵਾਂਗ ਝਪਟ ਕੇ ਖ਼ਜ਼ਾਨੇ 'ਤੇ ਜਾ ਪਏ।

ਪਹਿਲੀ ਮੁਠਭੇੜ ਵਿਚ ਹੀ ਉਹ ਰਾਖੇ ਸਿਪਾਹੀ ਸਭ ਕੁਛ ਛੱਡ ਕੇ ਨੱਸ ਗਏ। ਇਸ ਤਰ੍ਹਾਂ ਚੋਖਾ ਮਾਲ ਧਨ ਬੰਦਾ ਸਿੰਘ ਦੇ ਹੱਥ ਆ ਗਿਆ। ਉਹਨੇ ਸਾਰਾ ਖ਼ਜ਼ਾਨਾ ਹਿੱਸੇ ਅਨੁਸਾਰ ਸਾਰੇ ਦਲ ਵਿਚ ਵੰਡ ਦਿਤਾ। ਉਹਦਾ ਇਹ ਤਿਆਗੀ ਸੁਭੱਾ ਵੇਖ ਕੇ, ਸਾਰੇ ਸਿੰਘ ਬੜੇ ਖ਼ੁਸ਼ ਹੋਏ।

## ਕੈਥਲ ਦੇ ਆਮਲ ਨਾਲ ਲੜਾਈ

ਇਸ ਘਟਨਾ ਦੀ ਖ਼ਬਰ, ਨੱਸ ਕੇ ਗਏ ਸਿਪਾਹੀਆਂ ਨੇ ਕੈਥਲ ਦੇ ਆਮਲ ਨੂੰ ਜਾ ਕੀਤੀ। ਉਹ ਹਿੰਦੂ ਸੀ। ਉਹ ੪੦੦ ਸਵਾਰ* ਲੈਕੇ ਸਿੰਘਾਂ 'ਤੇ ਚੜ੍ਹ ਆਇਆ। ਬੰਦਾ ਸਿੰਘ ਦੀ ਸਾਰੀ ਫ਼ੌਜ ਪੈਦਲ ਸੀ। ਉਸ ਨੇ ਸੋਚਿਆ, ਮੈਦਾਨ ਵਿਚ ਟਾਕਰਾ ਕਰਨ ਨਾਲ ਸਾਡਾ ਨੁਕਸਾਨ ਵਧੇਰੇ ਹੋਵੇਗਾ। ਉਹ ਸਾਰੇ ਸਿੰਘਾਂ ਨੂੰ ਨਾਲ ਲੈ ਕੇ ਲਾਗੇ ਦੇ ਸੰਘਣੇ ਜੰਗਲ ਵਿਚ ਜਾ ਵੜਿਆ†। ਜਿਸ ਵੇਲੇ ਕੈਥਲ ਦੇ ਆਮਲ ਨੇ ਸੁਣਿਆਂ, ਕਿ ਮੇਰੇ ਸਵਾਰਾਂ ਦਾ ਨਾਂ ਸੁਣ ਕੇ ਹੀ ਸਿੰਘ ਜੰਗਲ ਨੂੰ ਨੱਸ ਗਏ ਹਨ, ਤਾਂ ਉਹ ਹੰਕਾਰ ਵਿਚ ਬੜੀ ਕਾਹਲੀ ਨਾਲ ਉਹਨਾਂ ਦੇ ਮਗਰੇ ਜੰਗਲ ਵੱਲ ਵਧਿਆ। ਜੰਗਲ ਵਿਚਦੀ ਘੋੜਿਆਂ ਦਾ ਗੁਜ਼ਰਨਾ ਬਹੁਤ ਔਖਾ ਸੀ, ਸੋ ਆਮਲ ਨੇ ਫ਼ੌਜ ਨੂੰ ਉਤਰ ਕੇ ਸਿੰਘਾਂ ਦਾ ਪਿੱਛਾ ਕਰਨ ਦਾ ਹੁਕਮ ਦਿੱਤਾ। ਅਜੇ ਉਹ ਘੋੜਿਆਂ ਤੋਂ ਉੱਤਰ ਹੀ ਰਹੇ ਸਨ, ਜਾਂ ਸਿੰਘ ਤਲਵਾਰਾਂ ਧੂਹ ਕੇ ਆ ਪਏ। ਕੇਈਆਂ ਨੂੰ ਉਤਰਦਿਆਂ ਉਤਰਦਿਆਂ ਹੀ ਤਲਵਾਰਾਂ ਦੀ ਭੇਟਾ ਕਰ ਦਿਤਾ ਗਿਆ। ਇਸ ਅਚਾਨਕ ਹਮਲੇ ਵਿਚ ਆਮਲ ਤੇ ਉਸਦੇ ਅਸਵਾਰਾਂ ਨੂੰ ਸੁੱਧ-ਬੁੱਧ ਨਾ ਰਹੀ। ਕੁਛ ਸਿੰਘਾਂ ਨੇ ਪੈਂਦੇ ਹੱਥ ਝੱਟ ਕਰਕੇ ਆਮਲ ਨੂੰ ਗ੍ਰਿਫ਼ਤਾਰ ਕਰ ਲਿਆ। ਲੜਾਈ ਖ਼ਤਮ ਹ ਗਈ, ਕੁਛ ਮਾਰੇ ਗਏ, ਕੁਛ ਨੱਸ ਗਏ ਤੇ ਬਾਕੀ ਫੜ ਲਏ ਗਏ। ਅੰਤ ਇਸ ਸ਼ਰਤ ਉਤੇ ਉਸਨੂੰ ਰਿਹਾ ਕਰ ਦਿਤਾ ਗਿਆ, ਕਿ ਉਹ ਆਪਣੇ ਸਾਰੇ ਘੋੜੇ ਸਿੰਘਾਂ ਨੂੰ ਦੇਵੇ, ਤੇ ਅੱਗੇਂ ਵਾਸਤੇ ਬੰਦਾ ਸਿੰਘ ਵੱਲੋਂ ਕੈਥਲ ਦਾ ਆਮਲ ਬਣ ਕੇ ਮਾਮਲਾ ਉਗਰਾਹ ਕੇ ਸਿੰਘਾਂ ਨੂੰ ਭੇਜੇ।

---

* ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੭੧।

† ਸ: ਕਰਮ ਸਿੰਘ, ਬੰਦਾ ਬਹਾਦੁਰ, ਪੰਨਾ ੩੪।

## ਸਮਾਣਾ

ਹੁਣ ਸਿੱਖਾਂ ਨੇ ਸਮਾਣੇ ਦਾ ਧਿਆਨ ਧਰਿਆ। ਸਰਕਾਰ ਸਰਹਿੰਦ ਵਿਚ ਚਾਰ 'ਦਸਤੂਰ' (ਅੱਜ ਕੱਲ੍ਹ ਦੇ ਜ਼ਿਲੇ ਬਰਾਬਰ) ਸਨ: ਹਵੇਲੀ-ਸਰਹਿੰਦ, ਤਿਹਾੜਾ, ਥਾਨੇਸਰ ਤੇ ਸਮਾਣਾ। ਸਮਾਣਾ ਬੜਾ ਮਸ਼ਹੂਰ ਪੁਰਾਣਾ ਤੇ ਧਨਾਢ ਸ਼ਹਿਰ ਸੀ। ਓਦੋਂ ਪਿੰਡਾਂ ਵਿਚ ਤਾਂ ਸਾਰੇ ਗ਼ਰੀਬੀ ਦੇ ਦੁੱਖੋਂ ਭੰਗ ਭੁਜਦੀ ਹੁੰਦੀ ਸੀ, ਤੇ ਦੌਲਤ ਸਾਰੀ ਸ਼ਹਿਰਾਂ ਪਰਗਣਿਆਂ ਵਿਚ ਹੁੰਦੀ ਸੀ। ਜਿੱਥੇ ਸ਼ਹਿਰਾਂ ਵਿਚ ਅਮੀਰਾਂ ਤੇ ਹਾਕਮਾਂ ਦੀਆਂ ਅਟਾਰੀਆਂ ਅਸਮਾਨ ਨਾਲ ਗੱਲਾਂ ਕਰਦੀਆਂ ਸਨ, ਓਥੇ ਪਿੰਡਾਂ ਵਿਚ ਕਿਤੇ ਭਾਲਿਆ ਪੱਕਾ ਕੋਠਾ ਨਹੀਂ ਸੀ ਲੱਭਦਾ। ਸਮਾਣਾ ਵੀ ਦੌਲਤ ਨਾਲ ਭਰਿਆ ਪਿਆ ਸੀ। ਮਸ਼ਹੂਰ ਹੈ, ਕਿ ਉਸ ਵੇਲੇ ਓਥੋਂ ੨੨ ਪਾਲਕੀਆਂ ਨਿਕਲ-ਦੀਆਂ ਸਨ; ਭਾਵ ੨੨ ਅਮੀਰ ਓਰੇ ਅਜੇਹੇ ਵਜਦੇ ਸਨ, ਜਿਨ੍ਹਾਂ ਨੂੰ ਬਾਦਸ਼ਾਹ ਵੱਲੋਂ ਪਾਲਕੀ ਵਿਚ ਬਹਿ ਕੇ ਸਫ਼ਰ ਕਰਨ ਦੀ ਆਗਿਆ ਸੀ। ਹਰ ਇਕ ਅਮੀਰ ਦੀ ਆਪਣੀ ਪੱਕੀ ਹਵੇਲੀ ਸੀ, ਜੋ ਕਿਲ੍ਹੇ ਦਾ ਕੰਮ ਦੇਂਦੀ ਸੀ। ਸਾਰੇ ਸ਼ਹਿਰ ਦੇ ਉਦਾਲੇ ਬੜੀ ਤਕੜੀ ਕੰਧ ਸੀ, ਜਿਸਦੇ ਦਰਵਾਜ਼ੇ ਲੋੜ ਪਈ ਤੇ ਦੁਸ਼ਮਣ ਨੂੰ ਰੋਕਣ ਵਾਸਤੇ ਬੰਦ ਕੀਤੇ ਜਾ ਸਕਦੇ ਸਨ। ਸ਼ਹਿਰ ਵਿਚ ਬਹੁਤੀ ਵਸੋਂ ਸੱਯਦਾਂ ਤੇ ਮੁਗ਼ਲਾਂ ਦੀ ਸੀ, ਜੋ ਆਪਣੀ ਬਹਾਦਰੀ ਕਰਕੇ ਬੜੇ ਮਸ਼ਹੂਰ ਸਨ। ਉਹਨਾਂ ਬੰਦਾ ਸਿੰਘ ਦਾ ਹਲਚਲਾ ਤਾਂ ਸੁਣਿਆਂ, ਪਰ ਵਧੇਰੇ ਪਰਵਾਹ ਨਾ ਕੀਤੀ।

ਸਿੰਘਾਂ ਦਾ ਨਸ਼ਾਨਾ ਸਮਾਣਾ ਕੇਵਲ ਲੁੱਟ ਵਾਸਤੇ ਹੀ ਨਹੀਂ ਸੀ। ਇਕ ਹੋਰ ਕਾਰਨ ਵੀ ਸੀ, ਜਿਸ ਵਾਸਤੇ ਉਹ ਥਾਂ ਸਿੰਘਾਂ ਦੀਆਂ ਅੱਖਾਂ ਵਿਚ ਰੜਕਦੀ ਸੀ। ਗੁਰੂ ਤੇਗ਼ ਬਹਾਦਰ ਜੀ ਦਾ ਕਾਤਲ ਸੱਯਦ ਜਲਾਲੁੱ ਦੀਨ ਤੇ ਛੋਟੇ ਸਾਹਿਬਜ਼ਾਦਿਆਂ ਦੇ ਕਾਤਲ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ਼ ਏਥੋਂ ਦੇ ਹੀ ਸਨ। ਜਦ ਵਜ਼ੀਰ ਖ਼ਾਂ ਨੇ ਸਰਹਿੰਦ ਵਿਚ ਛੋਟੇ ਸਾਹਿਬਜ਼ਾਦੇ ਸ਼ਹੀਦ ਕੀਤੇ ਸਨ, ਤਾਂ ਸਮਾਣੇ ਦੇ ਹਾਕਮ ਵੀ ਇਹ ਜ਼ੁਲਮ ਵਿਚ ਉਸਦੇ ਨਾਲ ਹਿੱਸੇਦਾਰ ਸਨ। ਇਹ ਸਾਰੇ ਹਾਲ ਦੱਸ ਕੇ ਬੰਦਾ ਸਿੰਘ ਨੇ ਇਲਾਕੇ ਵਿਚ ਢੰਡੋਰਾ ਪਿਟਵਾ ਦਿਤਾ, ਕਿ ਜਿਸ ਕਿਸੇ ਵੀ ਸਮਾਣੇ ਦੀ ਲੁੱਟ ਵਿਚ

ਹਿੱਸਾ ਲੈਣਾ ਹੋਵੇ, ਛੇਤੀ ਆ ਜਾਵੇ।

ਬੰਦਾ ਸਿੰਘ ਕੋਲ ਇਸ ਵੇਲੇ ਤਿੰਨ ਤਰ੍ਹਾਂ ਦੀ ਫ਼ੌਜ ਸੀ: ੧. ਪੱਕੇ ਸ਼ਰਧਾਲੂ ਸਿੱਖ, ਜੋ ਧਰਮ ਯੁੱਧ ਵਿਚ ਸ਼ਹੀਦ ਹੋਣ ਵਾਸਤੇ ਆਏ ਹੋਏ ਸਨ, ੨. ਚੌਧਰੀ ਰਾਮ ਸਿੰਘ ਤਲੋਕ ਸਿੰਘ ਆਦਿ ਦੇ ਘੱਲੇ ਹੋਏ ਤਨਖ਼ਾਹਦਾਰ ਆਦਮੀ, ਜੋ ਮਾਲਕਾਂ ਵੱਲੋਂ ਬੰਦਾ ਸਿੰਘ ਦੀ ਮਦਦ ਵਾਸਤੇ ਭੇਜੇ ਗਏ ਸਨ ਤੇ ੩. ਕੇਵਲ ਮਾਲ ਧਨ ਲੁੱਟਣ ਵਾਸਤੇ ਆਏ ਹੋਏ ਇਲਾਕੇ ਦੇ ਲੁਟੇਰੇ, ਜੋ ਲੜਨ ਵੇਲੇ ਸਭ ਤੋਂ ਪਿੱਛੇ ਤੇ ਲੁੱਟਣ ਵੇਲੇ ਸਭ ਤੋਂ ਅੱਗੇ ਹੁੰਦੇ ਸਨ। 'ਖ਼ਾਫੀ ਖ਼ਾਂ' ਦੀ ਲਿਖਤ ਅਨੁਸਾਰ ਇਹ ਸਾਰਾ ਦਲ ਚਾਰ ਹਜ਼ਾਰ ਅਸਵਾਰ ਤੇ ੭-੮ ਹਜ਼ਾਰ ਪੈਦਲ ਸੀ।

ਯਾਰਾਂ ਬਾਰਾਂ ਹਜ਼ਾਰ ਫ਼ੌਜ ਲੈ ਕੇ ਬੰਦਾ ਸਿੰਘ ਸਮਾਣੇ ਤੋਂ ਦਸ ਕੋਹ ਦੂਰ ਜਾ ਬੈਠਾ। ਰਾਤੋ ਰਾਤ ਦਸ ਕੋਹ ਦਾ ਪੰਧ ਮੁਕਾ ਕੇ ੨੬ ਨਵੰਬਰ ੧੭੦੯ ਈ: ਨੂੰ ਤੜਕੇ ਚਾਰ ਵਜੇ ਸਿੰਘ ਸਮਾਣੇ 'ਤੇ ਜਾ ਪਏ। ਅਗਲਿਆਂ ਨੂੰ ਬੂਹੇ ਬੰਦ ਕਰਨ ਦਾ ਵੀ ਸਮਾਂ ਨਾ ਮਿਲਿਆ। ਸ਼ਹਿਰ ਵਿਚ ਵੜਦਿਆਂ ਹੀ ਬੰਦਾ ਸਿੰਘ ਨੇ ਕਤਲਾਮ ਦਾ ਹੁਕਮ ਦੇ ਦਿਤਾ। ਅੱਗੋਂ ਸੱਯਦ ਤੇ ਮੁਗ਼ਲ ਵੀ ਟਾਕਰੇ ਵਾਸਤੇ ਨਿਕਲੇ, ਪਰ ਸਿੰਘਾਂ ਦੇ ਸਾਮ੍ਹਣੇ ਬਹੁਤਾ ਚਿਰ ਠਹਿਰ ਨਾ ਸੱਕੇ। ਬਾਕੀ ਸ਼ਹਿਰ ਵਾਸੀਆਂ ਨੂੰ ਰੱਬ ਦੇ ਆਸਰੇ ਛੱਡ ਕੇ ਅਮੀਰਜ਼ਾਦੇ ਆਪੋ ਆਪਣੀਆਂ ਹਵੇਲੀਆਂ ਵਿਚ ਮਰਨ ਮਾਰਨ ਵਾਸਤੇ ਤਿਆਰ ਹੋ ਖਲੇ। ਪਲੋ ਪਲੀ ਸਿੰਘ ਸਾਰੇ ਬਾਜ਼ਾਰਾਂ ਵਿਚ ਫਿਰ ਨਿਕਲੇ। ਜੋ ਸਾਮ੍ਹਣੇ ਆਇਆ, ਤਲਵਾਰ ਦੀ ਭੇਟ ਚੜ੍ਹਾ ਦਿਤਾ ਗਿਆ।

ਫਿਰ ਹਵੇਲੀਆਂ ਦੀ ਵਾਰੀ ਆਈ। ਮੁਗ਼ਲਾਂ ਤੇ ਸੱਯਦਾਂ ਨੇ ਬੜਾ ਡਟ ਕੇ ਮੁਕਾਬਲਾ ਕੀਤਾ, ਪਰ ਸਿੰਘਾਂ ਦੇ ਅਗਾਧ ਜੋਸ਼ ਅੱਗੇ ਕੋਈ ਪੇਸ਼ ਨਾ ਗਈ। ਸਿੰਘਾਂ ਨੂੰ ਉਸ ਵੇਲੇ ਹਰ ਇਕ ਮੁਗ਼ਲ ਜਾਂ ਸੱਯਦ ਗੁਰੂ ਤੇਗ ਬਹਾਦਰ ਸਾਹਿਬ ਤੇ ਸਾਹਿਬਜ਼ਾਦਿਆਂ ਦਾ ਕਾਤਲ ਨਜ਼ਰ ਆ ਰਿਹਾ ਸੀ। ਇਸ ਹਾਲਤ ਵਿਚ ਉਹਨਾਂ ਨੂੰ ਇਸ ਵੇਲੇ ਕੌਣ ਬਚਾ ਸਕਦਾ ਸੀ? ਲੱਗੀਆਂ ਇਕ ਇਕ ਕਰਕੇ ਸਭ ਹਵੇਲੀਆਂ ਖ਼ਾਲੀ ਹੋਣ। ਹਰ ਇਕ ਅਮੀਰ ਦੇ ਘਰ ਵਿਚ ਲਹੂ ਮਿੱਝ ਦਾ ਘਾਣ ਮੱਚ ਗਿਆ, ਤੇ ਮੱਛੀਆਂ ਵਾਂਗ

ਲੋਥਾਂ ਤੜਫਣ ਲੱਗੀਆਂ। ਜਰਵਾਣਿਆਂ ਦੇ ਸਿਰ ਬਾਜ਼ਾਰਾਂ ਵਿਚ ਹਦਵਾਣਿਆਂ ਵਾਂਗ ਰੁਲਦੇ ਫਿਰਦੇ ਸਨ। ਪਰਦਿਆਂ ਵਿਚ ਰਹਿਣ ਵਾਲੀਆਂ ਅਮੀਰਜ਼ਾਦੀਆਂ ਸਿਰੋਂ ਪੈਰੋਂ ਨੰਗੀਆਂ ਬਾਹਰ ਭੱਜੀਆਂ ਜਾ ਰਹੀਆਂ ਸਨ। ਬਚਿਆ ਸਿਰਫ ਉਹ, ਜੋ ਘਰ ਬਾਰ ਦਾ ਮੋਹ ਛੱਡ ਕੇ ਜਾਨ ਲੈ ਕੇ ਨੱਸ ਗਿਆ। ਇਕ ਦਿਨ ਵਿਚ ੧੦ ਹਜ਼ਾਰ ਮੁਸਲਮਾਨ ਮੌਤ ਦੀ ਝੋਲੀ ਪਾ ਦਿਤੇ ਗਏ। ਕੁਝ ਇਸਤਰੀਆਂ ਆਤਮਘਾਤ ਕਰ ਗਈਆਂ ਤੇ ਕੁਛ ਬਾਲ ਬੱਚੇ ਲੁਟੇਰਿਆਂ ਹੱਥੋਂ ਮਾਰੇ ਗਏ।

ਹਾਕਮਾਂ ਨੂੰ ਚਿਤ-ਚੇਤੇ ਵੀ ਨਹੀਂ ਸੀ, ਕਿ ਕਦੇ ਉਹਨਾਂ ਉੱਤੇ ਏਹੋ ਜਿਹਾ ਕਹਿਰੀ ਦਿਨ ਆਵੇਗਾ। ਹੁੰਦੇ ਤਾਣ ਉਹ ਮਨ ਭਾਉਂਦੇ ਅੱਤਿਆ-ਚਾਰ ਕਰਦੇ ਰਹੇ ਸਨ। ਲੋਕਾਂ ਦੀਆਂ ਨੂੰਹਾਂ ਧੀਆਂ ਦੀ ਪਤ ਲਾਹੁਣੀ, ਜਾਂ ਮਾਲ ਧਨ ਲੁੱਟ ਲੈਣਾ, ਓਦੋਂ ਦੇ ਹਾਕਮਾਂ ਦੇ ਸਾਧਾਰਨ ਕੰਮ ਸਨ। ਮੌਕਾ ਬਣੇ 'ਤੇ ਉਹਨਾਂ ਸਤਾਇਆਂ ਹੋਇਆਂ ਨੇ ਵੀ ਸਮਾਣੇ ਉਤੇ ਦਿਲਾਂ ਦਾ ਕਹਿਰ ਕਢਿਆ, ਭਾਲ ਭਾਲ ਕੇ ਜ਼ਾਲਮਾਂ ਨੂੰ ਕਤਲ ਕੀਤਾ, ਮਾਲ ਲੁੱਟਿਆ ਤੇ ਅੰਤ ਘਰਾਂ ਨੂੰ ਅੱਗ ਲਾ ਕੇ ਸਾੜ ਕੇ ਸੁਆਹ ਕਰ ਦਿਤਾ।

ਲੁੱਟਣ ਸਾੜਨ ਵਿਚ ਓਨਾ ਨੁਕਸਾਨ ਸਿੰਘ ਨਾ ਕਰ ਸਕੇ, ਜਿੰਨਾ ਇਲਾਕੇ ਦੇ ਲੁਟੇਰਿਆਂ ਨੇ ਕੀਤਾ, ਕਿਉਂਕਿ ਉਹ ਸ਼ਹਿਰ ਦੇ ਚੰਗੀ ਤਰ੍ਹਾਂ ਭੇਤੀ ਸਨ। ਰਾਤ ਹੁੰਦਿਆਂ ਤਕ ਘੁੱਘ ਵਸਦਾ ਰੌਣਕੀ ਸ਼ਹਿਰ ਨਿਰਾ ਸੁਆਹ ਦਾ ਢੇਰ ਰਹਿ ਗਿਆ। ਅਸਲੀ ਅਰਥਾਂ ਵਿਚ ਏਹਾ ਪਹਿਲੀ ਜਿੱਤ ਸੀ, ਜੋ ਬੰਦਾ ਸਿੰਘ ਨੇ ਪੰਜਾਬ ਦੇ ਮੁਗਲ ਹਾਕਮਾਂ ਉਤੇ ਪ੍ਰਾਪਤ ਕੀਤੀ। ਸ਼ਹਿਰ ਬੜਾ ਅਮੀਰ ਸੀ, ਸੋ ਲੱਖਾਂ ਰੁਪਏ ਦਾ ਮਾਲ ਅਸਬਾਬ ਖ਼ਾਲਸੇ ਦੇ ਹੱਥ ਲੱਗਾ। ਬੰਦਾ ਸਿੰਘ ਦੀਆਂ ਫ਼ੌਜਾਂ ਨੂੰ ਬਾਕਾਇਦਾ ਤਨਖ਼ਾਹ ਤਾਂ ਮਿਲਦੀ ਨਹੀਂ ਸੀ, ਸੋ ਬੰਦਾ ਸਿੰਘ ਨੇ ਸਾਰਾ ਧਨ ਹਿੱਸੇ ਅਨੁਸਾਰ ਖ਼ਾਲਸਾ ਫ਼ੌਜਾਂ ਵਿਚ ਵੰਡ ਦਿਤਾ। ਸ: ਫ਼ਤਹਿ ਸਿੰਘ ਨੇ ਏਸ ਲੜਾਈ ਵਿਚ ਬੜੀ ਬਹਾਦਰੀ ਵਿਖਾਈ ਸੀ। ਬੰਦਾ ਸਿੰਘ ਨੇ ਓਸੇ ਨੂੰ ਏਥੋਂ ਦਾ ਫ਼ੌਜਦਾਰ ਬਣਾ ਦਿਤਾ।

ਉਸ ਦਿਨ ਦਾ ਉਜੜਿਆ ਹੋਇਆ ਸਮਾਣਾ ਫਿਰ ਕਦੇ ਉਸ ਤੁੱਲ

ਨਹੀਂ ਵਸਿਆ। ਓਥੋਂ ਦੇ ਮੁਗਲ ਤਾਂ ਅਜੇਹੇ ਉਜੜੇ, ਕਿ ਸਦਾ ਵਾਸਤੇ ਹੀ ਉਹ ਥਾਂ ਛੱਡ ਗਏ। ਏਥੋਂ ਨਿਕਲ ਕੇ ਉਹ ਸੁਰਸਵਤੀ ਦੇ ਕੰਢੇ ਪਹੋਏ ਕੋਲ ਜਾ ਵੱਸੇ। ਮਿਸਲਾਂ ਦੇ ਸਮੇਂ ਉਹ ਓਥੋਂ ਵੀ ਕਢੇ ਗਏ, ਤੇ ਸਹਾਰਨ-ਪੁਰ ਦੇ ਇਲਾਕੇ ਵਿਚ ਜਾ ਵੱਸੇ। ਜਦ ਅੰਗਰੇਜ਼ ਆਏ, ਉਹਨਾਂ ਮੁਗ਼ਲਾਂ ਨੂੰ ਸਹਾਰਨਪੁਰੋਂ ਕਢ ਕੇ ਕਰਨਾਲ ਦੇ ਇਲਾਕੇ ਵਿਚ ਜਾ ਵਸਾਇਆ।

ਸਰਹਿੰਦ ਸਮਾਣੇ ਤੋਂ ੩੦-੩੨ ਮੀਲ ਹੀ ਹੈ। ਇਸ ਤਬਾਹੀ ਦੀਆਂ ਖ਼ਬਰਾਂ ਓਥੇ ਵੀ ਪੁੱਜ ਗਈਆਂ। ਵਜ਼ੀਰ ਖ਼ਾਂ ਸੋਚ ਰਿਹਾ ਸੀ, ਕਿ ਇਹ ਕਹਿਰ ਇਕ ਦਿਨ ਸਰਹਿੰਦ 'ਤੇ ਪੈਣਾ ਹੈ। ਉਹ ਹਰ ਤਰ੍ਹਾਂ ਦੀ ਤਿਆਰੀ ਕਰ ਰਿਹਾ ਸੀ। ਸਿੰਘਾਂ ਦੀ ਤਾਕਤ ਦਾ ਪੂਰਾ ਪਤਾ ਕਰਨ ਵਾਸਤੇ ਉਸ ਨੇ ਦੋ ਸੂਹੇਂ ਸਮਾਣੇ ਭੇਜੇ। ਸਬੱਬੀਂ ਉਹ ਦੋਵੇਂ ਸਿੰਘਾਂ ਦੇ ਕਾਬੂ ਆ ਗਏ। ਇਕ ਦੀ ਇਕ ਅੱਖ ਹੈ ਨਹੀਂ ਸੀ ਤੇ ਦੂਜੇ ਦੀ ਇਕ ਬਾਂਹ। ਦੋਵੇਂ ਬੰਦਾ ਸਿੰਘ ਦੇ ਪੇਸ਼ ਕੀਤੇ ਗਏ। ਉਹਨਾਂ ਦੋਹਾਂ ਨੂੰ ਜੁੱਤੀਆਂ ਦੀ ਚੰਗੀ ਮਾਰ ਕਰਾ ਕੇ ਵਾਪਸ ਸਰਹਿੰਦ ਨੂੰ ਭੇਜ ਦਿਤਾ, ਤੇ ਸੁਨੇਹਾ ਦਿਤਾ, ਕਿ ਵਜ਼ੀਰ ਖ਼ਾਂ ਨੂੰ ਕਹੋ, ਤਿਆਰ ਹੋ ਜਾਵੇ, ਖ਼ਾਲਸਾ ਆ ਰਿਹਾ ਹੈ।

## ਬੰਦਾ ਸਿੰਘ ਮਝੈਲਾਂ ਦੀ ਉਡੀਕ ਵਿਚ

ਮਾਲਵੇ ਦੇ ਕੁਛ ਸਿੰਘ ਬੜਾ ਜ਼ੋਰ ਦੇ ਰਹੇ ਸਨ, ਕਿ ਛੇਤੀ ਸਰਹਿੰਦ ਉਤੇ ਹਮਲਾ ਕੀਤਾ ਜਾਵੇ, ਪਰ ਬੰਦਾ ਸਿੰਘ ਸੋਚ ਰਿਹਾ ਸੀ, ਕਿ ਵਜ਼ੀਰ ਖ਼ਾਂ ਵਰਗੀ ਤਾਕਤ—ਜਿਸ ਕੋਲ ਬੇ-ਅੰਤ ਜੰਗੀ ਤੋਪਾਂ, ਜ਼ੰਬੂਰਕੇ ਤੇ ਹਾਥੀ ਸਨ, ਤੇ ਜੋ ਹਜ਼ਾਰਾਂ ਬੰਦੇ ਆਪਣਿਆਂ ਫ਼ੌਜਦਾਰਾਂ ਕੋਲੋਂ ਮਾਤਹਿਤ ਪਰਗ-ਣਿਆਂ ਵਿਚੋਂ ਮੰਗਾ ਸਕਦਾ ਸੀ—ਨਾਲ ਟਾਕਰਾ ਕਰਨਾ ਸੌਖਾ ਨਹੀਂ। ਕਾਹਲੀ ਵਿਚ ਹੱਲਾ ਕਰ ਕੇ ਹਾਰ ਜਾਣ ਨਾਲੋਂ ਤਿਆਰੀ ਕਰ ਕੇ ਹੱਲਾ ਕਰਨਾ ਚੰਗਾ ਸੀ, ਜਿਸ ਵਿਚ ਜਿੱਤ ਯਕੀਨੀ ਹੋਵੇ।

ਉਸ ਕੋਲ ਬਹੁਤੀ ਗਿਣਤੀ ਅਜੇ ਲੁਟੇਰਿਆਂ ਦੀ ਸੀ, ਜੋ ਹਾਰ ਹੋਏ ਵੈਰੀ ਨੂੰ ਤਬਾਹ ਕਰਨ ਵਾਸਤੇ ਤਾਂ ਬੜੇ ਤਕੜੇ ਸਨ, ਪਰ ਜੇ ਕਿਤੇ ਲੜਾਈ ਲੰਮੀ ਹੋ ਜਾਵੇ, ਤਾਂ ਮੈਦਾਨ ਵਿਚ ਸਭ ਤੋਂ ਪਹਿਲਾਂ ਉਹਨਾਂ ਦੇ ਹੀ ਨੱਸਣ ਦਾ ਡਰ ਸੀ। ਇਸ ਵਾਸਤੇ ਬੰਦਾ ਸਿੰਘ ਸਰਹਿੰਦ 'ਤੇ ਹਮਲਾ ਕਰਨ ਤੋਂ

ਪਹਿਲਾਂ ਮਾਝੇ ਤੇ ਦੁਆਬੇ ਦੇ ਸਿੰਘਾਂ ਨੂੰ ਮਿਲਾਉਣਾ ਚਾਹੁੰਦਾ ਸੀ। ਨਾਲੇ ਬਾਜ਼ ਸਿੰਘ ਆਦਿ ਪੰਜ ਪਿਆਰੇ—ਮਾਝੇ ਦੇ ਸਨ, ਤੇ ਉਨ੍ਹਾਂ ਦੀ ਪਰਬਲ ਇਛਿਆ ਸੀ, ਕਿ ਸਰਹਿੰਦ ਦੀ ਲੜਾਈ ਵਿਚ ਉਹਨਾਂ ਦੇ ਭਰੱਾ ਭਾਈ ਵੀ—ਜੋ ਮਾਝੇ ਤੋਂ ਐਡੀ ਦੂਰੋਂ ਪੰਧ ਦੀਆਂ ਅਨੇਕਾਂ ਤਕਲੀਫ਼ਾਂ ਝੱਲ ਕੇ ਆਏ ਹਨ ਸ਼ਾਮਲ ਹੋਣ।

## ਕੀਰਤਪੁਰ ਦੀਆਂ ਔਕੜਾਂ

ਮਾਝੇ ਤੇ ਦੁਆਬੇ ਦੇ ਸਿੰਘ ਕੀਰਤਪੁਰ ਕੱਠੇ ਹੋਏ ਬੈਠੇ ਸਨ। ਸਰਹਿੰਦ ਦੇ ਪਾਸੇ ਉਹਨਾਂ ਦਾ ਰਾਹ ਰੋਪੜ ਤੇ ਮਲੇਰਕੋਟਲੇ ਦੇ ਪਠਾਣ ਰੋਕੀ ਬੈਠੇ ਸਨ। ਉਹਨਾਂ ਕੁਛ ਸਿੰਘਾਂ ਨੂੰ ਭੇਸ ਬਦਲਾ ਕੇ ਬੰਦਾ ਸਿੰਘ ਕੋਲ ਭੇਜਿਆ, ਕਿ ਜਿਵੇਂ ਹੁਕਮ ਹੋਵੇ, ਓਵੇਂ ਕੀਤਾ ਜਾਵੇ। ਅੱਗੋਂ ਬੰਦਾ ਸਿੰਘ ਨੇ ਸਮਾਣੇ ਤੋਂ ਸੁਨੇਹਾ ਭੇਜਿਆ, ਕਿ ਅਸੀਂ ਚੱਕਰ ਕੱਟ ਕੇ 'ਛੱਤ' ਵੱਲੇ ਆ ਰਹੇ ਹਾਂ. ਜਿੰਨਾਂ ਚਿਰ ਦੁਬਾਰਾ ਬੰਦਾ ਨਾ ਭੇਜੀਏ, ਕੀਰਤਪੁਰ ਹੀ ਬੈਠੇ ਰਹੋ। ਕੀਰਤਪੁਰ ਵਾਲੇ ਸਿੰਘਾਂ ਉਤੇ ਇਕ ਹੋਰ ਔਕੜ ਆ ਗਈ। ਜੋ ਕੁਝ ਉਹ ਘਰਾਂ ਤੋਂ ਲੈ ਕੇ ਤੁਰੇ ਸਨ, ਸਭ ਖ਼ਰਚ ਹੋ ਗਿਆ ਸੀ, ਤੇ ਹੁਣ ਉਹ ਅਸਲੋਂ ਪੱਲਿਓਂ ਖ਼ਾਲੀ ਹੋਏ ਬੈਠੇ ਸਨ। ਗੁਰੂ ਮਹਾਰਾਜ ਨੇ ਇਹ ਮੁਸੀਬਤ ਦੂਰ ਕਰ ਦਿਤੀ। ਕੀਰਤਪੁਰ ਦੇ ਸੌਦਾਗਰਾਂ—ਭਾਈ ਪਸ਼ੌਰਾ ਸਿੰਘ ਕਸ਼ੌਰਾ ਸਿੰਘ—ਨੇ ਸਿੰਘਾਂ ਵਾਸਤੇ ਗੁਰੂ ਕਾ ਲੰਗਰ ਲਾ ਦਿਤਾ। ਜਿੰਨਾ ਚਿਰ ਇਹ ਦਲ ਏਥੇ ਰਿਹਾ, ਓਨਾ ਚਿਰ ਉਹ ਲੰਗਰ ਦੀ ਸੇਵਾ ਪੱਲਿਓਂ ਕਰਦੇ ਰਹੇ।

ਸਮਾਣੇ ਤੇ ਕੀਰਤਪੁਰ ਦੇ ਰਾਹ ਵਿਚ ਸਰਹਿੰਦ ਸੀ। ਸੋ ਬੰਦਾ ਸਿੰਘ ਨੂੰ ਇਕ ਪਾਸੇ ਚੱਕਰ ਕੱਟ ਕੇ ਜਾਣਾ ਪੈਣਾ ਸੀ। ਲਹਿੰਦੇ ਪਾਸੇ ਨਾਲੋਂ ਚੜ੍ਹਦੇ ਪਾਸੇ ਦਾ ਰਾਹ ਸੌਖਾ ਤੇ ਇਲਾਕਾ ਮਾਲਦਾਰ ਸੀ। ਇਸ ਵਾਸਤੇ ਸਿੰਘਾਂ ਨੇ ਏਹ ਰਾਹ ਪਸੰਦ ਕੀਤਾ।

## ਘੁੜਾਮ ਲੁੱਟਿਆ

ਬੰਦਾ ਸਿੰਘ ਦਾ ਦਲ ਸਮਾਣਿਓਂ ਉਠ ਕੇ, ਥੋੜਾ ਜਿਹਾ ਦੱਖਣ ਨੂੰ ਹੋ ਕੇ ਚੜ੍ਹਦੇ ਨੂੰ ਹੋ ਤੁਰਿਆ। ਪਹਿਲਾ ਪੜਾ ਘੁੜਾਮ ਦਾ ਆਇਆ।

ਓਥੋਂ ਦੇ ਪਠਾਣ ਟਾਕਰੇ ਵਾਸਤੇ ਬਾਹਰ ਨਿਕਲੇ, ਪਰ ਛੇਤੀ ਹੀ ਪਿੜ ਛੱਡ ਕੇ ਨੱਸ ਤੁਰੇ। ਸ਼ਹਿਰ ਲੁੱਟਿਆ ਗਿਆ, ਪਠਾਣਾਂ ਦੇ ਘਰ ਸਾੜ ਦਿਤੇ ਗਏ, ਤੇ ਇਲਾਕਾ ਫ਼ਤਹਿ ਸਿੰਘ ਦੇ ਇਲਾਕੇ ਵਿਚ ਮਿਲਾ ਦਿਤਾ ਗਿਆ।

## ਠਸਕਾ, ਸ਼ਾਹਾਬਾਦ, ਮੁਸਤਫ਼ਾਬਾਦ

ਏਥੋਂ ਅੱਗੇ ਸਿੰਘ ਠਸਕੇ ਵੱਲ ਵਧੇ। ਓਥੋਂ ਦੇ ਪਠਾਣਾਂ ਨੇ ਰਤਾ ਵੀ ਟਾਕਰਾ ਨਾ ਕੀਤਾ*। ਸਿੰਘ ਆਏ ਤੇ ਸ਼ਹਿਰ ਲੁੱਟ ਕੇ ਚਲਦੇ ਬਣੇ। ਏਥੇ ਕਤਲਾਮ ਕੋਈ ਨਹੀਂ ਹੋਈ। ਫਿਰ ਸਿੰਘਾਂ ਸ਼ਾਹਾਬਾਦ ਦਾ ਰੁਖ਼ ਕੀਤਾ। ਏਥੇ ਸੱਯਦ, ਸ਼ੇਖ਼, ਮੁਗ਼ਲ ਤੇ ਪਠਾਣ ਵਸਦੇ ਸਨ। ਇਲਾਕੇ ਦਾ ਹਾਕਮ ਸ਼ਹਿਰੋਂ ਬਾਹਰ ਦੱਖਣ ਵੱਲ ਇਕ ਸਰਾਂ ਵਿਚ ਰਹਿੰਦਾ ਸੀ, ਜੋ ਚੰਗੇ ਕਿਲ੍ਹੇ ਵਾਂਗ ਬਣੀ ਹੋਈ ਸੀ। ਸਿੰਘ ਸ਼ਹਿਰ ਵਿਚ ਆ ਵੜੇ, ਪਰ ਹਾਕਮ ਸਰਾਂ ਦੇ ਬੂਹੇ ਬੰਦ ਕਰਕੇ ਬੈਠਾ ਰਿਹਾ। ਸ਼ਹਿਰ ਵਾਸੀਆਂ ਨੇ ਵੀ ਜਾਨ ਦੇਣ ਨਾਲੋਂ ਮਾਲ ਦੇਣਾ ਚੰਗਾ ਸਮਝਿਆ। ਸੋ ਸਿੰਘ ਬਿਨਾਂ ਇਕ ਲਹੂ ਦੀ ਬੂੰਦ ਡੋਲ੍ਹੇ ਸ਼ਹਿਰ ਲੁੱਟ ਕੇ ਆਪਣੇ ਰਾਹ ਪੈ ਗਏ। ਸ਼ਾਬਾਸ਼ ਹੈ ਉਸ ਹਾਕਮ ਦੇ, ਉਹ ਅਜ ਵੀ ਸਰਾਂ ਵਿਚ ਬੰਦ ਬੈਠਾ ਸੀ।

ਫਿਰ ਵਾਰੀ ਆਈ ਮੁਸਤਫ਼ਾਬਾਦ ਦੀ। ਓਥੋਂ ਦਾ ਫ਼ੌਜਦਾਰ ਦੋ ਹਜ਼ਾਰ ਖ਼ਾਸ ਫ਼ੌਜ, ਦੋ ਤੋਪਾਂ ਤੇ ਬਹੁਤ ਸਾਰੇ ਇਲਾਕੇ ਤੇ ਸ਼ਹਿਰ ਦੇ ਵਸਨੀਕਾਂ ਨੂੰ ਨਾਲ ਲੈ ਕੇ ਬੰਦਾ ਸਿੰਘ ਦੇ ਟਾਕਰੇ 'ਤੇ ਆਇਆ। ਤੋਪਾਂ ਚਲਦਿਆਂ ਹੀ ਸਿੰਘਾਂ ਦੇ ਸਾਥੀ ਲੁਟੇਰੇ ਸਭ ਹਰਨ ਹੋ ਗਏ, ਪਰ ਸਿਦਕੀ ਪਰਵਾਨਿਆਂ ਨੇ ਮੈਦਾਨ ਨਾ ਛਡਿਆ। ਸਮਾਂ ਤਾੜ ਕੇ, ਲੜਾਈ ਨੂੰ ਲੰਮੀ ਕਰਨ ਦੀ ਥਾਂ ਬੰਦਾ ਸਿੰਘ ਨੇ ਝੱਟ ਪੱਟ ਹਮਲਾ ਕਰ ਦਿੱਤਾ। ਸਿੰਘਾਂ ਕੋਲ ਤੋਪਾਂ ਜਾਂ ਦੂਰ ਮਾਰੂ ਬੰਦੂਕਾਂ ਤਾਂ ਹੈ ਨਹੀਂ ਸਨ, ਸੋ ਤਲਵਾਰਾਂ ਧੂਹ ਕੇ ਵੈਰੀ ਦੇ ਗਲ ਜਾ ਪਏ। ਚੰਗਾ ਲੋਹੇ 'ਤੇ ਲੋਹਾ ਖੜਕਿਆ, ਪਰ ਥੋੜ੍ਹਾ ਚਿਰ ਹੀ। ਮੁਸਲਮਾਨਾਂ ਦੇ ਪੈਰ ਮੈਦਾਨ ਵਿਚੋਂ ਉਖੜ ਗਏ। ਉਹ ਕੰਡ ਵਿਖਾ ਕੇ ਨੱਸ ਪਏ। ਤੋਪਾਂ ਤੇ ਬਾਕੀ ਸਾਮਾਨ ਸਿੰਘਾਂ ਦੇ ਹੱਥ ਆ ਗਿਆ। ਸਿੰਘਾਂ ਦੀ ਫ਼ਤਹਿ ਹੋਈ ਸੁਣ ਕੇ ਲੁਟੇਰੇ ਵੀ ਪਰਤ ਆਏ। ਸਾਰਾ ਸ਼ਹਿਰ ਲੁੱਟਿਆ

---

* ਡਾ: ਗੰਡਾ ਸਿੰਘ, ਬੰਦਾ ਸਿੰਘ ਬਹਾਦਰ, ਪੰਨਾ ੪੩।

ਗਿਆ, ਤੇ ਅਮੀਰਾਂ ਦੇ ਮਕਾਨ ਸਾੜ ਕੇ ਸੁਆਹ ਕਰ ਦਿਤੇ ਗਏ* ।

## ਕਪੂਰੀ ਤੇ ਕਦਮੁੱਦੀਨ

ਫਿਰ ਸਿੰਘਾਂ ਨੇ ਸਢੌਰੇ ਦਾ ਰੁਖ਼ ਕੀਤਾ । ਰਾਹ ਵਿਚ ਰਾਤ ਦਲੌਰ ਪਿੰਡ ਰਹੇ । ਏਥੋਂ ਦੇ ਲੁਬਾਣੇ ਸਿੱਖਾਂ ਕੋਲੋਂ, ਕਪੂਰੀ ਦੇ ਹਾਕਮ ਕਦਮੁੱਦੀਨ ਦੇ ਜ਼ੁਲਮ ਦੀ ਵਾਰਤਾ ਸੁਣੀ । ਉਸ ਦਾ ਪਿਤਾ ਅਮਾਨੁੱਲਾ, ਔਰੰਗਜ਼ੇਬ ਦੇ ਸਮੇਂ ਗੁਜਰਾਤ ਕਾਠੀਆਵਾੜ ਦਾ ਗਵਰਨਰ ਸੀ† । ਆਪਣੇ ਸਮੇਂ ਵਿਚ ਉਸਨੇ ਬੇਅੰਤ ਦੌਲਤ ਇਕੱਠੀ ਕੀਤੀ ਸੀ । ਓਸੇ ਹਰਾਮ ਦੀ ਖੱਟੀ ਨੇ ਕਦਮੁੱਦੀਨ ਨੂੰ ਬੜਾ ਜ਼ਾਲਮ ਬਣਾ ਦਿਤਾ । ਉਸਦੇ ਅਤਿਆਚਾਰ ਦਾ ਇਹ ਹਾਲ ਸੀ, ਕਿ ਸਾਰੇ ਇਲਾਕੇ ਵਿਚ ਕੋਈ ਵੀ ਹਿੰਦੂ ਰੂਪਵਤੀ ਦੇਵੀ ਨਹੀਂ ਸੀ, ਜਿਸਦੀ ਪਤ ਦੀ ਚਿੱਟੀ ਚਾਦਰ ਉਤੇ ਉਸਨੇ ਪਾਪਾਂ ਦਾ ਦਾਗ਼ ਨਾ ਲਾਇਆ ਹੋਵੇ । ਉਸਦੇ ਸਿਪਾਹੀ ਇਲਾਕੇ ਤੋਂ ਬਾਹਰ ਵੀ ਸ਼ਕਾਰੀਆਂ ਵਾਂਗ ਫਿਰਦੇ ਰਹਿੰਦੇ, ਤੇ ਜਿੱਥ ਕਿਤੇ ਸ਼ਕੀਲ ਔਰਤ ਦੀ ਦਸ ਪੈਂਦੀ, ਧੱਕੇ ਨਾਲ ਫੜ ਲਿਆਉਂਦੇ । ਨਵੇਂ ਆਏ ਡੋਲੇ ਉਹ ਇਕ ਰਾਤ ਘਰ ਰੱਖ ਕੇ ਅੱਗੇ ਜਾਣ ਦੇਂਦਾ ।

ਬੰਦਾ ਸਿੰਘ ਵਰਗਾ ਪੂਰਨ ਸਿੱਖ ਇਹ ਸੁਣ ਕ ਕਿਵੇਂ ਚੁੱਪ ਰਹਿ ਸਕਦਾ ਸੀ । ਉਸਨੇ ਸਢੌਰੇ ਨਾਲੋਂ ਪਹਿਲਾਂ ਕਪੂਰੀ ਉੱਤੇ ਹਮਲਾ ਕਰ ਦਿਤਾ । ਅਜੇ ਸੂਰਜ ਚੜ੍ਹਿਆ ਵੀ ਨਹੀਂ ਸੀ, ਜਾਂ ਸਿੰਘ ਕਪੂਰੀ ਵਿਚ ਜਾ ਵੜੇ । ਕਦਮੁੱਦੀਨ ਨੇ ਥੋੜਾ ਜਿਹਾ ਟਾਕਰਾ ਕੀਤਾ, ਤੇ ਅੰਤ ਸਿੱਖਾਂ ਦੀ ਤਲਵਾਰ ਦੀ ਕਿਰਪਾ ਨਾਲ ਆਪਣੇ ਕਰਮਾਂ ਦਾ ਫਲ ਭੋਗਣ ਵਾਸਤੇ ਨਰਕਾਂ ਵਿਚ ਜਾ ਪਿਆ‡ ਉਸਦੀ ਸ਼ਾਹੀ ਹਵੇਲੀ ਸਾੜ ਕੇ ਸੁਆਹ ਕੀਤੀ ਗਈ, ਤੇ ਸਾਰਾ ਸ਼ਹਿਰ ਲੁੱਟ ਲਿਆ ਗਿਆ ।

## ਸਢੌਰਾ

ਹੁਣ ਸਢੌਰੇ ਦੀ ਸੁਣੋ । ਇਹ ਬਹੁਤ ਪੁਰਾਣਾ ਸ਼ਹਿਰ ਹੈ । ਕਦੇ ਏਥੇ

---

* ਮੈਕਾਲਫ਼, ਜਿਲਦ ਪੰਜਵੀਂ. ਪੰਨਾ ੨੪੭ ।

† ਸ: ਕਰਮ ਸਿੰਘ, ਬੰਦਾ ਬਹਾਦਰ, ਪੰਨਾ ੪੩ ।

‡ ਸੋਹਣ ਸਿੰਘ, Banda The Brave, ਪੰਨਾ ੬੯ ।

ਬੋਧੀ ਸਾਧੂ ਰਿਹਾ ਕਰਦੇ ਸਨ, ਤੇ ਇਸ ਦਾ ਨਾਮ ਸਾਧੂਵਾੜਾ ਸੀ। (ਕਦੇ ਇਸ ਨੂੰ ਸਾਧੂ ਬਣ ਵੀ ਕਹਿੰਦੇ ਸਨ) ਇਹ ਸ਼ਬਦ ਸਾਧੂਵਾੜਾ ਵਿਗੜ ਕੇ ਸਢੌਰਾ ਬਣ ਗਿਆ। ਮੁਸਲਮਾਨ ਹਿੰਦੂਸਤਾਨ 'ਤੇ ਕਾਬਜ਼ ਹੋਏ, ਤਾਂ ਏਥੇ ਤੂਸੀ ਪਠਾਣ ਆ ਵੱਸੇ। ਪਠਾਣਾਂ ਨੂੰ ਪਿਛੋਂ, ਪਿੰਡ ਸਿਆਨਾ ਜ਼ਿਲਾ ਕਰਨਾਲ ਦੇ ਸੱਯਦ ਨਜ਼ਾਮੁੱਦੀਨ ਨੇ ਲੜ ਕੇ ਏਥੋਂ ਕਢ ਦਿਤਾ, ਤੇ ਆਪ ਕਬਜ਼ਾ ਕਰ ਲਿਆ। ਓਧਰ ਸੱਯਦ ਖ਼ਿਜ਼ਰ ਖ਼ਾਂ ੧੪੧੪ ਈ: ਵਿਚ ਦਿੱਲੀ ਦਾ ਤਖ਼ਤ ਮੱਲ ਬੈਠਾ। ਉਸਨੇ ਨਜ਼ਾਮੁੱਦੀਨ ਨੂੰ ਸੱਠ ਹਜ਼ਾਰ ਦੀ ਜਾਗੀਰ ਦਿਤੀ। ਏਸੇ ਨਜ਼ਾਮੁੱਦੀਨ ਦੀ ਨੌਵੀਂ ਪੀਹੜੀ ਵਿਚੋਂ ਪੀਰ ਬਦਰੁੱਦੀਨ ਸ਼ਾਹ—ਜਿਸ ਨੂੰ ਸਿੱਖ ਪੀਰ ਬੁੱਧੂ ਸ਼ਾਹ ਕਹਿੰਦੇ ਹਨ – ਹੋਇਆ।

ਬੰਦਾ ਸਿੰਘ ਦੇ ਹੱਲੇ ਵੇਲੇ ਸੱਯਦ, ਕਾਜ਼ੀ ਤੇ ਸ਼ੇਖ ਮਾਲਕ ਸਨ। ਪਰਗਣੇ ਦਾ ਹਾਕਮ ਉਸਮਾਨ ਖ਼ਾਂ ਸੀ। ਉਹ ਏਨਾ ਤੰਗ-ਦਿਲ ਤੇ ਤਅੱਸਬੀ ਸੀ, ਕਿ ਉਸਨੇ ਸੱਯਦ ਬੁੱਧੂ ਸ਼ਾਹ ਨੂੰ ਇਸ ਵਾਸਤੇ ਕਤਲ ਕਰਾ ਦਿਤਾ ਸੀ, ਕਿ ਮਗਰਲੇ ਨੇ ਭੰਗਾਣੀ ਦੀ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਮਦਦ ਕੀਤੀ ਸੀ। ਉਸਮਾਨ ਖ਼ਾਂ ਦੇ ਹੁਕਮ ਨਾਲ ਹਿੰਦੂਆਂ ਦੇ ਘਰਾਂ ਵਿਚ ਗਊਆਂ ਕਤਲ ਕੀਤੀਆਂ ਜਾਂਦੀਆਂ ਤੇ ਰੱਤ ਦੇ ਛੱਟੇ ਹਿੰਦੂਆਂ ਦੇ ਚੌਂਕਿਆਂ ਵਿਚ ਤੇ ਕਈ ਵਾਰ ਮੂੰਹਾਂ ਉਤੇ ਮਾਰੇ ਜਾਂਦੇ। ਉਹਨਾਂ ਤੋਂ ਦੂਣਾ ਚੰਦਾ ਲਿਆ ਜਾਂਦਾ, ਧਾਰਮਿਕ ਰਸਮਾਂ ਨਾ ਕਰਨ ਦਿਤੀਆਂ ਜਾਂਦੀਆਂ ਤੇ ਮੁਰਦੇ ਜਲਾਉਣ ਦੀ ਥਾਂ ਹੁਕਮਨ ਦਬਾਏ ਜਾਂਦੇ। ਏਥੇ ਹੀ ਬੱਸ ਨਹੀਂ, ਹਿੰਦੂ ਇਸਤਰੀਆਂ ਦੀ ਬਦੋ ਬਦੀ ਬੇਇਜ਼ਤੀ ਕੀਤੀ ਜਾਂਦੀ। ਇਹਨਾਂ ਪਾਪਾਂ ਦਾ ਕਾਰਨ ਸਿੰਘਾਂ ਨੂੰ ਸਢੌਰੇ ਉਤੇ ਤਲਵਾਰ ਉਠਾਉਣੀ ਪਈ।

ਦਿਨ ਚੜ੍ਹਦੇ ਨਾਲ ਸਿੰਘਾਂ ਨੇ ਸਢੌਰੇ ਉਤੇ ਧਾਵਾ ਬੋਲ ਦਿਤਾ। ਬਿਨਾਂ ਕਿਸੇ ਟਾਕਰੇ ਦੇ ਸਿੰਘ ਸ਼ਹਿਰ ਵਿਚ ਆ ਵੜੇ। ਅੱਗੇ ਸਭ ਬਾਜ਼ਾਰ ਖ਼ਾਲੀ ਪਏ ਸਨ। ਕਿਉਂਕਿ ਵਿਚਲੇ ਮੇਲ ਦੇ ਆਦਮੀ ਤਾਂ ਕਪੂਰੀ ਦਾ ਹਾਲ ਸੁਣ ਕੇ ਹੀ ਨੱਸ ਗਏ ਸਨ, ਤੇ ਸਰਦੇ ਪੁੱਜਦੇ ਆਦਮੀ ਸੱਯਦ ਬੁੱਧੂ ਸ਼ਾਹ ਦੀ ਹਵੇਲੀ ਵਿਚ ਕੱਠੇ ਹੋਏ ਹੋਏ ਸਨ। ਇਹ ਵੱਡੇ ਵੱਡੇ ਚਾਲੀ

ਪੰਜਾਹ ਘਰਾਣਿਆਂ ਦੇ ਆਦਮੀ ਸਨ। ਸ਼ਾਇਦ ਉਹ ਇਸ ਆਸ 'ਤੇ ਏਥੇ ਆਏ ਹੋਣ, ਕਿ ਬੁੱਧੂ ਸ਼ਾਹ ਦੇ ਨਾਮ ਦਾ ਸਦਕਾ ਸਿੱਖ ਉਹਨਾਂ ਨੂੰ ਛੱਡ ਦੇਣਗੇ। ਦੂਰ ਦੇ ਸਿੰਘਾਂ ਨੂੰ ਤਾਂ ਇਸ ਹਵੇਲੀ ਦਾ ਪਤਾ ਨਹੀਂ ਸੀ, ਪਰ ਇਲਾਕੇ ਦੇ ਲੁਟੇਰਿਆਂ ਨੇ ਸੁਣਿਆਂ, ਤਾਂ ਉਹ ਸਿੱਧੇ ਏਧਰੇ ਵਧੇ। ਉਹ ਇਹਨਾਂ ਸੱਯਦਾਂ ਤੇ ਕਾਜ਼ੀਆਂ ਦੇ ਅਤਿਆਚਾਰਾਂ ਤੋਂ ਬੜੇ ਤੰਗ ਆਏ ਹੋਏ ਸਨ। ਇਹਨਾਂ ਹੱਥੋਂ ਹਰ ਇਕ ਨੂੰ ਕੋਈ ਨਾ ਕੋਈ ਦੁੱਖ ਜ਼ਰੂਰ ਪੁੱਜਾ ਹੋਇਆ ਸੀ। ਹੁਣ ਉਹ ਸਾਰੇ ਇਕੋ ਥਾਂ ਕਾਬੂ ਆ ਗਏ ਸਨ, ਤੇ ਇਸ ਰੋਲੇ ਗੋਲੇ ਵਿਚ ਪੁਛਣਾ ਕਿਸੇ ਸੀ ਨਹੀਂ। ਸੋ ਇਲਾਕੇ ਦੇ ਲੁਟੇਰੇ ਤਲਵਾਰਾਂ ਧੂਹ ਕੇ ਹਵੇਲੀ ਵਿਚ ਵੜ ਗਏ, ਤੇ ਇਕ ਵੀ ਛੋਟਾ ਵੱਡਾ ਜਿਉਂਦਾ ਨਾ ਛਡਿਆ। ਅਜੇ ਤਕ ਇਸ ਹਵੇਲੀ ਨੂੰ ਕਤਲ ਗੜ੍ਹੀ* ਕਹਿੰਦੇ ਹਨ। ਉਸਮਾਨ ਖ਼ਾਂ ਵੀ ਕਤਲ ਕੀਤਾ ਗਿਆ। ਉਸ ਦੀ ਲੋਥ ਬਾਹਰ ਦਰਖ਼ਤ ਨਾਲ ਪੁੱਠੀ ਲਟਕਾਈ ਗਈ। ਸੱਯਦਾਂ ਦੇ ਕਈ ਘਰ ਸਾੜ ਕੇ ਸੁਆਹ ਕਰ ਦਿਤੇ ਗਏ। ਏਥੋਂ ਦੀ ਲੁੱਟ ਵਿਚ ਸਾਰਿਆਂ ਨੇ ਚੰਗੇ ਹੱਥ ਰੰਗੇ।

## ਮੁਖ਼ਲਸਗੜ੍ਹ ਤੋਂ ਲੋਹਗੜ੍ਹ

ਬੰਦਾ ਸਿੰਘ ਨੇ ਸਢੌਰੇ ਦੇ ਕਿਲੇ ਵਿਚ ਡੇਰੇ ਜਮਾ ਕੇ ਸਿੰਘਾਂ ਦਾ ਇਕ ਜਥਾ ਮੁਖ਼ਲਸਗੜ੍ਹ ਵੱਲ ਭੇਜਿਆ। ਉਹਨਾਂ ਜਾਂਦਿਆਂ ਹੀ, ਮਾਮੂਲੀ ਜੇਹੇ ਟਾਕਰੇ ਪਿਛੋਂ ਕਿਲ੍ਹੇ ਉਤੇ ਕਬਜ਼ਾ ਕਰ ਲਿਆ, ਤੇ ਉਸਦਾ ਨਾਂ ਲੋਹ ਗੜ੍ਹ† ਰਖ ਦਿਤਾ। ਹੁਣ ਬੰਦਾ ਸਿੰਘ ਨੇ ਕੀਰਤਪੁਰ ਵਾਲੇ ਸਿੰਘਾਂ ਨੂੰ ਸੁਨੇਹਾ ਭੇਜਿਆ, ਕਿ ਅਸੀਂ ਬਨੂੜ ਵੱਲੇ ਆਉਂਦੇ ਹਾਂ, ਤੇ ਤੁਸੀਂ ਖਰੜ ਵੱਲ ਆ ਜਾਓ।

## ਸੁੱਚਾ ਨੰਦ ਦਾ ਭਤੀਜਾ ਬੰਦਾ ਸਿੰਘ ਕੋਲ

ਬੰਦਾ ਸਿੰਘ ਦੀਆਂ ਆਏ ਦਿਨ ਦੀਆਂ ਜਿੱਤਾਂ ਸੁਣ ਕੇ ਵਜ਼ੀਰ ਖ਼ਾਂ ਬਹੁਤ ਘਬਰਾ ਰਿਹਾ ਸੀ, ਤੇ ਰੋਜ਼ ਅੱਲਾਹ ਅੱਗੇ ਦੁਆਵਾਂ ਕਰਦਾ ਸੀ, ਕਿ

---

* ਮਿਰਜ਼ਾ ਮੁਹੰਮਦ ਹਾਰੀਸੀ, ਇਬਰਤ ਨਾਮਾ, ਪੰਨਾ ੪੦।

† ਗਿਆਨੀ ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ, ਪੰਨਾ ੧੦।

ਕਿਵੇਂ ਇਹ ਬਲੱਾ ਦੂਰ ਦੂਰ ਹੀ ਟਲ ਜਾਏ। ਉਸਨੇ ਦੀਵਾਨ ਸੁੱਚਾ ਨਦ ਦੇ ਭਤੀਜੇ ‡ ਨੂੰ ਇਕ ਹਜ਼ਾਰ ਫ਼ੌਜ ਦੇ ਕੇ ਇਸ ਲਈ ਭੇਜਿਆ, ਕਿ ਉਹ ਵਿਸਾਹ ਕੇ ਬੰਦਾ ਸਿੰਘ ਨੂੰ ਕਤਲ ਕਰ ਦੇਵੇ। ਸਿੰਘ ਸਢੌਰਿਓਂ ਤੁਰਨ ਵਾਲੇ ਸਨ, ਜਾਂ ਉਹ ਇਕ ਹਜ਼ਾਰ ਆਦਮੀ ਜਾ ਮਿਲਿਆ। ਉਹਨਾਂ ਦੇ ਹਿੰਦੂ ਅਫ਼ਸਰ ਨੇ ਬੜੀ ਅਧੀਨਗੀ ਨਾਲ ਬੰਦਾ ਸਿੰਘ ਪਾਸ ਬੇਨਤੀ ਕੀਤੀ, ਕਿ ਸੁਚਾ ਨੰਦ ਤੇ ਵਜ਼ੀਰ ਖ਼ਾਨ ਉਸਦੇ ਜਾਨੀ ਦੁਸ਼ਮਣ ਹਨ, ਕਿਉਂਕਿ ਸੁੱਚਾ ਨੰਦ ਨੇ ਉਹਦੀ ਸਾਰੀ ਜਾਇਦਾਦ ਆਪ ਦਬੱਾ ਲਈ ਹੈ। ਸੋ ਉਹ ਉਹਨਾਂ ਤੋਂ ਵੈਰ ਲੈਣ ਬਦਲੇ ਸਿੰਘਾਂ ਦੀ ਸ਼ਰਣ ਆਇਆ ਹੈ। ਉਹਨਾਂ ਸਮਿਆਂ ਵਿਚ ਅਜੇਹੀਆਂ ਘਟਨਾਵਾਂ ਆਮ ਹੁੰਦੀਆਂ ਸਨ। ਇਸ ਵਾਸਤੇ ਬੰਦਾ ਸਿੰਘ ਨੇ ਅੱਧ-ਪਚੱਧ ਯਕੀਨ ਕਰਕੇ ਉਸਨੂੰ ਡੇਰੇ ਨਾਲ ਰਹਿਣ ਦੀ ਆਗਿਆ ਦੇ ਦਿਤੀ। ਉਹ ਫ਼ਰੇਬੀ ਹਿੰਦੂ ਸਰਹਿੰਦ ਦੀ ਲੜਾਈ ਤਕ ਸਿੰਘਾਂ ਦੇ ਨਾਲ ਰਿਹਾ, ਪਰ ਆਪਣੇ ਮਨੋਰਥ ਨੂੰ ਨਾ ਪਹੁੰਚ ਸਕਿਆ, ਕਿਉਂਕਿ ਬਾਜ ਸਿੰਘ ਵਰਗੇ ਪੱਕੇ ਸਿੱਖ ਹਰ ਵੇਲੇ ਬੰਦਾ ਸਿੰਘ ਦੇ ਕੋਲ ਰਹਿੰਦੇ ਸਨ, ਤੇ ਬੜੇ ਵਿਸ਼ਵਾਸੀ ਸਿੱਖਾਂ ਦਾ ਉਦਾਲੇ ਪਹਿਰਾ ਰਹਿੰਦਾ ਸੀ।

## ਅੰਬਾਲਾ ਤੇ ਬਨੂੜ

ਲੋਹਗੜ੍ਹ ਉਤੇ ਕਬਜ਼ਾ ਕਰ ਕੇ ਸਢੌਰਿਓਂ ਉਠ ਕੇ ਸਿੰਘ ਅੰਬਾਲੇ† ਵੱਲ ਵਧੇ। ਏਥੇ ਮਨ ਭਾਉਂਦੀ ਲੁੱਟ ਮਾਰ ਕਰਕੇ ਬੰਦਾ ਸਿੰਘ ਬਨੂੜ 'ਤੇ ਜਾ ਪਿਆ। ਨਾਮ ਮਾਤਰ ਟਾਕਰਾ ਕਰ ਕੇ ਓਥੋਂ ਦੇ ਹਾਕਮ, ਸਿੰਘਾਂ ਅੱਗੇ ਨੱਸ ਤੁਰੇ। ਕੁਛ ਨੱਸ ਗਏ, ਕੁਛ ਮਾਰੇ ਗਏ ਤੇ ਬਾਕੀਆਂ ਈਨ ਮੰਨ ਲਈ। ਸਿੰਘਾਂ ਨੇ ਸਾਰਾ ਸ਼ਹਿਰ ਲੁੱਟ ਲਿਆ। ਹਿੰਦੂਆਂ ਦੇ ਘਰ ਧਿਆਨ ਨਾਲ ਬਚਾਏ ਜਾਂਦੇ, ਤੇ ਉਹਨਾਂ ਦੀ ਫ਼ਰਯਾਦ ਸੁਣ ਕੇ ਹਰ ਥਾਂ ਉਹਨਾਂ ਦੀ ਮਦਦ 'ਤੇ ਸਿੰਘ ਪੁਜਦੇ। ਹਿੰਦੂਆਂ ਵੀ ਜਾਣ ਲਿਆ, ਕਿ ਉਹਨਾਂ ਦੀ ਭਲਾਈ ਸਿੱਖੀ ਦੇ ਵਾਧੇ ਵਿਚ ਹੀ ਹੈ, ਸੋ ਬਹੁਤ ਸਾਰੇ ਹਿੰਦੂ

---

‡ ਸੋਹਣ ਸਿੰਘ, **Banda The Brave**. ਪੰਨਾ ੭੬।

† ਗਿ. ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ, ਪੰਨਾ ੯।

ਅੰਮ੍ਰਿਤ ਛਕ ਕੇ, ਸਿੰਘ ਸਜ ਕੇ ‡ ਬੰਦਾ ਸਿੰਘ ਦੀਆਂ ਫ਼ੌਜਾਂ ਨਾਲ ਰਲ ਗਏ।

## ਰੋਪੜ ਦੀ ਲੜਾਈ

ਕੀਰਤਪੁਰ ਵਿਚ ਮਾਝੇ ਤੇ ਦੁਆਬੇ ਦੇ ਹਜ਼ਾਰਾਂ ਸਿੰਘ ਕੱਠੇ ਹੋਏ ਬੈਠੇ ਸਨ। ਬੰਦਾ ਸਿੰਘ ਦਾ ਸੁਨੇਹਾ ਸੁਣ ਕੇ ਉਹ ਰੋਪੜ ਵੱਲ ਤੁਰ ਪਏ। ਇਹ ਖ਼ਬਰ ਸੁਣ ਕੇ ਵਜ਼ੀਰ ਖ਼ਾਂ ਡਰ ਨਾਲ ਕੰਬ ਉਠਿਆ। ਉਹਨੂੰ ਪਰਤੱਖ ਨਜ਼ਰ ਆ ਰਿਹਾ ਸੀ, ਕਿ ਜੇ ਸਿੰਘਾਂ ਦੇ ਇਹ ਦੋਵੇਂ ਦਲ ਮਿਲ ਗਏ, ਤਾਂ ਫਿਰ ਸਰਹਿੰਦ ਦੀ ਤਬਾਹੀ ਯਕੀਨੀ ਹੈ। ਉਸਦੀ ਬੇਹਤਰੀ ਏਸੇ ਵਿਚ ਸੀ, ਕਿ ਕੀਰਤਪੁਰ ਵਾਲੇ ਦਲ ਨੂੰ ਬੰਦਾ ਸਿੰਘ ਕੋਲ ਪਹੁੰਚਣ ਤੋਂ ਪਹਿਲਾਂ ਹੀ ਤਬਾਹ ਕਰ ਦਿਤਾ ਜਾਵੇ। ਇਸ ਕੰਮ ਵਾਸਤੇ ਉਸਨੇ ਮਲੇਰਕੋਟਲੇ ਵਾਲਿਆਂ ਨੂੰ ਪੰਜ ਤੋਪਾਂ ਤੇ ਪੰਜ ਹਜ਼ਾਰ ਫ਼ੌਜ ਦੇ ਕੇ ਭੇਜਿਆ। ਮਲੇਰਕੋਟਲੇ ਦਾ ਮੁਖੀ ਸਰਦਾਹ ਉਸ ਵੇਲੇ ਸ਼ੇਰ ਮੁਹੰਮਦ ਖ਼ਾਂ ਸੀ। ਉਸਦੀ ਬਾਦਸ਼ਾਹ ਤਕ ਪਹੁੰਚ ਸੀ, ਤੇ ਸਲਤਨਤ ਵੱਲੋਂ ਉਸਨੂੰ ਧੌਂਸਾ ਤੇ ਝੰਡਾ ਮਿਲਿਆ ਹੋਇਆ ਸੀ। ਉਹ ਆਪਣੇ ਭਰੱਾ ਖ਼ੁਆਜ਼ਾ ਖ਼ਿਜ਼ਰ ਖ਼ਾਂ (ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮੇ ਵਿਚ 'ਖ਼ਵਾਜਾ ਮਰਦੂਦ' ਕਰਕੇ ਲਿਖਿਆ ਹੈ), ਤੇ ਚਾਚੇ ਦੇ ਦੋਹਾਂ ਪੁੱਤਰਾਂ—ਨੁਸਰਤ ਖ਼ਾਂ† ਤੇ ਵਲੀ ਮੁਹੰਮਦ ਖ਼ਾਂ ਨੂੰ ਨਾਲ ਲੈ ਕੇ ਰੋਪੜ ਕੋਲ ਸਿੰਘਾਂ ਨਾਲ ਜਾ ਟੱਕਰਿਆ। ਰੋਪੜ ਦੇ ਰੰਘੜ ਵੀ ਚੋਖੀ ਗਿਣਤੀ ਵਿਚ ਇਹਨਾਂ ਦੇ ਨਾਲ ਆ ਮਿਲੇ। ਸਿੰਘਾਂ ਨੂੰ ਚਿੱਤ ਚੇਤੇ ਵੀ ਨਹੀਂ ਸੀ, ਕਿ ਰਾਹ ਵਿਚ ਉਹਨਾਂ ਨੂੰ ਵੈਰੀ ਦਾ ਟਾਕਰਾ ਕਰਨਾ ਪਵੇਗਾ। ਜਦ ਅਚਨਚੇਤ ਹਮਲਾ ਹੋ ਗਿਆ, ਤਾਂ ਉਹਨਾਂ ਨੂੰ ਵੀ ਹਥਿਆਰ ਸੰਭਾਲਣੇ ਪਏ। ਰੋਪੜ ਦੇ ਬਾਹਰ ਮੈਦਾਨ ਵਿਚ ਸਾਰਾ ਦਿਨ ਲੜ ਈ ਹੁੰਦੀ ਰਹੀ, ਤੀਰ ਗੋਲੀ ਮੀਂਹ ਵਾਂਗ ਵਸਦੇ ਰਹੇ। ਜਿਉਂ ਜਿਉਂ

---

‡ ਗਿ. ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ, ਪੰਨਾ ੯।

† ਅਸਲੀ ਨਾਮ ਨੁਸਰਤ ਖ਼ਾਂ ਹੈ, ਨਸ਼ਤਰ ਜਾਂ ਨਸਰਤ ਨਹੀਂ, ਵੇਖੋ ਤਜ਼ਕਰਾਇ-ਰਊਸਾਏ ਪੰਜਾਬ—ਸਰ ਲੇਪਨ ਗ੍ਰਿਫਨ ਦੇ ਪੰਜਾਬ ਚੀਫਸ ਦਾ ਤਰਜਮਾ—ਉਰਦੂ, ਜਿਲਦ ਦੂੱਜੀ, ਨਿਵਾਜ਼ਿਸ਼ ਅਲੀ (੧੯੧੧), ਪੰਨਾ ੭੪੫।

ਸਿੰਘਾਂ ਕੋਲੋਂ ਦਾਰੂ ਸਿੱਕਾ ਮੁਕਦਾ ਜਾ ਰਿਹਾ ਸੀ, ਤਿਉਂ ਤਿਉਂ ਉਹ ਘਬਰਾ ਰਹੇ ਸਨ। ਏਨੇ ਨੂੰ ਰਾਤ ਪੈ ਗਈ ਤੇ ਲੜਾਈ ਬੰਦ ਹੋ ਗਈ। ਮੁਸਲਮਾਨ ਤਾਂ ਏਸ ਗੱਲੇ ਖ਼ੁਸ਼ ਸਨ, ਕਿ ਦਿਨ ਚੜ੍ਹਦੇ ਨੂੰ ਹੀ ਸਿੰਘਾਂ ਨੂੰ ਮਾਰ ਲਵਾਂਗੇ, ਤੇ ਸਿੱਖ ਏਸ ਸੋਚ ਵਿਚ ਸਨ, ਕਿ ਕਿਸ ਢੰਗ ਨਾਲ ਬੰਦਾ ਸਿੰਘ ਕੋਲ ਪੁਜਿਆ ਜਾਵੇ। ਰਾਤੋ ਰਾਤ ਕੁਛ ਸਿੰਘ ਮਾਝੇ ਦੁਆਬੇ ਦੇ—ਜੋ ਕੀਰਤਪੁਰ ਜ਼ਰਾ ਪਿਛੇ ਰਹਿ ਗਏ ਸਨ—ਹੋਰ ਆ ਗਏ। ਉਹਨਾਂ ਨੂੰ ਵੇਖ ਕੇ ਬਾਕੀ ਸਿੰਘਾਂ ਦਾ ਵੀ ਹੌਸਲਾ ਵਧ ਗਿਆ, ਅਗਲੇ ਚੜ੍ਹਦੇ ਸੂਰਜ ਫੇਰ ਲੜਾਈ ਸ਼ੁਰੂ ਹੋ ਗਈ। ਖ਼ਵਾਜਾ ਖ਼ਿਜ਼ਰ ਖ਼ਾਂ ਨੇ ਇਕ ਚੋਣਵੀਂ ਫ਼ੌਜ ਲੈ ਕੇ ਅੱਗੇ ਵਧਕੇ ਸਿੰਘਾਂ ਉਤੇ ਹਮਲਾ ਕੀਤਾ। ਉਹ ਜੋਸ਼ ਵਿਚ ਫੇਰ ਅੱਗੇ ਵਧ ਗਿਆ, ਏਥੋਂ ਤਕ, ਕਿ ਲੜਾਈ ਹੱਥੋ ਹੱਥ—ਤਲਵਾਰਾਂ ਦੀ—ਸ਼ੁਰੂ ਹੋ ਗਈ। ਖ਼ਿਜ਼ਰ ਖ਼ਾਂ ਨੇ ਲਲਕਾਰ ਕੇ ਕਿਹਾ : "ਜ਼ਿੰਦਗੀ ਚਾਹੁੰਦੇ ਹੋ, ਤਾਂ ਹਥਿਆਰ ਰਖ ਦਿਹੋ, ਨਹੀਂ ਤਾਂ ਅੱਜ ਕੋਈ ਸ਼ਕਤੀ ਵੀ ਤੁਹਾਨੂੰ ਮੌਤ ਤੋਂ ਨਹੀਂ ਬਚਾ ਸਕੇਗੀ।" ਇਸ ਦਾ ਉੱਤਰ ਅੱਗੋਂ ਸਿੰਘਾਂ ਨੇ ਤੀਰਾਂ ਤੇ ਗੋਲੀਆਂ ਦੀ ਬੁਛਾੜ ਵਿਚ ਦਿਤਾ। ਕੁਦਰਤ ਨੂੰ ਮਨਜ਼ੂਰ ਹੀ ਏਹਾ ਸੀ, ਕਿ ਫ਼ਤਹਿ ਵਾਹਿਗੁਰੂ ਦੀ ਹੋਵੇ। ਕਿਸੇ ਸਿੱਖ ਦੀ ਇਕ ਗੋਲੀ ਖ਼ਿਜ਼ਰ ਖ਼ਾਂ ਨੂੰ ਆ ਵੱਜੀ ਤੇ ਉਹ ਲੋਥ ਬਣ ਕੇ ਘੋੜੇ ਤੋਂ ਥੱਲੇ ਆ ਡਿੱਗਾ†। ਚਮਕੌਰ ਯੁੱਧ ਵਿਚ ਤਾਂ ਉਹ ਬਚ ਗਿਆ ਸੀ, ਪਰ ਏਥੇ ਸਿੱਖਾਂ ਦੇ ਵਾਰ ਤੋਂ ਜਾਨ ਨਾ ਬਚਾ ਸਕਿਆ। ਹੁਣ ਸਿੰਘਾਂ ਦੇ ਹੌਸਲੇ ਵਧ ਗਏ, ਤੇ ਉਹ ਲੱਗੇ ਦੁਸ਼ਮਣ ਨੂੰ ਗਾਜਰ ਮੂਲੀ ਵਾਂਗ ਕੱਟਣ। ਉਹਨਾਂ ਨੇ ਚੌਫੇਰਿਓਂ ਲੋਥ ਨੂੰ ਘੇਰ ਲਿਆ। ਮੁਸਲਮਾਨ ਫਿਰ ਬੜੇ ਜ਼ੋਰ ਨਾਲ ਲੋਥ ਚੁਕਣ ਵਾਸਤੇ ਵਧੇ, ਪਰ ਸੈਂਕੜੇ ਸਿੰਘਾਂ ਦੀ ਤਲਵਾਰ ਦਾ ਚੜ੍ਹਾਵਾ ਬਣ ਗਏ। ਆਖ਼ਰ ਮਲੇਰਕੋਟਲੀਏ ਖ਼ਿਜ਼ਰ ਖ਼ਾਂ ਦੀ ਲੋਥ ਤਕ ਅਪੜ ਹੀ ਪਏ, ਪਰ ਦੋ ਉਜੇਹੇ ਜਰਨੈਲਾਂ ਦੀ ਜਾਨ ਹੋਰ ਦੇ ਕੇ। ਇਸ ਘੋਰ ਯੁੱਧ ਵਿਚ ਨੁਸਰਤ ਖ਼ਾਂ ਤੇ ਵਲੀ ਮੁਹੰਮਦ ਮਾਰੇ ਗਏ, ਤੇ ਸ਼ੇਰ ਮੁਹੰਮਦ ਖ਼ਾਂ ਸਖ਼ਤ ਜ਼ਖ਼ਮੀ ਹੋਇਆ। ਜਿਵੇਂ ਕਿਵੇਂ ਕਰਕੇ ਜ਼ਖ਼ਮੀ ਸ਼ੇਰ ਮੁਹੰਮਦ ਖ਼ਾਂ ਭਰਾਵਾਂ ਦੀਆਂ

---

† ਸ. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੭੯।

ਲੋਥਾਂ ਚੁੱਕ ਕੇ ਮਲੇਰਕੋਟਲੇ ਦੇ ਰਾਹ ਪਿਆ। ਨੱਸਣ ਵਿਚ ਫ਼ੌਜਾਂ ਨੇ ਸਰਦਾਰ ਨਾਲੋਂ ਵੀ ਕਾਹਲੀ ਕੀਤੀ। ਮੈਦਾਨ ਸਿੰਘਾਂ ਦੇ ਹੱਥ ਰਿਹਾ। ਉਹਨਾਂ ਦੇ 'ਸਤਿ ਸ੍ਰੀ ਅਕਾਲ' ਤੇ 'ਫ਼ਤਹਿ' ਦੇ ਜੈਕਾਰਿਆਂ ਨੇ ਜ਼ਮੀਨ ਅਸਮਾਨ ਗੁੰਜਾ ਦਿਤਾ। ਉਹ ਵੈਰੀ ਦੀਆਂ ਤੋਪਾਂ ਤੇ ਬਾਕੀ ਸਾਮਾਨ ਸੰਭਾਲ ਕੇ ਬਨੂੜ ਵੱਲੇ ਹੋ ਤੁਰੇ।

## ਸਿੱਖਾਂ ਦੇ ਦੋਹਾਂ ਦਲਾਂ ਦਾ ਮੇਲ

ਏਸੇ ਹੀ ਸਮੇਂ ਬੰਦਾ ਸਿੰਘ ਨੇ ਬਨੂੜ ਦਾ ਕਸਬਾ ਫ਼ਤਹਿ ਕੀਤਾ ਸੀ। ਜਿਸ ਵੇਲੇ ਰੋਪੜ ਜੰਗ ਵਿਚ ਸਿੱਖਾਂ ਦੀ ਫ਼ਤਹਿ ਹੋਈ ਸੁਣੀ, ਬੰਦਾ ਸਿੰਘ ਤੇ ਉਹਦੇ ਨਾਲਦਿਆਂ ਨੂੰ ਚਾ ਚੜ੍ਹ ਗਏ। ਉਹ ਆਪ ਕੁਛ ਮੁਖੀ ਸਰਦਾਰਾਂ ਨੂੰ ਨਾਲ ਲੈ ਕੇ ਜੇਤੂ ਸਿੰਘਾਂ ਦੇ ਸਵਾਗਤ ਵਾਸਤੇ ਦੋ ਤਿੰਨ ਮੀਲ ਅੱਗੋਂ ਮਿਲਨ ਗਿਆ। ਦੋਵੇਂ ਦਲ ਮਿਲ ਕੇ ਬੜੇ ਪਰਸੰਨ ਹੋਏ। ਏਸ ਖ਼ੁਸ਼ੀ ਵਿਚ ਸੈਂਕੜੇ ਰੁਪਇਆਂ ਦਾ ਕੜਾਹ ਪ੍ਰਸਾਦ ਕੀਤਾ ਗਿਆ।

## ਛੱਤ ਉੱਤੇ ਹਮਲਾ

ਸਿੰਘ ਅਜੇ ਖ਼ੁਸ਼ੀਆਂ ਮਨਾ ਰਹੇ ਸਨ, ਜਾਂ ਕਸਬਾ ਛੱਤ ਦੇ ਕੁਛ ਬ੍ਰਹਿਮਣ ਹਿੰਦੂ ਆ ਫ਼ਰਿਆਦੀ ਹੋਏ, ਕਿ ਓਥੋਂ ਦੇ ਮੁਸਲਮਾਨ ਹਾਕਮ ਸਾਨੂੰ ਬਹੁਤ ਤੰਗ ਕਰ ਰਹੇ ਹਨ। ਸਿੰਘਾਂ ਨੇ ਤੱਤੇਘਾਹ ਧਾਵਾ ਬੋਲ ਕੇ ਛੱਤ ਵਿਚ ਜਾ ਲੁੱਟ ਮਚਾਈ, ਤੇ ਜ਼ਾਲਮਾਂ ਦਾ ਸੱਤਿਆਨਾਸ ਕੀਤਾ। ਮਜ਼ਲੂਮ ਹਿੰਦੂਆਂ ਨੂੰ ਜ਼ਰਾ ਸੁਖ ਦਾ ਸਾਹ ਆਇਆ। ਇਹ ਪਹਿਲੀ ਮੁਠ ਭੇੜ ਸੀ, ਜੋ ਮਲਵਈਆਂ, ਮਝੈਲਾਂ ਤੇ ਦੁਆਬੀਆਂ ਨੇ ਰਲ ਕੇ ਕੀਤੀ। ਹੁਣ ਸਰਹਿੰਦ ਵਾਸਤੇ ਤਿਆਰੀ ਹੋਣ ਲੱਗੀ।

## ਵਜ਼ੀਰ ਖ਼ਾਂ ਦੀ ਤਿਆਰੀ

ਵਜ਼ੀਰ ਖ਼ਾਂ ਗਵਰਨਰ ਸਰਹਿੰਦ ਨੂੰ ਬਾਬਾ ਬੰਦਾ ਸਿੰਘ ਦਾ ਸੁਨੇਹਾ ਪੁੱਜਾ, ਕਿ ਆਪਣੇ ਕਰਮਾਂ ਦਾ ਫਲ ਭੁਗਤਣ ਵਾਸਤੇ ਤਿਆਰ ਹੋ ਜਾਵੇ। ਸੂਬਾ ਅੱਗੇ ਹੀ ਜਾਣਦਾ ਸੀ, ਕਿ ਇਹ ਵਧ ਰਿਹਾ ਤੂਫ਼ਾਨ ਇਕ ਦਿਨ ਸਰਹਿੰਦ 'ਤੇ ਪੈਣਾ ਹੈ। ਉਸਨੇ ਆਪਣੇ ਮਾਤਹਿਤ ਫ਼ੌਜਦਾਰਾਂ ਨੂੰ—ਸਣੇ ਫ਼ੌਜ—ਬੁਲਾ ਲਿਆ। ਅਜੇ ਵੀ ਉਸਦੀ ਤਸੱਲੀ ਨਾ ਹੋਈ। ਉਸਨੇ ਜਿਹਾਦ ਦੇ ਨਾਂ ਉੱਤੇ ਇਲਾਕੇ ਵਿਚੋਂ ਬਹੁਤ ਸਾਰੇ ਗ਼ਾਜ਼ੀ ਇਕੱਠੇ ਕਰ ਲਏ।

ਸਰਹਿੰਦ ਤੋਂ ੧੦-੧੨ ਮੀਲ ਅੱਗੇ ਵਧ ਕੇ 'ਚਪੜਚਿੜੀ'* ਕੋਲ ਮੋਰਚੇ ਬਣਾ ਕੇ ਉਹ ਸਿੰਘਾਂ ਦੀ ਉਡੀਕ ਕਰਨ ਲੱਗਾ। ਉਸਦੀ ਫ਼ੌਜ: ੧੫ ਹਜ਼ਾਰ† ਤਨਖ਼ਾਹਦਾਰ,-ਕੁਛ ਆਪਣੀ ਤੇ ਕੁਛ ਪਰਗਣਿਆਂ ਤੋਂ ਆਈ- ਤੇ ਪੰਜ ਹਜ਼ਾਰ ਗ਼ਾਜ਼ੀ ਸਨ। ਸਭ ਤੋਂ ਵਧੇਰੇ ਮਾਣ ਉਸਨੂੰ ਮਲੇਰੀਆਂ ਤੇ ਸੀ। ਸ਼ੇਰ ਮੁਹੰਮਦ ਖ਼ਾਂ ਤੇ ਖ਼ਵਾਜ਼ਾ ਅਲੀ ਸੱਜੇ ਹੱਥ ਮੋਰਚੇ ਮੱਲ ਖਲੋਤੇ। ਖੱਬੇ ਪਾਸੇ ਗ਼ਾਜ਼ੀ ਸ਼ਹੀਦੀਆਂ ਪਰਾਪਤ ਕਰਨ ਵਾਸਤੇ ਆ ਡਟੇ। ਵਿਚਕਾਰ ਆਪਣੀ ਖ਼ਾਸ ਫ਼ੌਜ ਸਣੇ ਵਜ਼ੀਰ ਖ਼ਾਂ ਆਪ ਖਲੋਤਾ ਸੀ। ਸਭ ਤੋਂ ਅੱਗੇ ਤੋਪਾਂ ਬੀੜੀਆਂ ਹੋਈਆਂ ਸਨ। ਉਸ ਸਮੇਂ ਦੀਆਂ ਤੋਪਾਂ ਕੋਈ ਬਹੁਤਾ ਨੁਕਸਾਨ ਨਹੀਂ ਕਰ ਸਕਦੀਆਂ ਸਨ। ਪਰ ਦੁਸ਼ਮਣ ਨੂੰ ਡਰਾਉਣ ਵਾਸਤੇ ਖੜਾਕ ਕਰਨ ਲਈ ਤੇ ਸ਼ਾਹੀ ਸ਼ਾਨ ਦੱਸਣ ਵਾਸਤੇ ਬੜੀ ਲੋੜੀਂਦੀ ਚੀਜ਼ ਸਨ। ਤੋਪਾਂ ਦੇ ਦੋਹੀਂ ਪਾਸੀਂ ਜ਼ੰਬੂਰਕੇ ਤੇ ਰਹਿਕਲੇ ਬੀੜੇ ਹੋਏ ਸਨ। ਉਸ ਤੋਂ ਪਿਛੋਂ ਇਕ ਲੰਮੀ ਪਾਲ—ਕੰਧ ਵਾਂਗ—ਹਾਥੀਆਂ ਦੀ ਖਲੀ ਸੀ। ਪਿੱਛੇ ਤੀਰਾਂ ਬੰਦੂਕਾਂ ਤੇ ਨੇਜ਼ਿਆਂ ਵਾਲੇ ਲੜਾਈ ਦੇ ਚਾਅ ਵਿਚ, ਤੇ ਕੁੱਛ ਬੱਧੇ-ਰੁੱਧੀ ਮੌਤ ਤੇ ਸਹਿਮ ਥੱਲੇ ਦੱਬੇ ਖੜੇ ਸਨ। ਏਸ ਤਰ੍ਹਾਂ ੨੦ ਕੁ ਹਜ਼ਾਰ ਫ਼ੌਜ ਵਿਚ ਘਿਰਿਆ ਹੋਇਆ ਬੁੱਢਾ ਨਵਾਬ ਵਜ਼ੀਰ ਖ਼ਾਂ ਸਿੱਖਾਂ ਦਾ ਟਾਕਰਾ ਕਰਨ ਵਾਸਤੇ ਤਿਆਰ ਖਲੋਤਾ ਸੀ।

## ਸਿੱਖਾਂ ਦੀ ਤਿਆਰੀ

ਦੂਜੇ ਪਾਸੇ ਸਿੱਖਾਂ ਦੀ ਤਿਆਰੀ ਵੱਲੇ ਵੀ ਤੱਕੋ। ਜੋ ਕੁਛ ਬੰਦਾ ਸਿੰਘ ਦੇ ਕੋਲ ਸੀ, ਉਸਨੇ ਸਾਰਿਆਂ ਸਿੱਖਾਂ ਨੂੰ ਵੰਡ ਦਿਤਾ। ਇਲਾਕੇ ਵਿਚ ਖ਼ਬਰਾਂ ਕਰ ਦਿਤੀਆਂ, ਕਿ ਸਾਹਿਬਜ਼ਾਦਿਆਂ ਦਾ ਵੈਰ ਲੈਣ ਬਦਲੇ ਤੇ ਸਰਹਿੰਦ ਦੀ ਲੁੱਟ ਵਿਚੋਂ ਹਿੱਸਾ ਵੰਡਾਉਣ ਵਾਸਤੇ ਹੁਮ-ਹੁਮਾ ਕੇ ਆਓ। ਹਜ਼ਾਰਾਂ ਦੀ ਗਿਣਤੀ ਵਿਚ ਗੁਰੂ ਦੇ ਪਿਆਰੇ ਸਿੱਖ ਤੇ ਬਹੁਤ ਸਾਰੇ ਇਲਾਕੇ ਦੇ ਲੁਟੇਰੇ ਆ ਇਕੱਠੇ ਹੋਏ। ਬੰਦਾ ਸਿੰਘ ਕੋਲ ਫ਼ੌਜ ਤਾਂ ਟੱਕਰ ਲੈਣ ਜੋਗੀ ਹੋ ਗਈ ਸੀ, ਭਾਵੇਂ ਗਿਣਤੀ ਵਿਚ ਵੈਰੀ ਨਾਲੋਂ ਵਧੇਰੇ ਨਹੀਂ ਸੀ, ਪਰ

---

* ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੯੩; ਤੇ ਮਹਿਮਾ ਪ੍ਰਕਾਸ਼, ਪੰਨਾ ੬੧੨।

† ਖ਼ਾਫ਼ੀ ਖ਼ਾਂ, ਜਿਲਦ ਦੂੱਜੀ, ਪੰਨਾ ੬੫੩।

ਹਥਿਆਰਾਂ ਦੀ ਬੜੀ ਕਮੀ ਸੀ। ਤੋਪਾਂ, ਰਹਿਕਲੇ, ਜ਼ੰਬੂਰਕੇ ਤਾਂ ਹੈ ਹੀ ਨਹੀਂ ਸਨ, ਬੰਦੂਕਾਂ ਵੀ ਥੋੜੇ ਸਿੰਘਾਂ ਕੋਲ ਸਨ। ਘੋੜੇ ਵੀ ਲੋੜ ਅਨੁਸਾਰ ਪੂਰੇ ਨਹੀਂ ਸਨ। ਕਿਸੇ ਕੋਲ ਤੀਰ ਕਮਾਨ, ਕਿਸੇ ਕੋਲ ਨੇਜ਼ਾ ਜਾਂ ਤਲਵਾਰ ਤੇ ਜਿਸ ਨੂੰ ਚੰਗਾ ਹਥਿਆਰ ਨਾ ਲੱਭਾ. ਉਸ ਨੇ ਕੋਈ ਟੰਬਾ ਕੁਹਾੜੀ ਹੀ ਮੋਢੇ 'ਤੇ ਧਰ ਲਿਆ ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦਾ ਨਾਲ ਤੁਰ ਪਿਆ। ਸਾਰੀ ਫ਼ੌਜ ਇਕ ਤਰ੍ਹਾਂ ਦੀ ਨਹੀਂ ਸੀ। ਧਰਮ ਦੇ ਨਾਂ ਉੱਤੇ ਮਰਨ ਵਾਲੇ ਸਿੰਘ ਥੋੜੇ ਸਨ, ਬਾਕੀ ਕੁਛ ਲੁਟੇਰੇ, ਕੁਛ (ਰਾਮ ਸਿੰਘ ਆਦਿ ਦੇ ਭੇਜੇ ਹੋਏ) ਤਨਖ਼ਾਹਦਾਰ-ਸਿਪਾਹੀ ਤੇ ਇਕ ਉਹ ਧੋਖੇਬਾਜ਼ ਸਿਪਾਹੀ, ਜੋ ਸੁੱਚਾ ਨੰਦ ਤੇ ਵਜ਼ੀਰ ਖ਼ਾਂ ਨੇ ਭੇਜੇ ਹੋਏ ਸਨ।

ਬਾਬਾ ਬੰਦਾ ਸਿੰਘ ਨੇ ਆਪਣੀ ਫ਼ੌਜ ਨੂੰ ਤਿੰਨਾਂ ਹਿੱਸਿਆਂ ਵਿਚ ਵੰਡਿਆ। ਇਕ ਹਿੱਸਾ ਮਲਵਈ ਫ਼ੌਜ ਦਾ ਸ: ਫ਼ਤਹਿ ਸਿੰਘ ਭਾਈਕੇ ਦੇ ਹਵਾਲੇ ਕੀਤਾ, ਜਿਸ ਦੇ ਮਾਤਹਿਤ ਕਰਮ ਸਿੰਘ, ਧਰਮ ਸਿੰਘ, ਆਲੀ ਸਿੰਘ ਆਦਿ ਸਰਦਾਰ ਸਨ। ਦੂਜਾ ਹਿੱਸਾ ਮਝੈਲਾਂ ਸਿੰਘਾਂ ਦਾ ਸੀ, ਜਿੰਨ੍ਹਾਂ ਦਾ ਜਰਨੈਲ ਸ: ਬਾਜ ਸਿੰਘ (ਮੀਰ ਪੁਰ ਪੱਟੀ ਦਾ ਬੱਲ ਜੱਟ) ਸੀ, ਜਿਸਦੇ ਮਾਤਹਿਤ ਬਿਨੋਦ ਸਿੰਘ, ਰਾਮ ਸਿੰਘ ਤੇ ਸ਼ਾਮ ਸਿੰਘ ਸਨ। ਤਿੱਜੇ ਹਿੱਸੇ ਦੀ ਕਮਾਨ ਬੰਦਾ ਸਿੰਘ ਦੇ ਆਪਣੇ ਹੱਥ ਵਿਚ ਸੀ। ਸਿੰਘ ਗਿਣਤੀ ਵਿਚ ਥੋੜੇ ਸਨ, ਉਹਨਾਂ ਕੋਲ ਤੋਪਾਂ ਨਹੀਂ ਸਨ. ਹਥਿਆਰ ਤੇ ਘੋੜੇ ਵੈਰੀ ਨਾਲੋਂ ਘੱਟ ਸਨ, ਪਰ ਇਕ ਚੀਜ਼ ਜ਼ਰੂਰ ਸੀ, ਜੋ ਦੁਸ਼ਮਣ ਵਿਚ ਨਹੀਂ ਸੀ। ਉਹ ਸੀ ਕੌਮੀ ਜੋਸ਼। ਸਰਹਿੰਦ ਤੇ ਵਜ਼ੀਰ ਖ਼ਾਂ ਇਹ ਦੋ ਨਾਂ ਸਨ, ਜਿੰਨ੍ਹਾਂ ਨੂੰ ਸਿੰਘ ਸਦਾ ਵਾਸਤੇ ਮਿਟਾ ਦੇਣਾ ਚਾਹੁੰਦੇ ਸਨ। ਏਹਾ ਸਰਹਿੰਦ ਹੈ, ਜਿਸ ਦੀਆਂ ਨੀਂਹਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ—ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫ਼ਤਹਿ ਸਿੰਘ ਬਾਲ-ਉਮਰਾਂ† ਵਿਚ—੧੩ ਪੋਹ, ੧੭੬੧ ਬਿ: (੨੭ ਦਸੰਬਰ, ੧੭੦੪ ਈ: ਨੂੰ ਚਿਣੇ ਗਏ ਸਨ। ਏਹਾ

---

† ਸ਼ਹੀਦੀ ਵਾਲੇ ਦਿਨ ਸ. ਜ਼ੋਰਾਵਰ ਸਿੰਘ ਜੀ ਦੀ ਉਮਰ ੭ ਸਾਲ, ੧੧ ਮਹੀਨੇ. ੮ ਦਿਨ ਦੀ ਸੀ, ਤੇ ਸ. ਫ਼ਤਹਿ ਸਿੰਘ ਦੀ ਉਮਰ ੫ ਸਾਲ, ੧੦ ਮਹੀਨੇ, ੧੦ ਦਿਨ ਦੀ ਸੀ।

ਵਜ਼ੀਰ ਖ਼ਾਂ ਹੈ, ਜਿਸ ਨੇ ਉਹਨਾਂ ਨਿਰਦੋਸ਼ ਬਾਲਕਾਂ ਦੇ ਲਹੂ ਵਿਚ ਹੱਥ ਰੰਗੇ ਸਨ। ਸੋ, ਸਿੱਖਾਂ ਦੇ ਦਿਲਾਂ ਵਿਚ ਜਿੰਨਾ ਗੁੱਸਾ ਇਹਨਾਂ ਵਾਸਤੇ ਸੀ, ਓਨਾ ਹੋਰ ਕਿਸੇ ਵਾਸਤੇ ਨਹੀਂ ਸੀ। ਏਹਾ ਵੱਡਾ ਹਥਿਆਰ ਸੀ, ਜਿਸਦੀ ਮਾਰ ਤੋਂ ਸਰਹਿੰਦ ਨੂੰ ਕੋਈ ਨਹੀਂ ਬਚਾ ਸਕਦਾ ਸੀ।

## ਚਪੜਚਿੜੀ ਦੀ ਲੜਾਈ

ਬੰਦਾ ਸਿੰਘ ਆਪਣੀ ਇਮਦਾਦੀ (ਰੀਜ਼ਰਵ) ਫ਼ੌਜ ਲੈ ਕੇ ਪਿੱਛੇ ਇਕ ਉੱਚੇ ਟਿੱਬੇ 'ਤੇ ਖਲਾ ਹੋ ਗਿਆ, ਤੇ ਆਪਣੇ ਦੋਹਾਂ ਜਰਨੈਲਾਂ—ਸ. ਬਾਜ ਸਿੰਘ ਤੇ ਸ. ਫਤਹਿ ਸਿੰਘ—ਨੂੰ ਅੱਗੇ ਵਧਣ ਦਾ ਹੁਕਮ ਦਿਤ। ਇਹ ਦਲ ਨੇੜੇ ਢੁੱਕਾ, ਤਾਂ ਵਜ਼ੀਰ ਖ਼ਾਂ ਨੇ ਤੋਪਖ਼ਾਨੇ ਨੂੰ ਵਾਰ ਕਰਨ ਦਾ ਹੁਕਮ ਦਿਤਾ। ਤੋਪਾਂ ਤੇ ਜ਼ੰਬੂਰਕਿਆਂ ਅੱਗ ਵਰ੍ਹਾਉਣੀ ਸ਼ੁਰੂ ਕੀਤੀ। ਧਮਕ ਨਾਲ ਧਰਤੀ ਕੰਬ ਗਈ, ਖੜਾਕ ਨਾਲ ਆਸਮਾਨ ਫਟਣ ਲੱਗਾ, ਤੇ ਸਾਰਾ ਮੈਦਾਨ ਧੂੰਏ ਥੱਲੇ ਢੱਕਿਆ ਗਿਆ। ਜਿਹੜੇ ਨਿਰੇ ਲੁੱਟ ਦੇ ਆਸ਼ਕ ਸਨ, ਪਹਿਲੇ ਹੱਲੇ ਵਿਚ ਹੀ ਹਰਨ ਹੋ ਗਏ। ਪਰ ਸਿੱਖ ਜਰਨੈਲਾਂ ਨੇ ਹੌਸਲਾ ਨਾ ਹਾਰਿਆ, ਤੇ ਜੈਕਾਰੇ ਗਜਾਉਂਦੇ ਅੱਗੇ ਵਧਦੇ ਗਏ। ਸਿੱਖਾਂ ਕੋਲ ਤੋਪਾਂ ਤਾਂ ਸੀ ਹੀ ਨਹੀਂ, ਜੋ ਵੈਰੀ ਦੇ ਗੋਲਿਆਂ ਦਾ ਜਵਾਬ ਓਸੇ ਤਰ੍ਹਾਂ ਦੇਂਦੇ, ਤੇ ਇਹ ਵੀ ਠੀਕ ਨਹੀਂ ਸੀ, ਕਿ ਦੂਰ ਖਲੋਤੇ ਗੋਲਿਆਂ-ਗੋਲੀਆਂ ਦਾ ਸ਼ਕਾਰ ਹੁੰਦੇ। ਉਹ ਹੱਲਾ ਕਰਕੇ ਵੈਰੀ ਦੀਆਂ ਤੋਪਾਂ 'ਤੇ ਜਾ ਪਏ। ਤੋਪਚੀਆਂ ਨੂੰ ਤੀਰਾਂ ਨਾਲ ਪਰੋ ਦਿਤਾ, ਤੇ ਰਹਿੰਦਿਆਂ ਨੂੰ ਤਲਵਾਰਾਂ ਨਾਲ ਇਕ ਇਕ ਤੋਂ ਦੋ ਦੋ ਕਰ ਦਿਤਾ। ਅੱਗੇ ਹਾਥੀਆਂ ਦੀ ਕੰਧ ਖਲੀ ਸੀ, ਪਰ ਸ਼ੇਰਾਂ ਦੇ ਹੱਲੇ ਅੱਗੇ ਉਹ ਬਹੁਤੀ ਦੇਰ ਨਾ ਠਹਿਰ ਸਕੇ। ਦੋ ਹਾਥੀ ਮਾਰ ਦਿਤੇ ਗਏ, ਤੇ ਬਾਕੀ ਸਭ ਏਧਰ ਓਧਰ ਖਿੱਲਰ ਗਏ। ਐਨ ਇਸ ਵੇਲੇ ਸੁੱਚਾ ਨੰਦ ਦੇ ਭਤੀਜੇ ਨੇ ਦਗਾ ਕਮਾਇਆ। ਉਹ ਆਪਣੇ ਇਕ ਹਜ਼ਾਰ ਆਦਮੀ ਮੈਦਾਨ ਵਿਚੋਂ ਲੈ ਕੇ ਨੱਸ ਉਠਿਆ, ਤੇ ਬਾਕੀ ਵਿਚ 'ਨੱਸ ਜਾਓ, ਭੱਜ ਜਾਓ' ਦਾ ਰੌਲਾ ਮਚਾ ਦਿਤਾ। ਇਸ ਤਰ੍ਹਾਂ ਕਰਨ ਨਾਲ ਸਿੱਖਾਂ ਦੇ ਇਕ ਮੋਰਚੇ ਦੀ ਬਾਹੀ ਟੁੱਟ ਗਈ, ਤੇ ਉਹਨਾਂ ਦਾ ਪੈਰ ਕੁਛ ਪਿੱਛੇ ਪੈਣ ਲੱਗਾ। ਸ. ਬਾਜ ਸਿੰਘ ਨੇ ਝੱਟ ਸਾਰੀ ਖ਼ਬਰ ਬੰਦਾ ਸਿੰਘ ਤਕ ਪੁਚਾਈ। ਬੰਦਾ ਸਿੰਘ ਆਪਣੀ ਫ਼ੌਜ

ਲੈ ਕੇ ਮੈਦਾਨ ਵਿਚ ਆ ਡਟਿਆ। ਉਹਨੇ ਆਉਂਦਿਆਂ ਹੀ ਹੱਲਾ ਬੋਲ ਦਿਤਾ। ਗੁਰੂ ਗੋਬਿੰਦ ਸਿੰਘ ਜੀ ਦੇ ਬਖ਼ਸ਼ੇ ਹੋਏ ਤੀਰਾਂ* ਵਿਚੋਂ ਇਕ ਚਿੱਲੇ ਚਾੜ੍ਹ ਕੇ ਛੱਡਿਆਂ। ਸਿੰਘਾਂ ਨੇ ਇਕੋ ਵਾਰ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਅਸਮਾਨ ਗੂੰਜਾ ਦਿਤਾ। ਬੰਦਾ ਸਿੰਘ ਕੰਨਾਂ ਤਕ ਖਿੱਚ ਕੇ ਤੀਰ ਚਲਾਉਂਦਾ, ਤਾਂ ਵੈਰੀਆਂ ਵਿਚ ਦੀ ਸੁੱਕੇ ਲੰਘਾ ਦੇਂਦਾ। ਆਪਣੇ ਜਥੇਦਾਰ ਨੂੰ ਆਪਣੇ ਵਿਚ ਵੇਖ ਕੇ ਸਿੰਘਾਂ ਦੇ ਹੌਸਲੇ ਬੜੇ ਵਧ ਗਏ। ਉੱਤੋਂ ਬਾਬਾ ਜੀ ਨੇ ਲਲਕਾਰ ਕੇ ਕਿਹਾ; "ਖ਼ਾਲਸਾ ਜੀ! ਔਹ ਸਾਹਮਣੇ ਸਾਹਿਬਜ਼ਾਦਿਆਂ ਦਾ ਕਾਤਲ ਪਾਪੀ ਵਜ਼ੀਰ ਖ਼ਾਂ ਖਲਾ ਹੈ। ਇਹ ਓਹਾ ਹੈ, ਜਿਸਨੇ ਗੁਰੂ ਮਹਾਰਾਜ ਦੇ ਮਾਸੂਮ ਬੱਚਿਆਂ ਨੂੰ ਜਿਉਂਦਿਆਂ ਨੀਹਾਂ ਵਿਚ ਚਿਣ ਦਿੱਤਾ ਸੀ। ਸਾਡੇ ਮਾਤਾ ਗੁਜਰੀ ਜੀ ਨੂੰ ਕਈ ਦਿਨ ਭੁੱਖੀ ਤਿਹਾਈ ਕੈਦ ਵਿਚ ਰੱਖ ਕੇ ਮਾਰਿਆ ਸੀ। ਜਿੰਨਾ ਚਿਰ ਅਸੀਂ ਇਹਦਾ ਲਹੂ ਪਾਣੀ ਵਾਂਗ ਨਹੀਂ ਡੋਹਲ ਲੈਂਦੇ, ਓਨਾ ਚਿਰ ਸਾਡੇ ਅੰਦਰ ਦੀ ਲੱਗੀ ਅੱਗ ਨਹੀਂ ਬੁਝ ਸਕਦੀ। ਇਸਦਾ ਮਾਸ ਅਸੀਂ ਕਾਂਵਾਂ ਕੁੱਤਿਆਂ ਨੂੰ ਖੁਆ ਕੇ ਹੀ ਕਲਗ਼ੀ ਵਾਲੇ ਦੇ ਬੀਰ ਸਪੁੱਤਰ ਅਖਵਾ ਸਕਾਂਗੇ। ਕੌਮਾਂ ਓਹਾ ਜਿਉਂਦੀਆਂ ਰਹਿ ਸਕਦੀਆਂ ਨੇ, ਜੋ ਸ਼ਰੀਕ ਦੀ ਭਾਜੀ ਤੱਤੀ ਠੰਢੀ ਮੋੜ ਸਕਣ। ਸੋ ਪਾਪੀਆਂ ਦਾ ਨਾਸ ਕਰ ਦਿਓ। ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿਓ। ਔਹ ਜਾਂਦਾ ਜੇ ਤੁਰਕੜਾ ਮਾਰ ਲਵੋ। 'ਬੋਲੇ ਸੋ ਨਿਹਾਲ'।"

'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਸਿੰਘਾਂ ਨੇ ਵੈਰੀਆਂ ਦੇ ਦਿਲ ਹਿਲਾ ਦਿਤੇ। ਇਕ ਤਾਂ ਸੱਜਰਸਾਹ ਫ਼ੌਜ ਵਿਚ ਆ ਸ਼ਾਮਲ ਹੋਈ, ਦੂਜਾ ਬੰਦਾ ਸਿੰਘ ਦੇ ਇਸ ਛੋਟੇ ਜਿਹੇ ਵਿਖਿਆਨ ਨੇ ਸਿੰਘਾਂ ਵਿਚ ਜੋਸ਼ ਭਰ ਦਿਤਾ। ਉਹਨਾਂ ਪੈਂਦਿਆਂ ਹੀ ਮਲੇਰੀਆਂ 'ਤੇ ਹੱਲਾ ਬੋਲ ਦਿਤਾ। ਹੁਣ ਤੋਪਾਂ ਤੇ ਬੰਦੂਕਾਂ ਦਾ ਕੰਮ ਨਹੀਂ ਰਿਹਾ ਸੀ, ਕਿਉਂਕਿ ਸੂਰਮੇ ਹੱਥੋ ਹੱਥ ਜੁੱਟ ਪਏ ਸਨ। ਲੋਥ 'ਤੇ ਲੋਥ ਚੜ੍ਹ ਗਈ। ਤਲਵਾਰਾਂ ਦੀ ਖਟਾ-ਖਟ ਸੂਰਮਿਆਂ ਦੇ 'ਫੜ ਲਓ, ਮਾਰ ਲਓ' ਬਿਨਾਂ ਹੋਰ ਕੁਛ ਨਹੀਂ ਸੀ ਸੁਣੀਂਦਾ। ਮਲੇਰੀਏ ਚੰਗੇ ਡਟੇ, ਪਰ ਸਿੰਘਾਂ ਦੀ ਤਲਵਾਰ ਅੱਗੇ ਕੋਈ

---

* ਗਿਆਨੀ ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ, ਪੰਨਾ ੧੩।

ਪੇਸ਼ ਨਾ ਗਈ। ਸ਼ੇਰ ਮੁਹੰਮਦ ਖ਼ਾਂ ਤੇ ਖ਼ਵਾਜਾ ਅਲੀ ਦੋਵੇਂ ਹੀ ਕਤਲ ਹੋ ਗਏ*। ਏਸ ਥਾਂ ਮੁਸਲਮਾਨਾਂ ਦੀ ਲੋਥ ਉੱਤੇ ਲੋਥ ਚੜ੍ਹ ਗਈ। ਸਰਦਾਰਾਂ ਦਾ ਡਿੱਗਣਾਂ ਹੀ ਸੀ, ਕਿ ਉਹਨਾਂ ਦੀ ਫ਼ੌਜ ਮੈਦਾਨ ਛੱਡ ਕੇ ਨੱਸ ਉੱਠੀ। ਮਲੇਰੀਆਂ ਦਾ ਸਾਰਾ ਮੋਰਚਾ ਸਿੰਘਾਂ ਦੇ ਕਬਜ਼ੇ ਵਿਚ ਆ ਗਿਆ।

ਦੂਜੇ ਪਾਸੇ ਗ਼ਾਜ਼ੀਆਂ ਦਾ ਵੀ ਏਹਾ ਹਾਲ ਹੋਇਆ। ਜਿਧਰ ਵੇਖੀਏ ਸ਼ਹੀਦੀ ਦੇ ਆਸ਼ਕ ਲਹੂ ਰੰਗੀ ਧਰਤੀ 'ਤੇ ਸੁੱਤੇ ਪਏ ਸਨ। ਇਕ ਵਜ਼ੀਰ ਖ਼ਾਂ ਵਾਲਾ ਮੋਰਚਾ ਹੀ ਬਾਕੀ ਰਹਿ ਗਿਆ ਸੀ। ਤੇ ਹੁਣ ਸਾਰੇ ਸਿੰਘਾਂ ਦਾ ਜ਼ੋਰ ਏਥੇ ਹੀ ਸੀ। ਇਕ ਪਾਸਿਓਂ ਬਾਜ ਸਿੰਘ ਤੇ ਦੂਜੇ ਪਾਸਿਓਂ ਫ਼ਤਹਿ ਸਿੰਘ ਨੇ ਹੱਲਾ ਕੀਤਾ। ਚੁਫੇਰਿਓ ਹੀ ਤੁਰਕਾਨੀ ਫ਼ੌਜ ਘੇਰ ਲਈ ਗਈ। ਇਸ ਵੇਲੇ ਜੇ ਸੂਬਾ ਨੱਸਣਾ ਵੀ ਚਾਹੁੰਦਾ, ਤਾਂ ਸਫਲ ਨਾ ਹੁੰਦਾ, ਕਿਉਂਕਿ ਸਾਰਾ ਜ਼ੋਰ ਸਿੰਘਾਂ ਦਾ ਏਸ ਗੱਲ 'ਤੇ ਸੀ, ਕਿ ਵਜ਼ੀਰ ਖ਼ਾਂ ਨੱਸ ਨਾ ਜਾਏ। ਸੋ, ਕੋਈ ਚਾਰਾ ਨਾ ਵੇਖ ਕੇ ਸੂਬਾ ਮਦਾਨ ਵਿਚ ਡਟਿਆ ਰਿਹਾ। ਉਸਨੇ ਸ: ਬਾਜ ਸਿੰਘ 'ਤੇ ਹੱਲਾ ਕੀਤਾ। ਉਹ ਛਿੱਥਾ ਹੋਇਆ ਕਿਸੇ ਨੂੰ ਮਾਰ ਕੇ ਮਰਨਾ ਚਾਹੁੰਦਾ ਸੀ, ਪਰ ਉਹਦੀ ਇਹ ਮੁਰਾਦ ਪੂਰੀ ਨਾ ਹੋਈ। ਕਿਸੇ ਸਿੰਘ ਦਾ ਤਿੱਖਾ ਤੀਰ ਸੂਬੇ ਦੀ ਛਾਤੀ ਵਿਚ† ਵੱਜਾ, ਤੇ ਉਹ ਘੋੜ ਤੋਂ ਥੱਲੇ ਆ ਡਿੱਗਾ। ਸਰਦਾਰ ਬਾਜ ਸਿੰਘ ਤੇ ਫ਼ਤਹਿ ਸਿੰਘ ਸ਼ੇਰ ਵਾਂਗ ਝਪਟ ਕੇ ਆ ਪਏ। ਵਜ਼ੀਰ ਖ਼ਾਂ ਜਿਉਂਦਾ ਹੀ ਫੜ ਲਿਆ ਗਿਆ। ਮੁਸਲਮਾਨੀ ਫ਼ੌਜਾਂ ਵਿਚ ਰੌਲਾ ਪੈ ਗਿਆ, ਸੂਬਾ ਮਰ ਗਿਆ ਹੈ। ਸੋ ਸਭ ਦੇ ਹੌਸਲੇ ਟੁੱਟ ਗਏ, ਤੇ ਜਿਧਰ ਕਿਸੇ ਦਾ ਮੂੰਹ ਹੋਇਆ, ਓਧਰੇ ਨੱਸ ਤੁਰਿਆ। ਪਰ ਹੁਣ ਨੱਸ ਕੇ ਜਾਂਦੇ ਕਿਥੇ ? ਉਹ ਜਿਧਰ ਰੁਕ ਕਰਦੇ,

---

* ਮੁਣਸ਼ੀ ਸੋਹਣ ਲਾਲ, ਉਮਦਾਤੁੱਤਵਾਰੀਖ਼, ਜਿਲਦ ਪਹਿਲੀ, ਪੰਨਾ ੭੭। ਮਲੇਰੀਆਂ ਦਾ ਸਾਰਾ ਟੱਬਰ ਹੀ ਸਿੰਘਾਂ ਦੇ ਲੇਖੇ ਲੱਗ ਗਿਆ। ਨਾਹਰ ਖ਼ਾਂ ਤੇ ਗ਼ਨੀ ਖ਼ਾਂ ਚਮਕੌਰ ਮਰੇ, ਖ਼ਿਜ਼ਰ ਖ਼ਾਂ, ਵਲੀ ਮੁਹੰਮਦ ਖ਼ਾਂ, ਤੇ ਨੁਸਰਤ ਖ਼ਾਂ ਰੋਪੜ ਮਾਰੇ ਗਏ, ਤੇ ਇਹ ਦੋਵੇਂ—ਸ਼ੇਰ ਮੁਹੰਮਦ ਖ਼ਾਂ ਤੇ ਖ਼ਵਾਜਾ ਅਲੀ—ਚਪੜਚਿੜੀ ਦੀ ਲੜਾਈ ਵਿਚ ਮਾਰੇ ਗਏ।

† ਸ. ਕਰਮ ਸਿੰਘ, ਬੰਦਾ ਬਹਾਦਰ, ਪੰਨਾ ੭੧; ਲਤੀਫ਼, ਪੰਨਾ ੨੭੪।

ਓਧਰੇ ਅੱਗੇ ਸਿੰਘਾਂ ਦੀਆਂ ਤਲਵਾਰਾਂ ਦੀ ਵਾੜ ਹੁੰਦੀ। ਬੰਦਾ ਸਿੰਘ ਨੇ ਚੁਫੇਰਿਓਂ ਘੇਰਾ ਪਾ ਲਿਆ ਸੀ, ਤੇ ਹੁਕਮ ਦਿਤਾ ਸੀ, ਕਿ ਕੋਈ ਵੀ ਬਚ ਕੇ ਨਾ ਜਾਵੇ। ਅੰਤ ਸਾਰੀ ਮੁਸਲਮਾਨ ਫ਼ੌਜ ਤਬਾਹ ਕਰ ਦਿਤੀ ਗਈ*। ਜਿਹੜੇ ਕਿਵੇਂ ਨਾ ਕਿਵੇਂ ਬਚ ਕੇ ਨਿਕਲੇ ਵੀ, ਉਹ ਸਿਰਫ਼ ਤਨ ਦੇ ਕੱਪੜੇ ਤੇ ਪ੍ਰਾਣ ਲੈ ਕੇ ਨੱਸ ਗਏ †। ਸਿੰਘਾਂ ਨੇ ਦੁਸ਼ਮਣ ਦੇ ਸਭ ਸਾਮਾਨ 'ਤੇ ਕਬਜ਼ਾ ਕਰ ਲਿਆ, ਤੇ ਮੁਰਦਿਆਂ ਨੂੰ ਲਤਾੜ ਕੇ ਜਿਉਂਦਿਆਂ ਨੂੰ ਤਲਵਾਰ ਅੱਗੇ ਧਰ ਲਿਆ। ਇਹ ਪਰਸਿਧ ਲੜਾਈ ੨੨ ਮਈ, ੧੭੧੦ ਈ: ਨੂੰ ਹੋਈ।

## ਸਰਹਿੰਦ ਉੱਤੇ ਸਿੰਘਾਂ ਦਾ ਕਬਜ਼ਾ

ਲੜਾਈ ਸਰਹਿੰਦ ਤੋਂ ਬਾਰਾਂ ਮੀਲ ਦੂਰ ਹੋਈ ਸੀ, ਪਰ ਜੇਤੂ ਸਿੰਘਾਂ ਨੇ ਪਹੁੰਚਦਿਆਂ ਦੇਰ ਨਾ ਲਾਈ। ਅੱਗੇ ਅੱਗੇ ਮੁਸਲਮਾਨ ਤੇ ਮਗਰ ਮਗਰ ਖ਼ਾਲਸੇ ਸਰਹਿੰਦ ਦੀਆਂ ਕੰਧਾਂ ਤਕ ਵਾਢੀ ਕਰਦੇ ਆਏ‡। ਸ਼ਹਿਰੋਂ ਬਾਹਰ ਕਿਲ੍ਹੇ ਵਿਚ ਥੋੜੀ ਜਿਹੀ ਫ਼ੌਜ ਸੀ, ਜਿਸਨੇ ਅੱਗੋਂ ਕੁਛ ਟਾਕਰਾ ਕੀਤਾ, ਪਰ ਜਿਨ੍ਹਾਂ ਸਿੰਘਾਂ ਨੇ ਵਜ਼ੀਰ ਖ਼ਾਂ ਨੂੰ—ਸਣੇ ੨੦ ਹਜ਼ਾਰ ਫ਼ੌਜ ਦੇ—ਤਬਾਹ ਕਰ ਦਿਤਾ ਸੀ, ਉਹਨਾਂ ਅੱਗੇ ਕਿਲ੍ਹੇ ਨੇ ਕਿੰਨਾਂ ਕੁ ਚਿਰ ਅੜਨਾ ਸੀ ? ਇਕੋ ਵਾਰ ਹਮਲਾ ਕਰਕੇ ਬੰਦਾ ਸਿੰਘ ਨੇ ਕਿਲ੍ਹੇ 'ਤੇ ਵੀ ਕਬਜ਼ਾ ਕਰ ਲਿਆ। ਇਸ ਤਰ੍ਹਾਂ ਜੇਤੂ ਸਿੰਘ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦੇ ਸ਼ਹਿਰ ਸਰਹਿੰਦ ਵਿਚ ਦਾਖ਼ਲ ਹੋਏ।

ਸਰਹਿੰਦ ਬੜਾ ਪੁਰਾਣਾ ਸ਼ਹਿਰ ਹੈ। ਪਹਿਲਾਂ ਇਹ ਸਮਾਣੇ ਦੇ ਮਾਤਹਿਤ ਹੁੰਦਾ ਸੀ, ਪਰ ਫ਼ੀਰੋਜ਼ਸ਼ਾਹ ਤੁਗ਼ਲਕ ਨੇ ਇਸਨੂੰ ਵੱਖਰਾ ਪਰਗਣਾ ਬਣਾ ਦਿਤਾ ਸੀ। ਸ਼ਾਹੀ ਸੜਕ ਉਤੇ ਹੋਣ ਕਰ ਕੇ ਇਹ ਦਿਨੋਂ ਦਿਨ ਵਧਦਾ ਗਿਆ, ਤੇ ਮੁਗ਼ਲਾਂ ਦੇ ਸਮੇਂ ਇਸ ਨੂੰ 'ਸਰਕਾਰ' ਬਣਾ ਦਿਤਾ ਗਿਆ, ਜਿਸ ਦੇ ਮਾਤਹਿਤ ਸਮਾਣਾ ਆਦਿ ੨੮ ਪਰਗਣੇ ਸਨ। ਮੁਗ਼ਲ

* ਅਹਿਵਾਲਿ ਸੁਲਾਤੀਨਿ ਹਿੰਦ, ਪੰਨਾ ੩੫।

† ਖ਼ਾਫ਼ੀ ਖ਼ਾਂ, ਜਿਲਦ ਦੂਜੀ, ਪੰਨਾ ੬੫੪।

‡ ਗਿ: ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ, ਪੰਨਾ ੧੪।

ਬਾਦਸ਼ਾਹ ਕਸ਼ਮੀਰ ਨੂੰ ਆਉਂਦੇ ਜਾਂਦੇ ਏਥੇ ਠਹਿਰਦੇ ਸਨ। ਸੋ, ਹਰ ਸਾਲ ਇਸ ਦੀ ਰੌਣਕ ਵਿਚ ਕੁਛ ਨਾ ਕੁਛ ਵਾਧਾ ਹੁੰਦਾ ਰਿਹਾ। ਸ਼ਾਹੀ ਮਹਿਲ, ਸੁੰਦਰ ਬਾਗ਼, ਤਲਾਂ ਤੇ ਸੈਰ-ਗਾਹਾਂ ਇਸ ਦੀ ਸੁੰਦਰਤਾ ਨੂੰ ਚਾਰ ਚੰਨ ਲਾ ਰਹੇ ਸਨ। ਬੜੇ ਬੜੇ ਆਲਮ ਫ਼ਾਜ਼ਲ, ਧਨਾਢ ਸ਼ਾਹੂਕਾਰ ਤੇ ਸਰਾਫ਼ ਏਥੇ ਵਸਦੇ ਸਨ। ਇਸ ਦੇ ਧਨੀ ਹੋਣ ਦੀ ਸ਼ੁਹਰਤ ਲਾਹੌਰ ਤੋਂ ਦਿੱਲੀ ਤਕ ਖਿੱਲਰੀ ਹੋਈ ਸੀ। ਏਸੇ ਵਾਸਤੇ ਇਸ ਦੀ ਲੁੱਟ ਦੇ ਚਾਅ ਵਿਚ ਆਸ ਪਾਸ ਦੇ ਪਿੰਡਾਂ ਤੇ ਦੂਰ ਨੇੜੇ ਦੇ ਇਲਾਕੇ ਦੇ ਹਜ਼ਾਰਾਂ ਲੁਟੇਰੇ ਚੜ੍ਹ ਆਏ ਸਨ। ਲੜਾਈ ਸ਼ੁਰੂ ਹੁੰਦਿਆਂ ਹੀ ਜੋ ਧਾੜਵੀ ਨੱਸ ਗਏ ਸਨ, ਸਿੰਘਾਂ ਦੀ ਫ਼ਤਹਿ ਸੁਣ ਕੇ ਸਰਹਿੰਦ ਆ ਪਹੁੰਚੇ। ਸਾਰੇ ਸ਼ਹਿਰ ਵਿਚ ਲੁੱਟੀ ਪੈ ਗਈ ਤੇ ਕਤਲਿਆਮ ਆਰੰਭ ਹੋ ਗਈ। ਸਿੱਖਾਂ ਨੂੰ ਤਾਂ ਗੁਰੂ ਮਾਰੀ ਸਰਹਿੰਦ ਨਾਲ ਵਰ ਸੀ ਹੀ, ਪਰ ਇਲਾਕੇ ਦੇ ਲੋਕ ਵੀ ਏਥੋਂ ਦੇ ਹਾਕਮਾਂ ਤੋਂ ਘੱਟ ਦੁੱਖੀ ਨਹੀਂ ਸਨ। ਕਿਸੇ ਦੀ ਧੀ ਭੈਣ ਦੀ ਪਤ ਬਰਬਾਦ ਕਰ ਦੇਣੀ, ਜਾਂ ਕਿਸੇ ਦਾ ਬਿਨਾਂ ਗੁਨਾਹੋਂ ਘਰ ਬਾਰ ਲੁੱਟ ਲੈਣਾ, ਏਥੋਂ ਦੇ ਰਾਜਕਰਮਚਾਰੀਆਂ ਦਾ ਸਾਧਾਰਨ ਕੰਮ ਸੀ। ਸੋ ਸਭ ਸਤਾਏ ਹੋਏ ਕੱਠੇ ਆ ਹੋਏ।

ਬੰਦਾ ਸਿੰਘ ਵੱਲੋਂ ਕਤਲਿਆਮ ਦਾ ਹੁਕਮ ਦਿਤਾ ਗਿਆ। ਜੋ ਵੀ ਸਾਮ੍ਹਣੇ ਆਇਆ, ਤਲਵਾਰ ਦੀ ਧਾਰ ਲੰਘਾਂ ਦਿਤਾ ਗਿਆ। ਜਿੰਨ੍ਹਾਂ ਲੋਕਾਂ ਨੇ ਪੰਜ, ਸੱਤ ਸਾਲ ਦੇ ਬੇਗੁਨਾਹ ਬਾਲਾਂ ਨੂੰ ਨੀਂਹਾਂ ਵਿਚ ਚਿਣੀਂਦਿਆਂ ਵੇਖ ਕੇ ਇਕ ਹਉਕਾ ਵੀ ਨਹੀਂ ਸੀ ਭਰਿਆ, ਉਹਨਾਂ ਦਾ ਕੋਈ ਹੱਕ ਨਹੀਂ ਸੀ, ਕਿ ਕਿਸੇ ਅੱਗੇ ਰਹਿਮ ਦੀ ਫ਼ਰਿਯਾਦ ਕਰਦੇ। ਸਾਰੇ ਬਜ਼ਾਰਾਂ ਵਿਚ ਲਹੂ ਮਿਝ ਦਾ ਘਾਣ ਮਚ ਗਿਆ, ਤੇ ਸਿਰਾਂ ਤੋਂ ਸਖਣੀਆਂ ਲੋਥਾਂ ਰੁਲਨ ਲੱਗੀਆਂ। ਹਿੰਦੂ ਆਪਣੀ ਬੋਦੀ ਵਿਖਾਂ ਕੇ ਤੇ ਗੁਰੂ ਦਾ ਵਾਸਤਾ ਪਾ ਕੇ ਜਾਨ ਬਚਾਉਂਦੇ। ਕੁਛ ਮੁਸਲਮਾਨਾਂ ਨੇ ਹਿੰਦੂਆਂ ਦੇ ਘਰਾਂ ਵਿਚ ਲੁਕ ਕੇ ਤੇ ਅੱਗੇ ਵਾਸਤੇ ਗੁਨਾਹਾਂ ਤੋਂ ਤੋਬਾ ਕਰਕੇ ਪ੍ਰਾਣ ਬਚਾਏ‡।

---

‡ ਮੁਹੰਮਦ ਕਾਸਮ, ਇਬਰਤ ਨਾਮਾ, ਪੰਨਾ ੨੦; ਕਾਮਵਰ ਖ਼ਾਂ, ਤਜ਼ਕਰਾ ਤੁੱਸੁਲਾਤੀਨ ਚੁਗਤਈਆਂ, ਪੰਨਾ ੧੫੦; **Irvine Later Mughals, I, P 96.**

ਸਿੰਘਾਂ ਨਾਲੋਂ ਆਸ ਪਾਸ (ਤੇ ਖ਼ਾਸ ਸ਼ਹਿਰ ਦੇ ਵਾਸੀ) ਲੁਟੇਰਿਆਂ ਨੇ ਬਹੁਤਾ ਨੁਕਸਾਨ ਕੀਤਾ। ਉਹਨਾਂ ਨੇ ਆਪਣੇ ਵੈਰ ਕੱਢੇ, ਤੇ ਘਰਾਂ ਦੇ ਘਰ ਅੱਗ ਲਾ ਕੇ ਸਾੜ ਦਿਤੇ। ਸ਼ਾਹੀ ਸ਼ਾਨ ਵਿਚ ਵਸਦਾ ਸ਼ਹਿਰ ਉਜਾੜ ਹੋ ਗਿਆ। ਸਿੰਘਾਂ ਦੇ ਹੱਥ ਵੀ ਬਹੁਤ ਕੁਛ ਆਇਆ। ਸਿਰਫ਼ ਵਜ਼ੀਰ ਖ਼ਾਂ ਦੇ ਘਰੋਂ ਹੀ ਦੋ ਕਰੋੜ ਦਾ ਮਾਲ ਬੰਦਾ ਸਿੰਘ ਦੇ ਹੱਥ ਆਇਆ, ਤੇ ਕਈ ਲੱਖ ਦਾ ਸੁੱਚਾ ਨੰਦ ਦੀਵਾਨ ਦੇ ਕਬਜ਼ੇ ਵਿਚੋਂ ਮਿਲਿਆ†। ਤਿੰਨ ਦਿਨ ਸ਼ਹਿਰ ਲੁੱਟੀ ਦਾ ਰਿਹਾ। ਅਖ਼ੀਰ ਚੌਥੇ ਦਿਨ ਬੰਦਾ ਸਿੰਘ ਨੇ ਹੁਕਮ ਨਾਲ ਲੁੱਟ ਬੰਦ ਕਰਾਈ, ਤੇ ਸਾਰੇ ਸ਼ਹਿਰ ਵਿਚ ਅਮਨ ਦਾ ਢੰਡੋਰਾ ਪਿੱਟਿਆ ਗਿਆ।

## ਸਿੱਖ ਰਾਜ ਦਾ ਝੰਡਾ ਗੱਡਿਆ ਗਿਆ

ਓਸੇ ਥਾਂ ਉੱਤੇ, ਜਿੱਥੇ ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫ਼ਤਹਿ ਸਿੰਘ ਨੀਂਹਾਂ ਵਿਚ ਚਿਣੇ ਗਏ ਸਨ, ਖ਼ਾਲਸੇ ਦਾ ਕੇਸਰੀ ਨਸ਼ਾਨ ਝੁਲਾਇਆ ਗਿਆ। 'ਸਰਕਾਰ' ਸਰਹਿੰਦ ਵਿਚ ਖ਼ਾਲਸਾ ਰਾਜ ਦੀ ਕਾਇਮੀ ਦਾ ਐਲਾਨ ਕੀਤਾ ਗਿਆ, ਤੇ ਸ ਬਾਜ਼ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਬਣਾਇਆ ਗਿਆ। ਸ਼ਾਹੀ ਕਿਲ੍ਹੇ ਵਿਚ ਸਿੱਖਾਂ ਦਾ ਦਰਬਾਰ ਸਜਿਆ, ਤੇ ਗੁਨਾਹੀਂ ਫ਼ੈਸਲੇ ਵਾਸਤੇ ਪੇਸ਼ ਕੀਤੇ ਗ ।

## ਵਜ਼ੀਰ ਖ਼ਾਂ ਤੇ ਸੁੱਚ ਨੰਦ ਨੂੰ ਸਜ਼ਾ

ਵਜ਼ੀਰ ਖ਼ਾਂ ਚਪੜਚਿੜੀ ਦੇ ਮੈਦ ਨ ਵਿਚੋਂ ਫੜਿਆ ਗਿਆ ਸੀ। ਪਰ ਉਸ ਦੇ ਪੁੱਤਰ ਨੇ ਬੜੀ ਛੋਹਲੀ ਕਰ ਕੇ ਜਾਨ ਬਚਾ ਲਈ। ਆਪਣੇ ਪਿਤਾ ਦੀ ਹਾਰ ਸੁਣ ਕੇ ਉਹ ਸਭ ਕੁਛ ਛੱਡ ਛਡਾ ਕੇ ਕੇਵਲ ਪਰਵਾਰ ਦੇ ਜੀਆਂ ਨੂੰ ਲੈ ਕੇ ਦਿੱਲੀ ਨੂੰ ਨੱਸ ਗਿਆ। ਇਸ ਤਰ੍ਹਾਂ ਸਿੱਖਾਂ ਦਾ ਅੱਧਾ ਗੁੱਸਾ ਵਿਚੇ ਹੀ ਰਿਹਾ। ਚਾਰਾ ਤਾਂ ਸੁੱਚਾ ਨੰਦ ਨੇ ਵੀ ਬੜਾ ਕੀਤਾ, ਪਰ ਪਾਪਾਂ ਦੀ ਖੱਟੀ ਛੱਡ ਕੇ ਉਹ ਨੱਸ ਨਾ ਸਕਿਆ। ਸਿੰਘਾਂ ਨੇ ਉਸਨੂੰ ਸਣੇ ਪਰਵਾਰ ਪਕੜ ਲਿਆ। ਹੋਰ ਵੀ ਕੋਈ ਮੁਸਲਮਾਨ ਤੇ ਹਿੰਦੂ ਚੌਧਰੀ ਵੜ ਕੇ ਕੈਦ ਕੀਤੇ ਹੋਏ ਸਨ। ਸਭ ਨੂੰ ਮੁਸ਼ਕਾਂ ਬੰਨ੍ਹ ਕੇ ਬੰਦਾ ਸਿੰਘ ਦੇ ਸਾਮ੍ਹਣੇ ਪੇਸ਼ ਕੀਤਾ ਗਿਆ। ਸਭ ਤੋਂ ਪਹਿਲਾਂ ਵਾਰੀ ਵਜ਼ੀਰ ਖ਼ਾਂ ਦੀ ਆਈ। ਇਨਸਾਫ਼

† ਕਾਮਵਰ ਖ਼ਾ, ਪੰਨਾ ੧੫੦।

ਦੇ ਤਖ਼ਤ ਉੱਤੇ ਬੈਠ ਕੇ ਬੰਦਾ ਸਿੰਘ ਨੇ ਕਿਹਾ, "ਵਜ਼ੀਰ ਖ਼ਾਨ ! ਮੇਰੇ ਵੱਲ ਵੇਖ, ਤੇ ਸਾਰੀਆਂ ਗੱਲਾਂ ਜ਼ਰਾ ਕੰਨ ਖੋਲ੍ਹ ਕੇ ਸੁਣ। ਕੀ ਤੂੰ ਬਿਨਾਂ ਕਾਰਨ ਅਨੰਦਪੁਰ 'ਤੇ ਚੜ੍ਹਾਈ ਨਹੀਂ ਸੀ ਕੀਤੀ ? ਝੂਠੀਆਂ ਕਸਮਾਂ ਖਾ ਕੇ ਗੁਰੂ ਜੀ ਤੋਂ ਕਿਲ੍ਹਾ ਖ਼ਾਲੀ ਨਹੀਂ ਸੀ ਕਰਾਇਆ ? ਕੀ ਤੂੰ ਚਮਕੌਰ ਦੀ ਗੜ੍ਹੀ ਵਿਚ ਚਾਲੀ ਭੁੱਖੇ ਸਿੰਘ, ਲੱਖਾਂ ਵਿਚ ਘੇਰ ਕੇ ਸ਼ਹੀਦ ਨਹੀਂ ਸੀ ਕੀਤੇ ? ਤੇ ਆਖ਼ਰੀ ਜ਼ੁਲਮ : ਪੰਜ ਸਾਲ ਤੇ ਸੱਤ ਸਾਲ ਦੇ ਬੇ-ਗੁਨਾਹ ਸਾਹਿਬਜ਼ਾਦਿਆਂ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਨਹੀਂ ਸੀ ਕੀਤਾ ? ਉਸ ਦਿਨ ਤੈਨੂੰ ਖ਼ੁਦਾਈ ਕਹਿਰ ਤੋਂ ਡਰ ਨਾ ਆਇਆ ? ਹੁਣ ਆਪਣੇ ਕੀਤੇ ਹੋਏ ਪਾਪਾਂ ਦਾ ਫਲ ਭੁਗਤਣ ਵਾਸਤੇ ਤਿਆਰ ਹੋ ਜਾ।"

ਵਜ਼ੀਰ ਖ਼ਾਂ ਕੋਲ ਇਹਨਾਂ ਸਵਾਲਾਂ ਦਾ ਕੋਈ ਉਤਰ ਨਹੀਂ ਸੀ। ਉਹਦੀਆਂ ਲੱਤਾਂ ਨੂੰ ਰੱਸਾ ਬੰਨ੍ਹ ਕੇ, ਵਹਿੜਕਿਆਂ ਮਗਰ ਪਾ ਕੇ ਸਾਰੇ ਸ਼ਹਿਰ ਵਿਚ ਘਸੀਟਿਆ ਗਿਆ। ਫਿਰ ਸਹਿਕਦਾ ਹੀ ਸੂਬਾ ਅੱਗ ਵਿਚ ਸੁੱਟ ਦਿਤਾ ਗਿਆ। ਇਸ ਤਰ੍ਹਾਂ ਜਦ ਉਹ ਅਧ-ਝੁਲੂਠਾ ਹੋ ਗਿਆ, ਤਾਂ ਉਸ ਦੀ ਲੋਥ ਦਰਖ਼ਤ ਨਾਲ ਪੁੱਠੀ ਲਟਕਾ ਦਿਤੀ ਗਈ, ਜਿੱਥੇ ਕਈ ਦਿਨ ਤਕ ਇੱਲਾਂ ਕਾਂ ਖਾਂਦੇ ਰਹੇ।

ਫਿਰ ਸੁੱਚਾ ਨੰਦ ਦੀ ਵਾਰੀ ਆਈ। ਓਸੇ ਦੀ ਸਲਾਹ ਨਾਲ ਸਾਹਿਬਜ਼ਾਦਿਆਂ 'ਤੇ ਜ਼ੁਲਮ ਹੋਇਆ ਸੀ*। ਸਰਹਿੰਦ ਵਿਚ ਜੋ ਵੀ ਅੱਤਿਆਚਾਰ ਹੁੰਦਾ ਰਿਹਾ, ਉਹ ਉਸ ਵਿਚ ਹਿੱਸੇਦਾਰ ਸੀ। ਉਸਨੂੰ ਸਣੇ ਪਰਵਾਰ ਮੰਦੇ ਹਾਲ ਕਰ ਕੇ ਬਜ਼ਾਰ ਵਿਚ ਫੇਰਿਆ ਗਿਆ, ਤੇ ਬੂਹੇ ਬੂਹੇ ਤੋਂ ਕੌਡੀਆਂ ਮੰਗਾਈਆਂ ਗਈਆਂ। ਫਿਰ ਉਸਦੀਆਂ ਅੱਖਾਂ ਦੇ ਸਾਮ੍ਹਣੇ ਉਸਦੇ ਬਾਲ ਬੱਚੇ ਕਤਲ ਕੀਤੇ ਗਏ, ਤਾਂ ਕਿ ਉਹ ਪੁੱਤਰਾਂ ਦਾ ਦੁੱਖ ਦੇਖ ਲਵੇ। ਅੰਤ ਉਸਨੂੰ ਵੀ ਬੜੇ ਤਸੀਹੇ ਦੇ ਕੇ ਮਾਰਿਆ ਗਿਆ। ਫਿਰ ਬਾਕੀ ਗੁਨਾਹੀਆਂ ਦਾ ਵੀ ਏਹਾ ਹਾਲ ਹੋਇਆ। ਸਿੰਘਾਂ ਨੇ 'ਖ਼ੂਨ ਦਾ ਬਦਲਾ ਖ਼ੂਨ' ਵਾਲਾ ਸਿਧਾਂਤ ਏਸ ਤਰ੍ਹਾਂ ਪੂਰਾ ਕੀਤਾ।

---

* ਇਸਦਾ ਪੂਰਾ ਵੇਰਵਾ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਲਿਖਿਆ ਹੈ।

# ਦੂੱਜਾ ਕਾਂਡ

## ਅਕਬਰ ਤੋਂ ਬਹਾਦਰ ਸ਼ਾਹ ਤਕ

ਦਿੱਲੀ ਦਾ ਤਖ਼ਤ ਭਾਵੇਂ ਪਹਿਲਾਂ ਬਾਬਰ ਨੇ ਫ਼ਤਹਿ ਕੀਤਾ ਸੀ, । ਪਰ ਮੁਗ਼ਲ ਰਾਜ ਨੂੰ ਹਿੰਦੁਸਤਾਨ ਵਿਚ ਚੰਗੀ ਤਰ੍ਹਾਂ ਪੱਕਿਆਂ ਕਰਨ ਵਾਲਾ ਅਕਬਰ ਸੀ। ਉਸਦੀ ਨੀਤੀ ਸਾਰਿਆਂ ਨੂੰ ਇਕੋ ਜਿਹਾ ਸਮਝਣ ਤੇ ਹਰ ਮਜ਼ਬ ਨੂੰ ਪਿਆਰ ਕਰਨ ਦੀ ਸੀ। ਔਰੰਗਜ਼ੇਬ ਦੀ ਨੀਤੀ ਮੂਲੋਂ ਹੀ ਉਸਦੇ ਉਲਟ ਸੀ। ਉਸਦਾ ਹਰ ਫ਼ੈਸਲਾ ਇਕ-ਤਰਫ਼ਾ ਸੀ। ਹਰ ਗ਼ੈਰ ਮੁਸਲਮਾਨ ਉਸਨੂੰ ਬੁਰਾ ਤੇ ਗੁਨਾਹੀਂ ਨਜ਼ਰ ਆਉਂਦਾ ਸੀ। ਉਸਨੇ ਕੇਈ ਮੰਦਰ ਢਾਹ ਕੇ ਮਸੀਤਾਂ ਬਣਾਈਆਂ, ਤੇ ਹਿੰਦੂਆਂ ਉੱਤੇ ਵਾਧੂ ਚੰਦੇ (ਟੈਕਸ, ਜਜ਼ੀਆ) ਆਦਿ ਲਾ ਦਿੱਤੇ। ਉਸਦੇ ਜ਼ੁਲਮ ਦੀ ਪੰਡ ਏਥੇਂ ਤਕ ਭਾਰੀ ਹੋ ਗਈ, ਕਿ ਲੋਕ ਉਸਨੂੰ ਚੁੱਕੀ ਰੱਖਣ ਤੋਂ ਅਸਮਰੱਥ ਹੋ ਗਏ। ਸਿੱਟਾ ਇਹ ਨਿਕਲਿਆ, ਕਿ ਉਸਦੇ ਅੰਤਲੇ ਦਿਨਾਂ ਵਿਚ ਹੀ ਦੱਖਣ ਵਿਚ ਮਰਹੱਟੇ ਤੇ ਪੰਜਾਬ ਵਿਚ ਸਿੱਖ ਉਠ ਖਲੋਤੇ। ਜਿਉਂ ਜਿਉਂ ਮੁਗ਼ਲ ਸ਼ਾਹੀ ਦਬਾਉਂਦੀ ਰਹੀ, ਤਿਉਂ ਤਿਉਂ ਇਹ ਦੋਵੇਂ ਤਾਕਤਾਂ ਬਲਵਾਨ ਹੁੰਦੀਆਂ ਗਈਆਂ। ਦੋ ਮਾਰਚ, ੧੭੦੭ ਈ: ਨੂੰ ਔਰੰਗਜ਼ੇਬ ਅਹਿਮਦ ਨਗਰ (ਦੱਖਣ) ਵਿਚ ਮਰ ਗਿਆ। ਉਸਦੇ ਪੁੱਤਰਾਂ ਵਿਚ ਖ਼ੂਬ ਤਲਵਾਰ ਖੜਕੀ। ਅੰਤ ਦੂਜਿਆਂ ਨੂੰ ਪਛਾੜ ਕੇ ਬਹਾਦਰ ਸ਼ਾਹ ਤਖ਼ਤ 'ਤੇ ਬੈਠਾ। ਇਸ ਘਰੋਗੀ ਝਗੜੇ ਵਿਚ ਮੁਗ਼ਲਾਂ ਦੀ ਤਾਕਤ ਬੜੀ ਕਮਜ਼ੋਰ ਹ ਗਈ। ਬਹਾਦਰ ਸ਼ਾਹ ਨੂੰ ਰਾਜ ਦਾ ਪਹਿਲਾ ਕੁਛ ਸਮਾਂ ਦੱਖਣ ਵਿਚ ਕੱਟਣਾ ਪਿਆ। ਪਹਿਲਾਂ ਆਪਣੇ ਭਰੱਾ ਕਾਮ ਬਖ਼ਸ਼ ਦੇ ਵਿਰੁੱਧ ਤੇ ਫਿਰ ਰਾਜਪੂਤਾਂ ਦੇ ਵਿਰੁੱਧ ਲੜਨਾ ਪਿਆ।

## ਸਿੱਖ ਰਾਜ ਦਾ ਝੰਡਾ ਸਰਹਿੰਦ ਵਿਚ

ਏਸੇ ਸਮੇਂ ਬਾਬਾ ਬੰਦਾ ਸਿੰਘ ਪੰਜਾਬ ਵਿਚ ਆਇਆ, ਤੇ ਉਸ ਨੇ ਵਜ਼ੀਰ ਖ਼ਾਂ ਨੂੰ ਮਾਰ ਕੇ ਸਰਹਿੰਦ ਉਤੇ ਕਬਜ਼ਾ ਕਰ ਲਿਆ। ਬਹਾਦਰ

ਸ਼ਾਹ ਉਸ ਵੇਲੇ ਉਜੈਨ ਵਿਚ ਰਾਜਪੂਤਾਂ ਨਾਲ ਲੜ ਰਿਹਾ ਸੀ* । ਬੰਦਾ ਸਿੰਘ ਨੇ ਸਰਹਿੰਦ ਵਿਚ ਸਿੱਖ ਰਾਜ ਦਾ ਝੰਡਾ ਗੱਡ ਦਿਤਾ। ਸਰਹਿੰਦ ਦੇ ਅਠਾਈ ਪਰਗਣੇ† ਇਸ ਵੇਲੇ ਸਿੱਖਾਂ ਦੇ ਮਾਤਹਿਤ ਸਨ। ਦਰਿਆ ਜਮਨਾ ਤੋਂ ਸਤਲੁਜ ਤਕ ਤੇ ਸੋਨੀਪਤ ਤੋਂ ਕੀਰਤਪੁਰ ਤਕ ੩੬ ਲੱਖ‡ ਦਾ ਇਲਾਕਾ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ। ਬੰਦਾ ਸਿੰਘ ਨੇ ਸ: ਬਾਜ਼ ਸਿੰਘ (ਮੀਰ ਪੁਰ ਪੱਟੀ ਦੇ ਬੱਲ ਜੱਟ) ਨੂੰ ਸਰਹਿੰਦ ਦਾ ਸੂਬੇਦਾਰ ਬਣਾ-ਇਆ ਤੇ ਆਲੀ ਸਿੰਘ ਨੂੰ ਉਸਦਾ ਨਾਇਬ। ਸ: ਫ਼ਤਹਿ ਸਿੰਘ 'ਭਾਈ ਕੇ' ਨੂੰ ਨਵਾਬੀ ਦਾ ਖ਼ਿਤਾਬ ਦੇ ਕੇ ਸਮਾਣੇ ਦਾ ਫ਼ੌਜਦਾਰ ਬਣਾਇਆ। ਰਾਮ ਸਿੰਘ (ਬਾਜ਼ ਸਿੰਘ ਦਾ ਭਰਾ) ਨੂੰ ਥਾਨੇਸਰ ਦਾ ਹਾਕਮ ਥਾਪਿਆ ਤੇ ਬਿਨੋਦ ਸਿੰਘ ਨੂੰ ਉਸਦਾ ਨਾਇਬ ਮੁਕਰਰ ਕੀਤਾ। ਬਾਜ ਸਿੰਘ, ਰਾਮ ਸਿੰਘ, ਕੋਇਰ ਸਿੰਘ ਤੇ ਸ਼ਾਮ ਸਿੰਘ ਚਾਰੇ ਭਰਾ ਸਨ**। ਸ਼ਾਮ ਸਿੰਘ ਬਾਜ ਸਿੰਘ ਦੇ ਕੋਲ ਰਿਹਾ ਤੇ ਕੋਇਰ ਸਿੰਘ ਬਾਬਾ ਬੰਦਾ ਸਿੰਘ ਦੀ ਅਰਦਲ ਵਿਚ ਲਗਾਇਆ ਗਿਆ।

## ਹਿੰਦੂ ਤੇ ਮੁਸਲਮਾਨ ਸਿੱਖ ਬਣੇ

ਔਰੰਗਜ਼ੇਬ ਨੇ ਇਲਾਕੇ ਵਿਚੋਂ ਜਿਹੜੇ ਹਿੰਦੂ ਆਮਲ ਤੇ ਕਾਨੂੰਗੋ ਹਟਾ ਕੇ ਮੁਸਲਮਾਨ ਕਾਇਮ ਕੀਤੇ ਸਨ, ਬੰਦਾ ਸਿੰਘ ਨੇ ਉਹ ਮੁਸਲਮਾਨ ਹਟਾ ਕੇ ਫਿਰ ਪਹਿਲੇ ਹਿੰਦੂ ਥਾਪ ਦਿਤੇ। ਪੰਥ ਦੀ ਚੜ੍ਹਦੀ ਕਲਾ ਵੇਖ ਕੇ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਸਿੱਖ ਬਣ ਗਏ। ਇਲਾਕੇ ਦਾ ਚੌਧਰੀ ਦੀਨਦਾਰ ਖ਼ਾਂ ਅੰਮ੍ਰਿਤ ਛਕ ਕੇ ਦੀਨਦਾਰ ਸਿੰਘ ਬਣਿਆਂ, ਤੇ ਸਰਹਿੰਦ ਦਾ ਖ਼ਬਰ-ਨਵੀਸ ਨਸੀਰੁੱਦੀਨ ਨਸੀਰ ਸਿੰਘ()। ਇਲਾਕੇ ਦੇ ਚੌਧਰੀਆਂ ਨੇ ਖ਼ੁਸ਼ੀ ਨਾਲ ਸਿੱਖਾਂ ਦੀ ਈਨ ਮੰਨ ਲਈ ਤੇ ਨਜ਼ਰਾਨੇ ਪੇਸ਼ ਕੀਤੇ।

---

* ਲਤੀਫ਼, ਪੰਨਾ ੨੭੫। † ਗੋਕਲ ਚੰਦ ਨਾਰੰਗ, ਪੰਨਾ੧੭੯।

‡ ਰਤਨ ਸਿੰਘ ਭੰਗੂ, ਪੰਨਾ ੮੪।

** ਰਤਨ ਸਿੰਘ ਭੰਗੂ, ਪੰਨਾ ੮੩।

() ਯਾਰ ਮੁਹੰਮਦ, ਦਸਤੂਰੁੱਲਇਨਸ਼ਾ, ਪੰਨਾ ੬; ਰੁਕਾਤਿ ਨਵਾਬ ਅਮੀਨੁੱਦੌਲਾ, ਰੁੱਕਾ ਤਿੱਜਾ।

## ਬੁਲਾਕਾ ਸਿੰਘ

ਬੰਦਾ ਸਿੰਘ ਆਪਣੇ ਇਲਾਕੇ ਦਾ ਪਰਬੰਧ ਸੁਧਾਰਨ ਵਿਚ ਲੱਗਾ ਹੋਇਆ ਸੀ, ਜਾਂ ਉਸ ਕੋਲ ਭਾਈ ਬੁਲਾਕਾ ਸਿੰਘ ਰਾਗੀ ਫ਼ਰਯਾਦ ਲੈ ਕੇ ਆਇਆ। ਬੁਲਾਕਾ ਸਿੰਘ ਦੁਤਾਰੇ ਨਾਲ ਕੀਰਤਨ ਕਰਦਾ ਹੁੰਦਾ ਸੀ। ਕੁਛ ਸਮਾਂ ਉਹ ਆਲੀ ਸਿੰਘ ਕੋਲ ਵੀ ਰਿਹਾ ਸੀ। ਇਕ ਦਿਨ ਉਹ ਫਿਰਦਾ ਫਿਰਦਾ ਪਿੰਡ ਘੁੜਾਣੀ ਚਲਾ ਗਿਆ। ਓਥੇ ਰਾਮ-ਰਾਈਏ ਮਸਦਾਂ ਦੀ ਚੋਖੀ ਵਸੋਂ ਸੀ। ਗੁਰੂ ਹਰ ਗੋਬਿੰਦ ਸਾਹਿਬ ਜੀ ਦੇ ਗੁਰਦੁਆਰੇ 'ਚ ਬੁਲਾਕਾ ਸਿੰਘ ਨੇ ਕੀਰਤਨ ਕੀਤ਼ਾ, ਤੇ ਰਹਿਰਾਸ ਦੇ ਪਾਠ ਪਿਛੋਂ ਅਰਦਾਸਾ ਕੀਤਾ। ਜਦੋਂ ਉਸਨੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲੈ ਕੇ ਪਿੱਛੋਂ ਕਿਹਾ, "ਖ਼ਾਲਸਾ ਸਾਹਿਬ, ਬੋਲੋ ਜੀ ਵਾਹਿਗੁਰੂ।" ਤਾਂ ਰਾਮਰਾਈਏ ਮਸੰਦਾਂ ਨੂੰ ਅੱਗ ਲੱਗ ਉੱਠੀ। ਉਹਨਾਂ ਬੁਲਾਕਾ ਸਿੰਘ ਦਾ ਦੁਤਾਰਾ ਤੋੜ ਦਿਤਾ, ਉਸਨੂੰ ਬਹੁਤ ਮਾਰਿਆ, ਤੇ ਗੁਰੂ ਮਹਾਰਾਜ ਦੀ ਸ਼ਾਨ ਵਿਚ ਕਹਿਣ ਲੱਗੇ: "ਆਪ ਮੋਇਆ, ਪੁੱਤਰ ਮੋਏ, ਪਰ 'ਬੋਲੋ ਜੀ ਵਾਹਿਗੁਰੂ' ਨਾ ਮੋਇਆ।"

## ਘੁੜਾਣੀ ਦੇ ਰਾਮਰਾਈਆਂ ਨੂੰ ਸਜ਼ਾ

ਇਹ ਸਮਾਚਾਰ ਸੁਣ ਕੇ ਬੰਦਾ ਸਿੰਘ ਗੁੱਸੇ ਵਿਚ ਭਰ ਗਿਆ। ਉਸਨੇ ਰਾਮਰਾਈਆਂ ਨੂੰ ਸੋਧਣ ਵਾਸਤੇ ਸ. ਆਲੀ ਸਿੰਘ—ਨਾਇਬ ਫ਼ੌਜਦਾਰ ਸਰਹਿੰਦ—ਨੂੰ ਫ਼ੌਜ ਦੇ ਕੇ ਭੇਜਿਆ। ਸ. ਆਲੀ ਸਿੰਘ ਸ਼ੇਰ ਵਾਂਗ ਹੱਲਾ ਕਰ ਕੇ ਘੁੜਾਣੀ (ਥਾਨਾ ਪਾਇਲ) 'ਤੇ ਜਾ ਪਿਆ। ਰਾਮਰਾਈਏ ਮਸੰਦਾਂ ਨੂੰ ਮਾਰ ਕੁੱਟ ਕੇ ਕੱਢ ਦਿਤਾ ਤੇ ਪਾਇਲ ਵਿਚ ਸਿੱਖ ਥਾਨਾ ਬਿਠਾ ਦਿਤਾ। ਬੁਲਾਕਾ ਸਿੰਘ ਓਥੋਂ ਦਾ ਥਾਨੇਦਾਰ ਬਣਾਇਆ ਗਿਆ। ਇਲਾਕੇ ਦੇ ਚੋਧਰੀਆਂ ਤੋਂ ਨਜ਼ਰਾਨੇ ਲੈ ਕੇ ਆਲੀ ਸਿੰਘ ਅੱਗੇ ਵਧਿਆ।

## ਸੁਨਾਮ ਮਾਰਿਆ

ਸੁਨਾਮ ਨੂੰ ਘੇਰਾ ਪਾ ਲਿਆ, ਤੇ ਆਲੀ ਸਿੰਘ ਨੇ ਓਥੋਂ ਦੇ ਰੰਘੜਾਂ ਤੋਂ ਮਾਲੀਆ ਮੰਗਿਆ। ਓਥੋਂ ਦੇ ਰਾਜਪੂਤ ਰੰਘੜ ਆਪਣੇ ਆਪ ਨੂੰ ਕੁਝ ਸਮਝਦੇ ਸਨ, ਸੋ ਮਾਮਲਾ ਦੇਣ ਦੀ ਥਾਂ ਅੱਗੋਂ ਟਾਕਰੇ ਵਾਸਤੇ ਤਿਆਰ ਹੋ ਪਏ। ਸਿੰਘਾਂ ਨੇ ਹਮਲਾ ਕਰ ਦਿਤਾ। ਰੰਘੜ ਮਾਰ ਕੇ ਭਜਾ ਦਿੱਤੇ ਗਏ,

ਤੇ ਸਾਰਾ ਸ਼ਹਿਰ ਲੁੱਟ ਲਿਆ।

## ਮਨਸੂਰਪੁਰ ਲੁੱਟਿਆ

ਏਥੋਂ ਅੱਗੇ (ਪਰਗਣਾ) ਮਨਸੂਰ ਪੁਰ ਦੀ ਵਾਰੀ ਆਈ। ਬੰਦਾ ਭੇਜਣ ਉੱਤੇ ਉਹਨਾਂ ਖ਼ਰਾਜ ਨਹੀਂ ਤਾਰਿਆ ਸੀ, ਸੋ ਸਾਰਾ ਸ਼ਹਿਰ ਲੁੱਟ ਲਿਆ ਗਿਆ। ਅੱਗੋਂ ਕਿਸੇ ਨੇ ਵੀ ਸਿੱਖਾਂ ਦਾ ਟਾਕਰਾ ਨਾ ਕੀਤਾ, ਇਸ ਵਾਸਤੇ ਕਤਲਾਮ ਨਹੀਂ ਹੋਈ*।

## ਕੈਥਲ ਲੁੱਟਿਆ

ਜਦ ਬੰਦਾ ਸਿੰਘ ਪੰਜਾਬ ਵਿਚ ਆਇਆ ਸੀ, ਓਦੋਂ ਤਾਂ ਕੈਥਲ ਬਚ ਗਿਆ ਸੀ, ਪਰ ਹੁਣ ਦੀ ਵਾਰੀ ਨਾ ਬਚ ਸਕਿਆ। ਓਥੋਂ ਦੇ ਬਲੋਚ ਬੜੇ ਆਕੜੇ ਹੋਏ ਸਨ। ਸੋ ਆਲੀ ਸਿੰਘ ਬੇਖ਼ਬਰੇ ਹੀ ਹੱਲਾ ਕਰ ਕੇ ਜਾ ਪਿਆ, ਤੇ ਮਾਮੂਲੀ ਜੇਹੇ ਟਾਕਰੇ ਪਿਛੋਂ ਸ਼ਹਿਰ ਲੁੱਟ ਲਿਆ। ਅੱਗੇ ਵਾਸਤੇ ਈਨ ਮਨਾ ਕੇ, ਸ. ਆਲੀ ਸਿੰਘ ਫੇਰ ਸਰਹਿੰਦ ਨੂੰ ਵਾਪਸ ਮੁੜ ਪਿਆ। ਰਾਹ ਵਿਚ ਇਲਾਕੇ ਦੇ ਚੋਧਰੀਆਂ ਤੋਂ ਨਜ਼ਰਾਨੇ ਲੈਂਦਾ ਹੋਇਆ, ਇਹ ਦਲ ਸਰਹਿੰਦ ਆ ਪੁੱਜਾ।

## ਮਲੇਰਕੋਟਲੇ ਤੋਂ ਨਜ਼ਰਾਨਾ

ਇਸੇ ਸਮੇਂ ਬਾਬਾ ਬੰਦਾ ਸਿੰਘ ਫ਼ੌਜ ਦਾ ਦਸਤਾ ਲੈ ਕੇ ਮਲੇਰਕੋਟਲੇ ਵੱਲ ਵਧਿਆ। ਇਹ ਸੁਣਦਿਆਂ ਹੀ ਸ਼ੇਰ ਮੁਹੰਮਦ ਖ਼ਾਂ ਦੇ ਪੁੱਤਰ ਸਣੇ ਪਰਵਾਰ ਨੱਸ ਗਏ। ਟਾਕਰਾ ਕਰਨ ਵਾਲਾ ਅੱਗੇ ਕੋਈ ਨਹੀਂ ਸੀ। ਸ਼ਹਿਰ ਦੇ ਪਤਵੰਤੇ ਨਜ਼ਰਾਨਾ ਲੈ ਕੇ ਅੱਗੋਂ ਆ ਮਿਲੇ। ਉਹਨਾਂ ਦਾ ਆਗੂ ਓਥੋਂ ਦਾ ਕਿਸ਼ਨ ਦਾਸ ਬਾਣੀਆਂ ਸੀ। ਬਾਬਾ ਬੰਦਾ ਸਿੰਘ ਜਦ ਬੈਰਾਗੀ ਸੀ, ਤਾਂ ਉਹ ਕੁਛ ਸਮਾਂ ਉਸ ਕਿਸ਼ਨ ਦਾਸ ਦੇ ਘਰ ਰਿਹਾ ਸੀ। ਪੁਰਾਣੀ ਜਾਣ ਪਛਾਣ ਦਾ ਸਦਕਾ ਬੰਦਾ ਸਿੰਘ ਨੇ ਉਸਦੀ ਬੇਨਤੀ ਮੰਨ ਲਈ। ਉਹਨਾਂ ਸ਼ਹਿਰ ਵਿਚੋਂ ਵਿਤ ਅਨੁਸਾਰ ਮਾਇਆ ਕੱਠੀ ਕਰ ਕੇ ਸਿੱਖਾਂ ਅੱਗੇ ਭੇਟਾ ਆ ਧਰੀ‡, ਇਸ ਵਾਸਤੇ ਸ਼ਹਿਰ ਲੁੱਟਿਆ ਨਹੀਂ ਗਿਆ। ਸ਼ਹਿਰ ਦੇ ਨਾ

---

* ਕਰਮ ਸਿੰਘ, ਬੰਦਾ ਬਹਾਦਰ, ਪੰਨਾ ੭੮।

‡ ਪੰਜ ਹਜ਼ਾਰ ਰੁਪੈ ਨਕਦ ਤੇ ਕੁਛ ਘੋੜੇ। ਗਿਆਨੀ ਗਿਆਨ ਸਿੰਘ, ਸ਼ਮਸ਼ੇਰ ਖ਼ਾਲਸਾ, ਪੰਨਾ ੧੫।

ਲੁੱਟੇ ਜਾਣ ਦਾ ਇਕ ਹੋਰ ਕਾਰਨ ਵੀ ਸੀ। ਜਦ ਛੋਟੇ ਸਾਹਿਬਜ਼ਾਦੇ ਸਰਹਿੰਦ ਵਿਚ ਫੜੇ ਹੋਏ ਸਨ, ਤਾਂ ਗਵਰਨਰ ਵਜ਼ੀਰ ਖ਼ਾਂ ਨੇ ਮਲੇਰਕੋਟਲੇ ਦੇ ਸਰਦਾਰ ਸ਼ੇਰ ਮੁਹੰਮਦ ਖ਼ਾਂ ਨੂੰ ਕਿਹਾ, ਕਿ ਗੁਰੂ ਨੇ ਤੇਰਾ ਭਰਾ ਮਾਰਿਆ ਹੈ, ਹੁਣ ਤੂੰ ਉਸਦੇ ਪੁੱਤਰਾਂ ਨੂੰ ਕਤਲ ਕਰ ਕੇ ਬਦਲਾ ਲੈ ਲੈ। ਸ਼ੇਰ ਮੁਹੰਮਦ ਖ਼ਾਂ ਨੇ ਇਹ ਗੱਲ ਨਾ ਮਨੀ, ਸਾਹਿਬਜ਼ਾਦਿਆਂ ਨੂੰ ਰਿਹਾ ਕਰ ਦੇਣ ਦੀ ਅਪੀਲ ਕੀਤੀ, ਕਿਉਂਕਿ ਉਹ ਬਾਲਕ ਤੇ ਨਿਰਦੋਸ਼ ਸਨ। ਜਦ ਸੂਬੇ ਨੇ ਸ਼ੇਰ ਮੁਹੰਮਦ ਖ਼ਾਂ ਦੀ ਬੇਨਤੀ ਠੁਕਰਾਕੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿਤਾ†, ਤਾਂ ਸ਼ੇਰ ਮੁਹੰਮਦ ਖ਼ਾਂ ਆਹ ਦਾ ਨਾਅਰਾ ਮਾਰ ਕੇ ਕਚਹਿਰੀ 'ਚੋਂ ਨਿਕਲ ਗਿਆ। ਇਹ ਖ਼ਬਰ ਗੁਰੂ ਮਹਾਰਾਜ ਨੂੰ ਪੁੱਜੀ, ਤਾਂ ਉਹਨਾਂ ਸ਼ੇਰ ਮੁਹੰਮਦ ਖ਼ਾਂ ਦੇ ਹੱਕ ਵਿਚ ਅਰਦਾਸ ਕੀਤੀ‡। ਇਸ ਲਿਹਾਜ਼ ਕਰ ਕੇ ਵੀ ਸਿੰਘਾਂ ਨੇ ਮਲੇਰਕੋਟਲਾ ਨਾ ਲੁੱਟਿਆ। ਗੁਰੂ ਦੀ ਕਿਰਪਾ ਨਾਲ ਸ਼ਹਿਰ ਦੇ ਸਿਰੋਂ ਆਈ ਬਲਾ ਟਲ ਗਈ।

## ਰਾਏਕੋਟ ਤੋਂ ਨਜ਼ਰਾਨਾ

ਏਥੋਂ ਅੱਗੇ ਬੰਦਾ ਸਿੰਘ ਰਾਏਕੋਟ ਵੱਲ ਵਧਿਆ। ਓਥੋਂ ਦਾ ਹਾਕਮ ਬੜੀ ਨਮਰਤਾ ਨਾਲ ਅੱਗੋਂ ਨਜ਼ਰਾਨਾ ਲੈ ਕੇ ਆ ਮਿਲਿਆ ਤੇ ਖ਼ੁਸ਼ੀ ਖ਼ੁਸ਼ੀ ਸਿੱਖਾਂ ਦੀ ਈਨ ਮੰਨ ਲਈ। ਸਿੱਖ ਉਸ ਨਾਲ ਬੜੀ ਚੰਗੀ ਤਰ੍ਹਾਂ ਪੇਸ਼ ਆਏ। ਏਥੋਂ ਪੰਜ ਹਜ਼ਾਰ ਰੁਪੈ ਨਜ਼ਰਾਨੇ ਵਜੋਂ ਲੈ ਕੇ, ਅਗ੍ਹਾਂ ਚਾਲੇ ਪਾਏ। ਫਿਰ ਗਰੇਵਾਲ, ਪਹਿਲੇ ਵਾਲ, ਜਗਰਾਓਂ ਆਦਿ ਤੋਂ ਨਜ਼ਰਾਨੇ ਵਸੂਲ ਕਰ ਕੇ ਫ਼ੌਜਾਂ ਵਾਪਸ ਸਰਹਿੰਦ ਆ ਗਈਆਂ। ਇਸ ਵੇਲੇ ਤਕ ੫੨ ਲੱਖ ਦਾ ਇਲਾਕਾ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ ਸੀ।

## ਸਿੱਖਰਾਜ ਸਥਾਪਨ

ਹੁਣ ਬੰਦਾ ਸਿੰਘ ਨੇ ਬਾਕਾਇਦਾ 'ਸਿੱਖ ਰਾਜ' ਮੁਕੰਮਲ ਕਰਨ ਦੀ ਸੋਚੀ।

---

† ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਪੂਰੇ ਹਾਲ ਪੜ੍ਹਨ ਵਾਸਤੇ ਵੇਖੋ, 'ਸੀਤਲ ਸੁਨੇਹੇ', ਤੇ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ'

‡ ਇਨਾਇਤ ਅਲੀ ਖ਼ਾਂ, A Description of the Principal Kotla Afghans, p. 13-4.

ਕਿਸੇ ਰਾਜ ਵਾਸਤੇ ਉਹਦਾ ਆਪਣਾ ਮੁਲਕ, ਆਪਣੀ ਰਾਜਧਾਨੀ, ਆਪਣਾ ਝੰਡਾ, ਆਪਣੀ ਫ਼ੌਜ, ਆਪਣਾ ਬਾਦਸ਼ਾਹ, ਆਪਣਾ ਸਿੱਕਾ ਤੇ ਆਪਣੀ ਮੋਹਰ ਹੋਣੀ ਜ਼ਰੂਰੀ ਹੈ। ਸਿੱਖਾਂ ਕੋਲ ਗੁਰੂ ਗੋਬਿੰਦ ਸਿੰਘ ਜੀ ਦਾ ਬਖ਼ਸ਼ਿਆ ਹੋਇਆ ਆਪਣਾ ਝੰਡਾ (ਕੇਸਰੀ ਨਸ਼ਾਨ ਸਾਹਿਬ) ਹੈ ਸੀ। ਉਹਨਾਂ ਦਾ ਆਪਣਾ ਮੁਲਕ (ਜਿੱਤਿਆ ਹੋਇਆ ਪੰਜਾਬ) ਤੇ ਆਪਣਾ ਬਾਦਸ਼ਾਹ ਬੰਦਾ ਸਿੰਘ* ਸੀ। ਬਾਕੀ ਦੀਆਂ ਚੀਜ਼ਾਂ ਪੂਰੀਆਂ ਕਰਨ ਦੀ ਲੋੜ ਸੀ। ਪੰਜਾਬ ਵਿਚ ਆਉਂਦਿਆਂ ਹੀ ਬੰਦਾ ਸਿੰਘ ਨੇ ਇਹ ਸਭ ਕੁਛ ਸਥਾਪਨ ਕਰਨ ਦੀ ਨੀਤ ਧਾਰ ਲਈ ਸੀ। ਪਹਿਲਾਂ ਉਸਦਾ ਇਰਾਦਾ ਸਰਹਿੰਦ ਨੂੰ ਸਿੱਖ ਰਾਜ ਦੀ ਰਾਜਧਾਨੀ ਬਨਾਉਣ ਦਾ ਸੀ। ਏਸੇ ਵਾਸਤੇ ਹੀ ਲੁੱਟ ਸਮੇਂ ਸ਼ਹਿਰ ਨੂੰ ਪੂਰੀ ਤਰ੍ਹਾਂ ਬਰਬਾਦ ਨਹੀਂ ਸੀ ਕੀਤਾ ਗਿਆ। ਪਰ ਸਰਹਿੰਦ ਦਿੱਲੀ ਤੋਂ ਲਾਹੌਰ ਜਾਣ ਵਾਲੀ ਸ਼ਾਹੀ ਸੜਕ ਉੱਤੇ ਸੀ, ਇਸ ਵਾਸਤੇ ਏਥੇ ਸ਼ਾਹੀ ਸੈਨਾ ਦੇ ਹਮਲੇ ਦਾ ਡਰ ਬਹੁਤਾ ਸੀ। ਨਾਲੇ ਇਹ ਇਲਾਕਾ ਪੱਧਰ ਮੈਦਾਨ ਸੀ, ਸੋ ਹਮਲਾ ਹੋ ਵੀ ਸੌਖਾ ਹੀ ਸਕਦਾ ਸੀ। ਇਸ ਕਾਰਨ ਸਰਹਿੰਦ ਦੀ ਥਾਂ ਬੰਦਾ ਸਿੰਘ ਨੇ 'ਲੋਹਗੜ੍ਹ' ਨੂੰ ਰਾਜਧਾਨੀ ਬਨਾਉਣ ਵਾਸਤੇ ਚੁਣਿਆਂ। ਇਸ ਥਾਂ ਦਾ ਪਹਿਲਾ ਨਾਂ ਮੁਖ਼ਲਿਸਪੁਰ ਸੀ। ਸਭ ਤੋਂ ਪਹਿਲਾਂ ਇਹ ਕਿਲ੍ਹਾ ਸ਼ੇਰਸ਼ਾਹ ਸੂਰੀ ਦੇ ਪੁੱਤਰ ਸਲੀਮ ਸ਼ਾਹ ਦੇ ਅਹਿਦ ਵਿਚ ਬਣਨਾ ਆਰੰਭ ਹੋਇਆ। ਉਸਨੇ ਇਸ ਦਾ ਨਾਂ 'ਪਾਵਾ ਗੜ੍ਹ' ਰੱਖਿਆ ਸੀ। ਪਰ ਇਹ ਅਧੂਰਾ ਹੀ ਰਹਿ ਗਿਆ, ਤੇ ਜਿੰਨਾਂ-ਕੁ ਬਣਿਆਂ ਸੀ; ਉਹ ਵੀ ਥੋੜੇ ਸਮੇਂ ਵਿਚ ਹੀ ਖੋਲੇ ਹੋ ਗਿਆ। ਪਿਛੋਂ ਸ਼ਾਹ ਜਹਾਨ ਨੇ ਏਥੇ ਸ਼ਕਾਰਗਾਹ ਬਨਾਉਣ ਦਾ ਹੁਕਮ ਦਿਤਾ। ਉਸਨੂੰ ਇਮਾਰਤਾਂ ਬਨਾਉਣ ਤੇ ਸ਼ਕਾਰ ਖੇਡ੍ਹਣ ਦਾ ਬੜਾ ਸ਼ੌਕ ਸੀ। ਉਸਦੇ ਇਕ ਅਹਿਲਕਾਰ ਮੁਖ਼ਲਿਸ ਖ਼ਾਂ ਨੇ ਇਹ ਕਿਲ੍ਹਾ ਤੇ ਸ਼ਾਹੀ ਮਹਿਲ ਬਣਵਾਏ, ਤੇ ਓਸੇ ਦੇ ਨਾਂ ਤੇ ਇਸ ਦਾ ਨਾਂ ਮੁਖ਼ਲਿਸਪੁਰ ਪੈ ਗਿਆ। ਬਾਦਸ਼ਾਹ ਸ਼ਾਹ ਜਹਾਨ ਕਈ ਵਾਰ ਗਰਮੀਆਂ ਵਿਚ ਏਥੇ ਸ਼ਕਾਰ ਖੇਡਣ ਆਇਆ ਕਰਦਾ ਸੀ ਇਹ ਕਿਲ੍ਹਾ ਸਢੋਰੇ ਤੋਂ ਪੰਜ-ਛੇ ਕੋਹ ਵਿਥ ਉੱਤੇ ਪਹਾੜ ਦੀ ਕੰਢੀ ਵਿਚ ਸੀ। ਸਿੱਖਾਂ

---

* ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੯੧।

ਨੇ ਫ਼ਤਹਿ ਕਰਕੇ ਇਸ ਦਾ ਨਾਮ 'ਲੋਹਗੜ੍ਹ' ਰਖਿਆ। ਅਜ ਕੱਲ੍ਹ ਲੋਹਗੜ੍ਹ ਦਾ ਥੇਹ ਪਿੰਡ ਪੰਮੂੰ ਵਾਲਾ ਦੀ ਹੱਦ ਅੰਦਰ ਹੈ। ਕਿਲ੍ਹਾ ਬੜੇ ਉੱਚੇ ਟਿੱਬੇ ਉੱਤੇ ਸੀ, ਜਿਸ ਦੇ ਦੋਹੀਂ ਪਾਸੀਂ ਦੋ ਖੋਲਾਂ (ਛੋਟੀਆਂ ਨਦੀਆਂ) ਵਗਦੀਆਂ ਸਨ, ਜੋ ਪਿਛੋਂ ਇਕੋ ਸੀ, ਤੇ ਟਿੱਬੇ ਦੇ ਨੇੜੇ ਆ ਕੇ ਦੋ ਬਣ ਕੇ ਉਸਦੇ ਉਦਾਲੇ ਵਗਣ ਲੱਗ ਪਈਆਂ ਸਨ। ਇਹਨਾਂ ਦੇ ਨਾਂ ਪੰਮੂੰ ਵਾਲੀ ਖੋਲ ਤੇ ਡਸਕੇ ਵਾਲੀ ਖੋਲ—ਲਾਗੇ ਦੇ ਦੋਹਾਂ ਪਿੰਡਾਂ ਦੇ ਨਾਮ ਉੱਤੇ ਪੈ ਗਏ।

## ਰਾਜਧਾਨੀ ਤੇ ਸੰਮਤ

ਬੰਦਾ ਸਿੰਘ ਏਥੇ ਆਇਆ, ਤਾਂ ਕਿਲ੍ਹਾ ਕੁਝ ਚੰਗੀ ਹਾਲਤ ਵਿਚ ਨਹੀਂ ਸੀ। ਉਸਨੇ ਦੁਬਾਰਾ ਕਿਲ੍ਹਾ ਮੁਰੰਮਤ ਕੀਤਾ ਤੇ ਇਸ ਨੂੰ ਸਿੱਖਾਂ ਦੀ ਰਾਜਧਾਨੀ ਬਣਾਇਆ। ਸਰਹਿੰਦ ਆਦਿ ਦੀ ਲੁੱਟ ਦਾ ਸਾਰਾ ਮਾਲ ਏਥੇ ਕੱਠਾ ਕੀਤਾ। ਬਾਕੀ ਇਲਾਕਿਆਂ ਵਿਚੋਂ ਵੀ ਜੋ ਕੁਛ ਟ ਜ਼ਰਾਨੇ ਜਾਂ ਮਾ-ਲਾ ਤਰਦਾ, ਸਭ ਏਥੇ ਦਾਖ਼ਲ ਕੀਤਾ ਜਾਂਦਾ। ਕਿਲ੍ਹੇ ਦੇ ਉੱਤੇ ਕੇਸਰੀ ਨਸ਼ਾਨ ਝੁਲਦਾ ਸੀ, ਵਿਚ ਖ਼ਾਲਸਾ ਫ਼ੌਜਾਂ ਗੱਜਦੀਆਂ ਸਨ, ਬੰਦਾ ਸਿੰਘ ਸ਼ਾਹੀ ਮਹਿਲ ਵਿਚ ਰਹਿੰਦਾ ਸੀ, ਲੋਕ ਸਾਰੇ ਉਸਨੂੰ ਸਿੱਖਾਂ ਦਾ ਬਾਦਸ਼ਾਹ ਆਖਦੇ ਸਨ। ਉਹ ਹਰ ਗੱਲ ਵਿਚ ਸਿੱਖਾ ਸ਼ਾਹੀ ਨੂੰ ਮੁਗ਼ਲ ਰਾਜ ਦੇ ਬਰਾਬਰ ਕਰਨਾ ਚਾਹੁੰਦਾ ਸੀ। ਹਰ ਇਕ ਮੁਗ਼ਲ ਬਾਦਸ਼ਾਹ ਜਦ ਤਖ਼ਤ 'ਤੇ ਬੈਠਦਾ, ਤਾਂ ਆਪਣਾ ਸੰਨਿ-ਜਲੂਸ ਜਾਰੀ ਕਰਦਾ। ਬੰਦਾ ਸਿੰਘ ਨੇ ਵੀ ਸਰਹਿੰਦ ਦੀ ਫ਼ਤਹਿ ਵਾਲੇ ਦਿਨ ਤੋਂ ਸਿੱਖਰਾਜ ਦਾ ਸੰਮਤ ਜਾਰੀ ਕੀਤਾ। ਫਿਰ ਉਸਨੇ ਗੁਰੂ ਮਹਾਰਾਜ ਦੇ ਨਾਮ ਉੱਤੇ ਸਿੱਕਾ ਬਣਾਇਆ, ਜਿਸ ਦੇ ਇਕ ਪਾਸੇ ਲਿਖਿਆ ਹੋਇਆ ਸੀ :

## ਸਿੱਕਾ (ਫ਼ਾਰਸੀ ਵਿਚ)

"ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ
ਫ਼ਤਹਿ ਗੋਬਿੰਦ ਸਿੰਘ ਸ਼ਾਹਿ ਸ਼ਾਹਾਂ ਫ਼ਜ਼ਲਿ ਸੱਚਾ ਸਾਹਿਬ ਅਸਤ"

ਤੇ ਦੂੱਜੇ ਪਾਸੇ ਸਿਕੇ ਦੇ ਅੱਖਰ ਸਨ,

'ਜ਼ਰਬ ਬਾ ਅਮਾਨੁੱਦਹਿਰ ਮਸੱਵਰਤ
ਸ਼ਹਿਰ ਜ਼ੀਨਤੁੱਤਖ਼ਤਿ ਮੁਬਾਰਕ ਬਖ਼ਤ'

## ਮੋਹਰ

ਬੰਦਾ ਸਿੰਘ ਨੇ ਇਕ ਸ਼ਾਹੀ ਮੋਹਰ ਵੀ ਬਣਵਾਈ, ਜੋ ਫ਼ਾਰਸੀ ਅੱਖਰਾਂ ਵਿਚ ਗੋਲ ਸ਼ਕਲ ਦੀ ਪੈਸੇ ਨਾਲੋਂ ਜ਼ਰਾ ਕੁ ਛੋਟੀ ਸੀ, ਤੇ ਹੁਕਮ-ਨਾਮਿਆਂ ਉੱਤੇ ਲਾਈ ਜਾਂਦੀ ਸੀ। ਉਸਦੇ ਅੱਖਰ ਸਨ :

"ਦੇਗ਼ ਉ ਤੇਗ਼ ਉ ਫ਼ਤਹਿ ਉ ਨੁਸਰਤ ਬੇਦਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ"

ਹੁਣ ਮੁਗਲਾਂ ਵਾਂਗ ਸਿੱਖਾਂ ਕੋਲ ਸਭ ਕੁਛ ਆਪਣਾ ਸੀ : ਮੁਲਕ, ਤਖ਼ਤ, ਰਾਜਧਾਨੀ, ਸਿੱਕਾ, ਮੋਹਰ, ਝੰਡਾ, ਫ਼ੌਜ, ਬਾਦਸ਼ਾਹ, ਆਦਿ। ਫ਼ਰਕ ਕੇਵਲ ਏਨਾ ਸੀ, ਕਿ ਮੁਗਲ ਬਾਦਸ਼ਾਹ ਦਾ ਸਭ ਕੁਛ ਆਪਣੇ ਨਾਂ ਥੱਲੇ ਸੀ, ਤੇ ਸਿੱਖਾਂ ਦਾ ਸਭ ਕੁਛ ਗੁਰੂ ਮਹਾਰਾਜ ਦੇ ਨਾਮ ਥੱਲੇ। ਬੰਦਾ ਸਿੰਘ ਆਪਣੇ ਆਪ ਨੂੰ ਗੁਰੂ ਮਹਾਰਾਜ ਦਾ ਬੰਦਾ (ਗ਼ੁਲਾਮ) ਕਹਿੰਦਾ ਸੀ, ਤੇ ਬਾਕੀ ਸਭ ਉਸ ਨੂੰ ਬਾਦਸ਼ਾਹ ਆਖਦੇ ਸਨ।

## ਜ਼ਿਮੀਂਦਾਰਾ ਢੰਗ ਉਡਾ ਕੇ ਨਵਾਂ ਢੰਗ ਚਾਲੂ ਕੀਤਾ

ਓਸ ਵੇਲੇ ਸਿੱਖਾਂ ਦਾ ਸਿਰਫ਼ ਜੰਗੀ ਰਾਜ ਸੀ। ਬੰਦਾ ਸਿੰਘ ਨੂੰ ਬਾਕਾਇਦਾ ਰਾਜ ਸਥਾਪਨ ਕਰਨ ਦਾ ਸਮਾਂ ਨਹੀਂ ਮਿਲਿਆ। ਫਿਰ ਵੀ ਇਸ ਥੋੜੇ ਜਿਹੇ ਸਮੇਂ ਵਿਚ ਉਸਨੇ ਪੰਜਾਬ ਦੇ ਜੱਟਾਂ ਵਾਸਤੇ ਜੋ ਕੁਛ ਕੀਤਾ, ਹਿੰਦੁਸਤਾਨ ਦੇ ਕਿਸੇ ਹੋਰ ਬਾਦਸ਼ਾਹ ਨੇ ਨਹੀਂ ਕੀਤਾ। ਮੁਗ਼ਲ ਰਾਜ ਵਿਚ ਸਾਰੇ ਜ਼ਿਮੀਂਦਾਰੀ ਸਿਲਸਿਲਾ ਸੀ*। ਵੱਡੇ ਵੱਡੇ ਜ਼ਿਮੀਂਦਾਰ ਆਪਣੇ ਮੁਜ਼ਾਰਿਆਂ ਤੋਂ ਮਨ ਮਰਜ਼ੀ ਦਾ ਹਿੱਸਾ ਵਸੂਲ ਕਰਦੇ, ਤੇ ਅਗ੍ਹਾਂ ਬਾਦਸ਼ਾਹ ਨੂੰ ਮਾਮਲਾ ਤਾਰਦੇ। ਅਸਲੀ ਅਰਥਾਂ ਵਿਚ ਉਹ ਜ਼ਿਮੀਂਦਾਰ ਹੀ ਇਲਾਕੇ ਦੇ ਹਾਕਮ ਸਨ, ਜੋ ਪਰਜਾ ਉੱਤੇ ਮਨ-ਭਾਉਂਦੇ ਜ਼ੁਲਮ ਕਰਦ

---

* ਜਿਵੇਂ ਯੂ. ਪੀ., ਬੰਗਾਲ ਆਦਿ ਵਿਚ ਸੰਨ ੧੯੪੭ ਈ. ਤੋਂ ਪਹਿਲਾਂ ਤਕ ਸੀ। ਪਿੰਡਾਂ ਦੇ ਮਾਲਕ ਵੱਡੇ ਵੱਡੇ ਜ਼ਿਮੀਦਾਰ Land Lord ਸਨ, ਤੇ ਵਾਹੀ ਕਰਨ ਵਾਲੇ ਸਭ ਮੁਜ਼ਾਰੇ, ਜਿਨ੍ਹਾਂ ਦਾ ਜ਼ਮੀਨ ਉੱਤੇ ਕੋਈ ਹੱਕ ਨਹੀਂ ਸੀ। ਉਹ ਵਿਚਾਰੇ ਪੂਰੀ ਤਰ੍ਹਾਂ ਜ਼ਿਮੀਦਾਰ ਦੇ ਰਹਿਮ ਉੱਤੇ ਹੁੰਦੇ ਸਨ।

ਸਨ। ਬੰਦਾ ਸਿੰਘ ਨੇ ਆਪਣੇ ਇਲਾਕੇ ਵਿਚੋਂ ਜ਼ਿਮੀਂਦਾਰੀ ਢੰਗ ਉਡਾ ਦਿਤਾ, ਤੇ ਵਾਹੀ ਕਰਨ ਵਾਲਿਆਂ ਨੂੰ ਜ਼ਮੀਨ ਦਾ ਮਾਲਕ ਥਾਪ ਕੇ ਸਿੱਧਾ ਉਹਨਾਂ ਤੋਂ ਮਾਮਲਾ ਲਿਆ। ਏਸੇ ਢੰਗ ਨੂੰ ਪਿੱਛੋਂ ਸਿੱਖ ਮਿਸਲਾਂ ਨੇ ਚਾਲੂ ਰਖਿਆ ਤੇ ਮਹਾਰਾਜਾ ਰਣਜੀਤ ਸਿੰਘ ਨੇ ਸਾਰੇ ਪੰਜਾਬ ਵਿਚ ਸਦਾ ਵਾਸਤੇ ਪੱਕਿਆਂ ਕਰ ਦਿਤਾ। ਏਸੇ ਦਾ ਚੰਗਾ ਫਲ, ਅੱਜ ਪੰਜਾਬ ਦਾ ਹਰ ਇਕ ਜੱਟ ਜ਼ਮੀਨ ਦਾ ਮਾਲਕ ਹੈ। ਇਹ ਨਵਾਂ ਢੰਗ ਚਾਲੂ ਹੋਣ ਨਾਲ ਕੁਛ ਜ਼ਿਮੀਂਦਾਰ ਤਾਂ ਸਿੱਖਾਂ ਨਾਲ ਦਿਲੋਂ ਨਾਰਾਜ਼ ਹੋ ਗਏ, ਪਰ ਹਜ਼ਾਰਾਂ ਗ਼ਰੀਬ ਜੱਟ ਉਹਨਾਂ ਦੇ ਧੰਨਵਾਦੀ ਹੋਏ, ਤੇ ਅੰਮ੍ਰਿਤ ਛਕ ਕੇ ਸਿੰਘਾਂ ਦੇ ਦਲ ਵਿਚ ਰਲ ਗਏ।

## ਫ਼ਤਹਿ ਦਰਸ਼ਨ

ਏਸੇ ਸਮੇਂ ਬੰਦਾ ਸਿੰਘ ਨੇ ਇਕ ਨਵਾਂ ਜੰਗੀ ਨਾਅਰਾ War Cry 'ਫ਼ਤਹਿ ਦਰਸ਼ਨ' ਚਾਲੂ ਕੀਤਾ, ਪਰ ਪੁਰਾਣੇ ਸਿੱਖਾਂ ਨੇ ਉਸਨੂੰ ਪਰਵਾਨ ਨਾ ਕੀਤਾ। ਇਸ ਵਾਸਤੇ ਉਹ ਬੰਦਾ ਸਿੰਘ ਦੇ ਸਮੇਂ ਵਿਚ ਹੀ ਬੰਦ ਕਰ ਦਿਤਾ ਗਿਆ।

## ਸਿੱਖਾਂ ਦਾ ਰੁਹਬ

ਉਸ ਵੇਲੇ ਸਿੱਖ ਆਪਣੇ ਆਪ ਨੂੰ ਦੇਸ ਦੇ ਪੂਰਨ ਬਾਦਸ਼ਾਹ ਤੇ ਗ਼ਰੀਬਾਂ ਦੇ ਸਹਾਈ ਸਮਝਦੇ ਸਨ। ਜੇ ਕੋਈ ਪਿੰਡ ਦਾ ਕੰਮੀ, ਸਿੰਘਾਂ ਦੇ ਦਲ ਵਿਚ ਜਾ ਰਲਦਾ, ਅੰਮ੍ਰਿਤ ਛਕ ਕੇ ਸਿੰਘ ਬਣ ਜਾਂਦਾ, ਤੇ ਫਿਰ ਬੰਦਾ ਸਿੰਘ ਵੱਲੋਂ ਆਪਣੇ ਹੀ ਪਿੰਡ ਦਾ ਹਾਕਮ ਮੁਕਰਰ ਹੋ ਕੇ ਆਉਂਦਾ, ਤਾਂ ਉਸਦੇ ਪਿੰਡ ਦੇ ਪਤਵੰਤੇ ਚੌਧਰੀ ਹੱਥ ਬੰਨ੍ਹ ਕੇ ਉਸਦੇ ਹੁਕਮ ਦੀ ਉਡੀਕ ਵਿਚ ਆ ਖਲੋਂਦੇ। ਕਿਸੇ ਦੀ ਤਾਕਤ ਨਹੀਂ ਸੀ, ਕਿ ਉਸਦੇ ਹੁਕਮ ਨੂੰ ਅਦੂਲ ਸਕਦਾ*।

ਖ਼ਾਲਸੇ ਦੀ ਚੜ੍ਹਦੀ ਕਲਾ ਵੇਖ ਕੇ ਦੂਰ ਨੇੜੇ ਦੇ ਅਨੇਕਾਂ ਹਿੰਦੂ ਸਿੱਖ ਬਣ ਗਏ। ਕੋਈ ਮੁਸਲਮਾਨ ਵੀ ਆਪਣੇ ਆਪ ਨੂੰ ਸਿੱਖ ਅਖਵਾਉਣ ਲੱਗ ਪਏ। ਮੁਗ਼ਲਰਾਜ ਵਿਚ ਬਹੁਤ ਸਾਰੇ ਹਿੰਦੂ ਧੱਕੋ ਧੱਕੀ—ਬੜੇ ਜ਼ੁਲਮ ਤੇ

---

* Irvine, Later Mughals, I. pages 98-9.

ਡਰ ਹੇਠਾਂ—ਮੁਸਲਮਾਨ ਕੀਤੇ ਗਏ ਸਨ। ਉਹਨਾਂ ਦਿਲੋਂ ਇਸਲਾਮ ਪ੍ਰਵਾਨ ਨਹੀਂ ਸੀ ਕੀਤਾ। ਜਿਸ ਵੇਲੇ ਮੁਗ਼ਲਾਂ ਦੀ ਜ਼ੁਲਮੀ ਤਲਵਾਰ ਜ਼ਰਾ ਸਿਰੋਂ ਪਾਸੇ ਹੋਈ, ਤਾਂ ਉਹਨਾਂ ਨੇ ਇਸਲਾਮ ਨੂੰ ਮੱਥਾ ਟੇਕਿਆ ਤੇ ਸਿੱਖੀ ਧਾਰਨ ਕਰ ਲਈ। ਹਿੰਦੂ ਧਰਮ ਤਾਂ ਇਕ ਵਾਰ ਪਤਤ ਹੋ ਚੁਕੇ ਨੂੰ (ਭਾਵੇਂ ਉਹ ਧੱਕੇ ਨਾਲ ਹੀ ਕੀਤਾ ਗਿਆ ਹੋਵੇ) ਵਾਪਸ ਲੈਣ ਵਾਸਤੇ ਤਿਆਰ ਨਹੀਂ ਸੀ, ਤੇ ਗੁਰੂ ਨਾਨਕ ਦਾ ਬੂਹਾ ਹਰ ਇਕ ਵਾਸਤੇ ਖੁੱਲ੍ਹਾ ਸੀ। ਸੋ ਉਹਨਾਂ ਸਤਾਇਆਂ ਹੋਇਆਂ ਵੀ ਉਸ ਬੰਦੀ-ਛੋੜ ਦਾ ਲੜ ਫੜਨਾ ਚੰਗਾ ਸਮਝਿਆ। ਇਸ ਤਰ੍ਹਾਂ ਸਿੱਖਾਂ ਦੀ ਗਿਣਤੀ ਉਸ ਵੇਲੇ ਬਹੁਤ ਵਧ ਗਈ।

## ਉਨਾਰਸਾ ਦੇ ਸਿੱਖ

ਇਹ ਨਵੇਂ ਸਿੱਖ ਸਜਣ ਦੀ ਲਹਿਰ ਦੋਹਾਂ ਦਰਿਆਵਾਂ (ਸਤਲੁਜ-ਜਮਨਾ) ਦੇ ਅੰਦਰ-ਅੰਦਰ ਹੀ ਨਹੀਂ ਰਹੀ, ਸਗੋਂ ਦੂਰ ਤਕ ਖਿੱਲਰ ਗਈ। ਜਮਨਾ ਤੋਂ ਪਾਰ ਪਰਗਣਾ ਦੇਉਬੰਦ ਵਿਚ ਪਿੰਡ ਉਨਾਰਸਾ ਦੇ ਬਹੁਤ ਸਾਰੇ ਵਸਨੀਕ ਸਿੱਖ ਸਜ ਗਏ। ਜਲਾਲਾਬਾਦ ਦਾ ਫ਼ੌਜਦਾਰ ਜਲਾਲ ਖ਼ਾਂ ਇਹ ਸੁਣ ਕੇ ਸਹਾਰ ਨਾ ਸਕਿਆ। ਉਸ ਨੇ ਉਨਾਰਸਾ ਦੇ ਸਾਰੇ ਸਿੱਖ ਫੜ ਕੇ ਕੈਦ ਕਰ ਲਏ। ਉਹਨਾਂ ਦਾ ਜਥੇਦਾਰ ਕਪੂਰ ਸਿੰਘ ਸੀ, ਜੋ ਬੰਦਾ ਸਿੰਘ ਦੇ ਹਜ਼ੂਰੋਂ ਉਸ ਇਲਾਕੇ ਦਾ ਪਰਚਾਰਕ ਬਣ ਕੇ ਗਿਆ ਸੀ। ਉਸ ਨੇ ਸਾਰਾ ਹਾਲ ਬੰਦਾ ਸਿੰਘ ਨੂੰ ਲਿਖ ਘੱਲਿਆ।

## ਸਿੰਘਾਂ ਦੀ ਚੜ੍ਹਾਈ ਜਮਨਾ ਪਾਰ

ਸੁਣਦਿਆਂ ਸਾਰ ਬੰਦਾ ਸਿੰਘ ਲੋਹਗੜ੍ਹ ਤੋਂ ਫ਼ੌਜ ਲੈ ਕੇ ਚੜ੍ਹ ਪਿਆ। ਸਿੰਘ ਰਾਜ-ਘਾਟ ਤੋਂ ਦਰਿਆ ਜਮਨਾ ਟੱਪੇ, ਤੇ ਸਹਾਰਨਪੁਰ ਨੂੰ ਸਿੱਧੇ ਹੋ ਪਏ। ਸਹਾਰਨਪੁਰ ਸੂਬਾ ਦਿੱਲੀ ਦੀ ਇਕ ਸਰਕਾਰ ਸੀ, ਜਿਸਦੇ ਮਾਤਹਿਤ ਦੇਉਬੰਦ, ਰਾਮਪੁਰ, ਨਨੌਤਾ, ਥੰਨਾ ਭਵਨ ਆਦਿ ੨੯ ਪਰਗਣੇ ਸਨ।

## ਸਹਾਰਨਪੁਰ 'ਤੇ ਹਮਲਾ

ਜਮਨਾ ਤੋਂ ਪਾਰ ਹੁੰਦਿਆਂ ਹੀ ਸਿੰਘਾਂ ਸਹਾਰਨਪੁਰ ਨੂੰ ਖ਼ਤ ਲਿਖਿਆ, ਕਿ ਜਾਂ ਈਨ ਮੰਨੋ, ਜਾਂ ਲੜਾਈ ਵਾਸਤੇ ਤਿਆਰ ਹੋ ਜਾਵੋ। ਉਥੋਂ ਦਾ

ਹਾਕਮ ਸੱਯਦ ਅਲੀ ਮੁਹੰਮਦ ਖ਼ਾਂ ਬੜਾ ਕਮਜ਼ੋਰ ਤੇ ਡਰਾਕਲ ਸੀ। ਸਿੰਘਾਂ ਦਾ ਹਲਕਾਰਾ ਪਹੁੰਚਦਿਆਂ ਹੀ ਉਹਦੀ ਸੁੱਧ ਬੁੱਧ ਜਾਂਦੀ ਰਹੀ। ਸ਼ਹਿਰ ਦੇ ਅਮੀਰ ਤੇ ਤੁਰਦੇ ਬੰਦੇ ਬੜਾ ਆਖ ਰਹੇ, ਕਿ ਤਕੜੇ ਹੋਵੋ, ਅਸੀਂ ਹਰ ਤਰ੍ਹਾਂ ਮਦਦ ਕਰਾਂਗੇ, ਪਰ ਉਹ ਏਹਾ ਕਹੀ ਗਿਆ, ਕਿ ਟਾਕਰਾ ਕਰਕੇ ਸੱਤਿਆ ਨਾਸ ਕਰਾਉਣ ਨਾਲੋਂ ਨੱਸ ਜਾਣਾ ਹੀ ਚੰਗਾ ਹੈ। ਉਹਦੀਆਂ ਅੱਖਾਂ ਅੱਗੇ ਸਢੌਰੇ ਤੇ ਸਰਹਿੰਦ ਦੀ ਕਤਲਾਮ ਫਿਰ ਰਹੀ ਸੀ। ਉਸਨੇ ਕਿਸੇ ਦੀ ਇਕ ਨਾ ਮੰਨੀ, ਤੇ ਰਾਤ ਪੈਂਦਿਆਂ ਹੀ ਮਾਲ ਅਸਬਾਬ ਸੰਭਾਲ ਕੇ ਸਣੇ ਪਰਵਾਰ ਦਿੱਲੀ ਨੂੰ ਨੱਸ ਗਿਆ।

ਜਦੋਂ ਸਿੰਘ ਸ਼ਹਿਰ ਸਹਾਰਨਪੁਰ ਦੇ ਨੇੜੇ ਪੁੱਜੇ, ਸ਼ਹਿਰ ਦੇ ਕੁਛ ਮਨਚਲੇ ਬੰਦੇ ਹਥਿਆਰ ਲੈ ਕੇ ਖ਼ਾਲਸੇ ਦੇ ਟਾਕਰੇ ਵਾਸਤੇ ਨਿਕਲੇ। ਪਹਿਲੀ ਝੜਪ ਵਿਚ ਹੀ ਸਿੰਘਾਂ ਨੇ ਉਹਨਾਂ ਨੂੰ ਪਛਾੜ ਦਿਤਾ। ਹੁਣ ਸ਼ਹਿਰ ਦੀ ਸ਼ਾਮਤ ਆ ਗਈ। ਜਿਸਨੇ ਵੀ ਜ਼ਰਾ ਹੱਥ ਹਿਲਾਇਆ, ਉਹ ਜਮਪੁਰ ਪੁਚੱਾ ਦਿਤਾ ਗਿਆ। ਬਚਾਉ ਸਿਰਫ਼ ਉਸਦਾ ਹੋਇਆ, ਜਿਸਨੇ ਹਥਿਆਰ ਸੁਟ ਕੇ ਈਨ ਮੰਨ ਲਈ। ਸਾਰਾ ਸ਼ਹਿਰ ਲੁੱਟ ਲਿਆ ਗਿਆ, ਤੇ ਸ਼ਾਹੀ ਹਾਕਮਾਂ ਦੇ ਘਰ ਸਾੜ ਦਿੱਤੇ ਗਏ। ਸ਼ਹਿਰ ਬੜਾ ਧਨਾਢ ਸੀ, ਸੋ ਬਹੁਤ ਸਾਰਾ ਸਾਮਾਨ, ਨਕਦ ਤੇ ਹੀਰੇ ਜਵਾਹਰ ਜੇਤੂਆਂ ਦੇ ਹੱਥ ਆਏ। ਇਕ ਸ਼ਹਿਰ ਦੇ ਮਾਰਨ ਨਾਲ ਤੇ ਫ਼ੌਜਦਾਰ ਦੇ ਨੱਸ ਜਾਣ ਕਰਕੇ ਅਟਸਟੇ ਅੱਧੀ ਸਰਕਾਰ ਸਿੱਖਾਂ ਦੇ ਕਬਜ਼ੇ ਵਿਚ ਆ ਗਈ*। ਸਹਾਰਨ ਪੁਰ ਦਾ ਸਾਰਾ ਉਦਾਲਾ ਲੁੱਟ ਲਿਆ। ਦਿਨਾਂ ਵਿਚ ਚੁਫੇਰੇ ਸੂੰਞ ਵਰਤ ਗਈ।

## ਬੇਹੁਟ ਮਾਰਿਆ

ਸਹਾਰਨਪੁਰ ਤੋਂ ੧੨ ਮੀਲ ਉੱਤਰ ਵੱਲ ਪੀਰਜ਼ਾਦਿਆਂ ਦਾ ਪਿੰਡ ਬੇਹੁਟ ਸੀ। ਉਹ ਪੀਰਜ਼ਾਦੇ ਗਊ ਹੱਤਿਆ ਤੇ ਇਲਾਕੇ ਦੇ ਗ਼ਰੀਬ ਹਿੰਦੂਆਂ ਉੱਤੇ ਜ਼ੁਲਮ ਕਰਨ ਵਿਚ ਬੜੇ ਮਸ਼ਹੂਰ ਸਨ। ਉਹ ਬਦੋ ਬਦੀ ਹਿੰਦੂਆਂ ਦਾ ਮਾਲ ਲੁੱਟ ਲਿਆ ਕਰਦੇ ਸਨ, ਤੇ ਬਜ਼ਾਰਾਂ ਵਿਚ ਤੇ ਹਿੰਦੂਆਂ ਦੇ ਘਰਾਂ ਵਿਚ ਗਊਆਂ ਮਾਰਿਆ ਕਰਦੇ ਸਨ। ਇਹ ਸਮਾਚਾਰ ਸੁਣਦਿਆਂ ਹੀ ਸਿੰਘ

* ਮੁਹੰਮਦ ਹਾਰੀਸੀ, ਇਬਰਤ ਨਾਮਾ, ਪੰਨਾ ੪੧।

ਬੇਹੁਟ'ਤੇ ਜਾ ਪਏ। ਪੀਰਜ਼ਾਦਿਆਂ ਅੱਗੋਂ ਟਾਕਰੇ ਦਾ ਵਿਅਰਥ ਯਤਨ ਕੀਤਾ। ਜਿਸ ਕਰਕੇ ਸਾਰਾ ਟੱਬਰ ਹੀ ਤਲਵਾਰ ਦੀ ਧਾਰ ਲੰਘਾਂ ਦਿਤਾ ਗਿਆ। ਉਹਨਾਂ ਵਿਚੋਂ ਇਕ ਬੁਲੰਦ ਸ਼ਹਿਰ ਗਿਆ ਹੋਇਆ ਸੀ, ਸੋ ਉਸ ਘਰਾਣੇ ਦੀ ਜੜ੍ਹ ਬਾਕੀ ਰਹਿ ਗਈ। ਮਾਲ ਧਨ ਲੁੱਟ ਕੇ ਤੇ ਪੀਰਜ਼ਾਦਿਆਂ ਦੀ ਹਵੇਲੀ ਸਾੜ ਕੇ ਸਿੰਘ ਫਿਰ ਸਹਾਰਨਪੁਰ ਨੂੰ ਮੁੜ ਆਏ।

## ਜਲਾਲ ਖ਼ਾਂ ਤੇ ਜਲਾਲਾਬਾਦ

ਏਥੋਂ ਬੰਦਾ ਸਿੰਘ ਨੇ ਜਲਾਲ ਖ਼ਾਂ ਵੱਲ ਹਲਕਾਰਾ ਭੇਜਿਆ, ਕਿ ਕੈਦੀ ਸਿੰਘ ਛੱਡ ਦਿਓ ਤੇ ਸਾਡੀ ਈਨ ਮੰਨ ਲਵੋ, ਨਹੀਂ ਤਾਂ ਖ਼ਾਲਸਾ ਆ ਰਿਹਾ ਹੈ। ਜਲਾਲ ਖ਼ਾਂ ਬੜੇ ਹੌਸਲੇ ਵਾਲਾ ਪਠਾਣ ਸੀ। ਉਹ ਕਈਆਂ ਲੜਾਈਆਂ ਵਿਚ ਅੱਗੇ ਲੜ ਚੁੱਕਾ ਸੀ। ਦੱਖਣ ਦੀਆਂ ਲੜਾਈਆਂ ਵਿਚ ਉਹ ਔਰੰਗਜ਼ੇਬ ਦੇ ਨਾਲ ਰਿਹਾ ਸੀ। ਉਸਨੇ ਰਾਜਪੂਤਾਂ ਦਾ ਖੇੜਾ 'ਮਨਿਹਾਰ' ਉਜਾੜ ਕੇ ਉਸ ਦੀ ਥਾਂ ਜਲਾਲਾਬਾਦ ਵਸਾਇਆ ਸੀ। ਉਸ ਕੋਲ ਖ਼ੈਬਰੀ ਪਠਾਣਾਂ ਦੀ ਬੜੀ ਤਕੜੀ ਫ਼ੌਜ ਸੀ, ਤੇ ਸ਼ਹਿਰ ਤੇ ਕਿਲ੍ਹਾ ਬੜਾ ਮਜ਼ਬੂਤ। ਸਿੱਖ ਹਲਕਾਰੇ ਨਾਲ ਉਸਨੇ ਬਹੁਤ ਬੁਰਾ ਸਲੂਕ ਕੀਤਾ। ਉਸਨੂੰ ਗਧੇ 'ਤੇ ਚੜ੍ਹਾ ਕੇ ਸ਼ਹਿਰ ਦੇ ਬਜ਼ਾਰਾਂ ਵਿਚ ਫੇਰਿਆ, ਤੇ ਅੰਤ ਮਾਰ ਕੁਟ ਕੇ ਵਾਪਸ ਭੇਜਿਆ।

ਇਹ ਦੁੱਖ ਭਰੀ ਕਹਾਣੀ ਸੁਣ ਕੇ ਸਿੰਘਾਂ ਨੂੰ ਅੱਗ ਲੱਗ ਉੱਠੀ। ਉਨ੍ਹਾਂ ਝੱਟ ਜਲਾਲਾਬਾਦ ਵੱਲੇ ਚਾਲੇ ਪਾ ਦਿਤੇ। ਸਿੱਧੇ ਰਾਹ ਤੋਂ ਪੰਜ-ਕੁ ਮੀਲ ਪਾਸੇ ਉੱਤੇ 'ਅੰਬੇਟਾ' ਸੀ। ਏਥੇ ਬਹੁਤੀ ਵਸੋਂ ਪਠਾਣਾਂ ਤੇ ਗੁੱਜਰਾਂ ਦੀ ਸੀ। ਇਲਾਕੇ ਦਾ ਮਸ਼ਹੂਰ ਪੀਰ ਸ਼ੇਖ ਅੱਬੁੱਲ ਮੁਆਲੀ ਏਥੇ ਰਹਿੰਦਾ ਸੀ, ਜਿਸਦੇ ਮੁਰੀਦ ਸਾਰੇ ਇਲਾਕੇ ਵਿਚੋਂ ਏਥੇ ਚੜ੍ਹਾਵੇ ਚੜ੍ਹਾਉਂਦੇ ਸਨ। ਸ਼ਹਿਰ ਚੰਗਾ ਧਨਾਢ ਸੀ। ਸਿੰਘਾਂ ਨੇ ਪਹਿਲਾਂ ਏਸੇ ਪਾਸੇ ਦਾ ਰੁਕ ਕੀਤਾ। ਸ਼ੇਖ ਅੱਬੁੱਲ ਮੁਆਲੀ ਨੇ ਕਿਸੇ ਕਿਸਮ ਦਾ ਟਾਕਰਾ ਨਾ ਕੀਤਾ। ਇਸ ਵਾਸਤੇ ਸਿੰਘਾਂ ਨੇ ਵੀ ਕਿਸੇ ਦੀ ਜਾਨ ਨਹੀਂ ਲਈ। ਮਨ ਭਾਉਂਦੀ ਲੁੱਟ ਮਾਰ ਕਰ ਕੇ ਖ਼ਾਲਸੇ ਚਲਦੇ ਬਣੇ।

ਫਿਰ ਵਾਰੀ ਆਈ 'ਨਨੌਤੇ' ਦੀ। ਬੜੇ ਪੁਰਾਣੇ ਸਮੇਂ ਵਿਚ ਨਾਨੂੰ

ਗੁੱਜਰ ਨੇ ਇਹ ਵਸਾਇਆ ਸੀ, ਇਸ ਵਾਸਤੇ ਇਸਦਾ ਨਾਮ ਨਨੌਤਾ ਪੈ ਗਿਆ। ਸਮਾਂ ਪਾ ਕੇ ਸੱਯਦਾਂ ਨੇ ਏਥੋਂ ਗੁੱਜਰਾਂ ਨੂੰ ਕੱਢ ਦਿਤਾ ਤੇ ਆਪ ਕਾਬਜ਼ ਹੋ ਗਏ। ਪਿੱਛੋਂ ਏਥੇ ਸ਼ੇਖ਼ ਤੇ ਪਠਾਣ ਵੀ ਆ ਵੱਸੇ। ਇਸ ਸੱਯਦ ਘਰਾਣੇ ਦੇ ਕਈ ਆਦਮੀ ਬੜੇ ਚੰਗੇ ਅਹੁਦਿਆਂ 'ਤੇ ਰਹੇ ਸਨ। ਔਰੰਗਜ਼ੇਬ ਦੇ ਸਮੇਂ ਵਿਚ ਇਕ ਸੱਯਦ ਸਹਾਰਨਪੁਰ ਦਾ ਫ਼ੌਜਦਾਰ ਵੀ ਰਿਹਾ ਸੀ। ਉਸਨੇ ਸ਼ਹਿਰ ਵਿਚ ਬੜੀਆਂ ਤਕੜੀਆਂ ਹਵੇਲੀਆਂ ਪੁਆਈਆਂ ਸਨ।

## ਗੁੱਜਰ ਨਾਨਕ ਪਰਸਤ

ਅੰਬੇਟਾ ਲੁੱਟ ਕੇ ਸਿੰਘ ਅੱਗੇ ਵਧੇ, ਤਾਂ ਰਾਮਪੁਰ ਦੇ ਬਹੁਤ ਸਾਰੇ ਗੁੱਜਰ ਸਿੰਘਾਂ ਨਾਲ ਆ ਮਿਲੇ। ਉਹਨਾਂ ਦੱਸਿਆ, ਕਿ ਅਸੀਂ ਨਾਨਕ ਪ੍ਰਸਤ ਹਾਂ, ਇਸ ਵਾਸਤੇ ਇਸ ਧਰਮ ਯੁੱਧ ਵਿਚ ਸ਼ਾਮਲ ਹੋਣ ਵਾਸਤੇ ਆਏ ਹਾਂ। ਏਨੀ ਗੱਲ ਕਰ ਕੇ ਨਾਲੇ ਤਾਂ ਉਹਨਾਂ ਆਪਣਾ ਇਲਾਕਾ ਤੇ ਸ਼ਹਿਰ ਲੁੱਟੇ ਜਾਣ ਤੋਂ ਬਚਾ ਲਿਆ, ਨਾਲੇ ਨਨੌਤੇ ਦੀ ਲੁੱਟ ਵਿਚ ਹਿੱਸੇਦਾਰ ਬਣ ਗਏ। ਉਹਨਾਂ ਨੂੰ ਸੱਯਦਾਂ ਨਾਲ ਮੁੱਢਾਂ ਦਾ ਵੈਰ ਸੀ। ੧੧ ਜੁਲਾਈ, ੧੭੧੦ ਈ. ਨੂੰ ਸਿੰਘ ਨਨੌਤੇ ਵਿਚ ਆ ਵੜੇ। ਓਥੋਂ ਦੇ ਸ਼ੇਖ਼ਜ਼ਾਦੇ ਬੜੇ ਬਹਾਦੁਰ ਤੇ ਤੀਰ ਦੇ ਧਨੀ ਸਨ। ਉਹਨਾਂ ਨੇ ਆਪਣੇ ਮਹੱਲੇ ਵਿਚ ਇਕ ਇਕ ਹਵੇਲੀ ਅੰਦਰ ਸਿੱਖਾਂ ਦਾ ਡਟ ਕੇ ਟਾਕਰਾ ਕੀਤਾ। ਇਕੱਲੇ ਸ਼ੇਖ਼ ਮੁਹੰਮਦ ਅਫ਼ਜ਼ਲ ਦੇ ਵਿਹੜੇ ਵਿਚ ਤਿੰਨ ਸੌ ਸ਼ੇਖ਼ਜ਼ਾਦਾ ਮਰਦਾਂ ਵਾਂਗ ਲੜ ਕੇ ਮੋਇਆ। ਇਸ ਟਾਕਰੇ ਨੇ ਸ਼ਹਿਰ ਦੇ ਭਾਗਾਂ ਦੀ ਪਰਲੋ ਲਿਆ ਦਿਤੀ। ਸ਼ੇਖ਼ਾਂ ਤੇ ਸੱਯਦਾਂ ਦੀਆਂ ਸ਼ਾਹੀ ਹਵੇਲੀਆਂ ਢਾਹੀਆਂ ਗਈਆਂ, ਸਾਰੇ ਸ਼ਹਿਰ ਦੀ ਇੱਟ ਨਾਲ ਇੱਟ ਖੜਕਾ ਦਿਤੀ ਗਈ। ਓਸੇ ਦਿਨ ਤੋਂ ਉਸ ਦਾ ਨਾਮ 'ਫੂਟਾ ਸ਼ਹਿਰ' ਪੈ ਗਿਆ, ਜੋ ਅਜੇ ਤਕ ਪਰਚਲਤ ਹੈ। ਉਸਨੂੰ ਲੁੱਟ-ਪੁੱਟ ਕੇ ਬੰਦਾ ਸਿੰਘ ਜਲਾਲਾਬਾਦ ਵੱਲ ਵਧਿਆ ਜੋ ਓਥੋਂ ਪੰਜ ਕੋਹ ਸੀ।

ਜਲਾਲ ਖ਼ਾਂ* ਨੇ ਵੀ ਅੱਗੇ ਪੂਰੀ ਤਿਆਰੀ ਕਰ ਲਈ ਹੋਈ ਸੀ।

---

* ਜਲਾਲ ਖ਼ਾਂ, ਮੀਰ ਹਾਜ਼ਰ ਖ਼ਾਂ ਦਾ ਪੁੱਤਰ ਸੀ। ਉਹ ਓਰਾਕਜ਼ਈ ਅਫ਼ਗਾਨ ਸੀ, ਤੇ ਸ਼ਾਹਜਹਾਨ ਦੇ ਵੇਲੇ ਹਿੰਦੁਸਤਾਨ ਆਇਆ ਸੀ। ਇਸ ਇਲਾਕੇ ਵਿਚ→

ਕਿਲ੍ਹੇ ਵਿਚ ਬਹੁਤ ਸਾਰੀ ਰਸਦ ਤੇ ਦਾਰੂ ਸਿੱਕਾ ਕੱਠਾ ਕਰ ਲਿਆ ਗਿਆ। ਆਪਣੀ ਖ਼ਾਸ ਫੌਜ ਦੀ ਸਹਾਇਤਾ ਵਾਸਤੇ ਉਸ ਨੇ ਪਿੰਡਾਂ ਵਿਚੋਂ ਬਹੁਤ ਸਾਰੇ ਆਦਮੀ ਮੰਗਾ ਲਏ। ਸਿੰਘ ਵੀ ਨਨੌਤਾ ਮਾਰ ਕੇ ਸਿੱਧੇ ਜਲਾਲਾਬਾਦ ਵੱਲੇ ਵਧੇ। ਦੋਹਾਂ ਥਾਂਵਾਂ ਦੇ ਵਿਚ ਸਾਰੇ ਛਿਛਰੇ ਦਾ ਜੰਗਲ ਸੀ। ਜਿਸ ਵੇਲੇ ਖ਼ਾਲਸਾ ਦਲ ਅੱਧ ਵਿਚ ਆਇਆ, ਤਾਂ ਅੱਗੇ ਵੈਰੀ ਦੀਆਂ ਫ਼ੌਜਾਂ ਦਿੱਸੀਆਂ। ਜਲਾਲ ਖ਼ਾਂ ਨੇ ਸਿੰਘਾਂ ਦੇ ਟਾਕਰੇ ਵਾਸਤੇ ਆਪਣਾ ਭਤੀਜਾ ਹਜ਼ਬਰ ਖ਼ਾਂ ਤੇ ਭਣੇਵਾਂ† ਗ਼ੁਲਾਮ ਮੁਹੰਮਦ ਖ਼ਾਂ ਅੱਗੇ ਭੇਜੇ। ਉਹਨਾਂ ਕੋਲ ੪੦੦ ਸਵਾਰ, ੧੦੦੦ ਪੈਦਲ, ਚਾਰ-ਪੰਜ ਹਜ਼ਾਰ ਪਿੰਡਾਂ ਦੇ ਖ਼ਾਸ ਆਦਮੀ ਤੇ ਹੋਰ ਬੇ-ਸ਼ੁਮਾਰ ਗ਼ਾਜ਼ੀਆਂ ਦੀ ਧਾੜ ਸੀ। ਸਿੰਘਾਂ ਨੇ ਆਉਂਦਿਆਂ ਹੀ ਧਾਵਾ ਬੋਲ ਦਿਤਾ। ਬੜੀ ਲਹੂ ਡੋਲ੍ਹਵੀਂ ਲੜਾਈ ਹੋਈ। ਬੇਅੰਤ ਗ਼ਾਜ਼ੀ ਤੇ ਹਜ਼ਬਰ ਖ਼ਾਂ ਮਾਰੇ ਗਏ‡। ਪਹਿਲੀ ਫ਼ੌਜ ਦੀ ਮਦਦ ਵਾਸਤੇ ਜਮਾਲ ਖ਼ਾਂ ਤੇ ਪੀਰ ਖ਼ਾਂ (ਜਲਾਲ ਖ਼ਾਂ ਦੇ ਭਤੀਜੇ) ਪਿੱਛੇ ਹੋਰ ਫ਼ੌਜ ਲਈ ਖਲੋ ਸਨ। ਉਹਨਾਂ ਵੀ ਸਮਾਂ ਪਾ ਕੇ ਸਿੰਘਾਂ ਉੱਤੇ ਹਮਲਾ ਕਰ ਦਿਤਾ। ਤਿੰਨ ਦਿਨ ਲੜਾਈ ਹੁੰਦੀ ਰਹੀ। ਪਿਛੋਂ ਜਲਾਲ ਖ਼ਾਂ ਦਾ ਪੁੱਤਰ ਦੀਨਦਾਰ ਅਲੀ ਖ਼ਾਂ ੭੦੦ ਚੋਣਵੇਂ ਸਿਪਾਹੀ ਹੋਰ ਲੈ ਕੇ ਆ ਗਿਆ। ਪਰ ਉਸ ਦੇ ਆਉਣ ਤੋਂ ਪਹਿਲਾਂ ਹੀ ਜਮਾਲ ਖ਼ਾਂ ਤੇ ਪੀਰ ਖ਼ਾਂ ਮਾਰੇ ਗਏ ਸਨ, ਤੇ ਸਿੰਘਾਂ ਨੇ ਮੁਸਲਮਾਨੀ ਫ਼ੌਜ ਨੂੰ ਘੇਰ ਲਿਆ ਹੋਇਆ ਸੀ। ਦੀਨਦਾਰ ਅਲੀ ਖ਼ਾਂ ਨੇ ਬੜਾ ਕਹਿਰੀ ਹੱਲਾ ਕੀਤਾ। ਦੋਹਾਂ ਧਿਰਾਂ ਦੇ ਅਨੇਕਾਂ ਆਦਮੀ ਮਾਰੇ ਗਏ। ਜਿਵੇਂ ਕਿਵੇਂ ਕਰ ਕੇ ਉਹ ਭਰਾਵਾਂ ਦੀਆਂ ਲੋਥਾਂ ਤਕ ਜਾ ਹੀ ਪੁੱਜਾ। ਉਹ

---

→ਉਹਨੂੰ ਕੁਛ ਪਿੰਡਾਂ ਦੀ ਜ਼ਿਮੀਦਾਰੀ ਮਿਲੀ ਹੋਈ ਸੀ। ਉਸਦੇ ਪਿਛੋਂ ਉਸਦੇ ਪੁੱਤ ਜਲਾਲ ਖ਼ਾਂ ਦੇ ਹੱਥ ਜ਼ਿਮੀਦਾਰੀ ਆਈ। ਉਸਨੇ ਔਰੰਗਜ਼ੇਬ ਤੇ ਦਾਰਾ ਸ਼ਕੋਹ ਦੀ ਲੜਾਈ ਵਿਚ ਪਹਿਲੇ ਦੀ ਮਦਦ ਕੀਤੀ। ਇਸ ਵਾਸਤੇ ਉਸਨੂੰ ਥੰਨਾ ਭਵਨ ਵਿਚ ਕਛ ਹੋਰ ਪਿੰਡ ਮਿਲੇ। ਏਥੇ ਉਸਨੇ ਖੇੜਾ ਮਨਿਹਾਰ ਉਜਾੜ ਕੇ ਜਲਾਲਾਬਾਦ ਵਸਾਇਆ ਤੇ ਕਿਲ੍ਹਾ ਬਣਾਇਆ।

† ਸ. ਕਰਮ ਸਿੰਘ, ਬੰਦਾ ਬਹਾਦਰ, ਪੰਨਾ ੯੯। ਫੁਟਨੋਟ।

‡ ਖ਼ਾਫ਼ੀ ਖ਼ਾਂ, ਮੁੰਤਖ਼ਿਬ-ਉਲ-ਲਬਾਬ, ਪੰਨਾ ੬੫੫।

ਜਮਾਲ ਖ਼ਾਂ ਤੇ ਪੀਰ ਖ਼ਾਂ* ਆਦਿ ਸਰਦਾਰਾਂ ਦੀਆਂ ਲੋਥਾਂ ਲੈ ਕੇ ਸਿੱਖਾਂ ਦੇ ਘੇਰੇ ਵਿਚੋਂ ਪਿਛੇ ਹਟਦਾ ਹਟਦਾ ਜਲਾਲਾਬਾਦ ਜਾ ਪੁੱਜਾ। ਸਿੰਘਾਂ ਨੇ ਜਲਾਲਾਬਾਦ ਨੂੰ ਘੇਰਾ ਪਾ ਲਿਆ†।

ਜਲਾਲਾਬਾਦ ਉੱਚੀ ਥਾਂ ਉੱਤੇ ਹੈ, ਤੇ ਨਾਲ ਦੀ ਹੀ ਛੋਟੀ ਜੇਹੀ ਨਦੀ ਕ੍ਰਿਸ਼ਨਾ ਵਗਦੀ ਹੈ। ਇਕ ਰੁੱਤ ਬਰਸਾਤ ਦੀ ਸੀ ਤੇ ਦੂਜਾ ਨਦੀ ਦਾ ਚੜ੍ਹਾਅ, ਕਿਲ੍ਹੇ ਤੇ ਸ਼ਹਿਰ ਦੇ ਉਦਾਲੇ ਪਾਣੀ ਹੀ ਪਾਣੀ ਸੀ। ਵੀਹ ਦਿਨ ਘੇਰਾ ਪਿਆ ਰਿਹਾ। ਨਾਂ ਤਾਂ ਸਿੰਘ ਹੀ ਕਿਲ੍ਹਾ ਫ਼ਤਹਿ ਕਰ ਸਕੇ, ਤੇ ਨਾ ਹੀ ਜਲਾਲ ਖ਼ਾਂ ਵਿਚ ਹਿੰਮਤ ਸੀ, ਕਿ ਉਹ ਮੈਦਾਨ ਵਿਚ ਆ ਕੇ ਸਿੰਘਾਂ ਨਾਲ ਦੋ ਹੱਥ ਕਰਦਾ। ਸ਼ਹਿਰ ਤਾਂ ਬਚਿਆ ਰਿਹਾ, ਪਰ ਉਦਾਲਾ ਸਾਰਾ ਸਿੰਘਾਂ ਨੇ ਲੁੱਟ ਲਿਆ। ਓਧਰ ਬੰਦਾ ਸਿੰਘ ਨੂੰ ਪੰਜਾਬ ਵਿਚੋਂ ਜ਼ਰੂਰੀ ਸੱਦੇ ਆ ਰਹੇ ਸਨ; ਸੋ ਸਿੱਖ ਘੇਰਾ ਉਠਾ ਕੇ ਜਮਨਾ ਟੱਪ ਆਏ। ਪਿਛੋਂ ਜਲਾਲ ਖ਼ਾਂ ਨੇ ਸਾਰਾ ਗ਼ੁੱਸਾ ਉਨਾਰਸਾ ਦੇ ਕੈਦੀ ਸਿੱਖਾਂ ਉਤੇ ਕਢਿਆ। ਉਹ ਸਣੇ ਕਪੂਰ ਸਿੰਘ ਦੇ ਬੜੀ ਬੇ ਰਹਿਮੀ ਨਾਲ ਕਤਲ ਕੀਤੇ ਗਏ।

## ਕਰਨਾਲ ਫ਼ਤਹਿ

ਜਮਨਾ ਟੱਪ ਕੇ ਸਿੰਘ ਕਰਨਾਲ ਵੱਲ ਸਿੱਧੇ ਹੋਏ। ਓਥੋਂ ਦਾ ਫ਼ੌਜਦਾਰ ਫ਼ੌਜ ਲੈ ਕੇ ਟਾਕਰੇ ਲਈ ਆਇਆ, ਪਰ ਪਹਿਲੀ ਮੁੱਠ ਭੇੜ ਵਿਚ ਹੀ ਨੱਸ ਗਿਆ। ਸਿੰਘਾਂ ਕਰਨਾਲ ਲੈ ਲਿਆ। ਕਿਸੇ ਫ਼ੌਜਦਾਰ ਜਾਂ ਛੋਟੇ ਵੱਡੇ ਹਾਕਮ ਦਾ ਹੌਸਲਾ ਨਹੀਂ ਸੀ ਪੈਂਦਾ, ਕਿ ਸਿੰਘਾਂ ਦੇ ਸਾਮ੍ਹਣੇ ਹੋਵੇ। ਪਾਨੀਪਤ ਤਕ ਦਾ ਸਾਰਾ ਇਲਾਕਾ ਸਿੱਖਰਾਜ ਵਿਚ ਮਿਲਾ ਲਿਆ ਗਿਆ। ਇਥੋਂ ਦੇ ਹਾਕਮ ਸ: ਰਾਮ ਸਿੰਘ ਤੇ ਬਾਬਾ ਬਿਨੋਦ ਸਿੰਘ ਬਣਾਏ ਗਏ।

## ਦਿੱਲੀ ਦੇ ਸੂਬਾ ਅਸਦ ਖ਼ਾਂ ਦੀਆਂ ਬਾਦਸ਼ਾਹ ਵੱਲ ਚਿੱਠੀਆਂ

ਇਸ ਵੇਲੇ ਸਿੰਘ ਦਿੱਲੀ ਸਰਕਾਰ ਦੇ ਪਰਗਣਿਆਂ ਵਿਚ ਫਿਰ ਰਹੇ

---

* ਇਨ੍ਹਾਂ ਦੀਆਂ ਪੱਕੀਆਂ ਕਬਰਾਂ ਸਹਾਰਨਪੁਰ ਤੋਂ ਦਿੱਲੀ ਨੂੰ ਜਾਣ ਵਾਲੀ ਸ਼ਾਹੀ ਸੜਕ ਉਤੇ ਕਾਲੇ ਸ਼ਾਹ ਦੇ ਤਕੀਏ ਕੋਲ ਹਨ।

† ਜਲਾਲ ਖ਼ਾਂ ਨੇ ਇਸ ਸਾਰੀ ਗੜਬੜ ਦੀ ਰਿਪੋਰਟ ਬਾਦਸ਼ਾਹ ਤਕ ਭੇਜੀ, ਜੋ ੧ ਜੁਲਾਈ, ੧੭੧੦ ਈ: ਨੂੰ ਪੁੱਜੀ।

ਸਨ, ਪਰ ਓਥੋਂ ਦਾ ਸੂਬਾ 'ਆਸਫ਼ੁੱਦੌਲਾ ਅਸਦ ਖ਼ਾਂ' ਸਿੰਘਾਂ ਤੋਂ ਐਨਾ ਭੈ ਭੀਤ ਹੋਇਆ ਹੋਇਆ ਸੀ, ਕਿ ਆਪ ਸ਼ਹਿਰੋਂ ਬਾਹਰ ਨਿਕਲਨ ਦੀ ਥਾਂ, ਉਹ ਬਾਦਸ਼ਾਹ ਵੱਲੇ ਚਿੱਠੀ 'ਤੇ ਚਿੱਠੀ* ਲਿਖ ਰਿਹਾ ਸੀ। ਸਾਰੇ ਦੇਸ ਵਿਚ ਸਿੰਘਾਂ ਦਾ ਨਾਮ ਇਕ ਹਊਆ ਬਣ ਗਿਆ ਸੀ। ਖ਼ਾਸ ਦਿੱਲੀ ਦੇ ਲੋਕ ਵੀ ਇਸ ਡਰ ਤੋਂ ਘਰ ਘਾਟ ਛੱਡ ਕੇ ਬਾਹਰ ਦੇ ਸੂਬਿਆਂ ਵੱਲ ਭੱਜੇ ਜਾ ਰਹੇ ਸਨ। ਜਦ ਦਿੱਲੀ ਦਾ ਗਵਰਨਰ, ਬੰਦਾ ਸਿੰਘ ਦਾ ਟਾਕਰਾ ਕਰਨ ਤੋਂ ਡਰ ਰਿਹਾ ਸੀ, ਤਾਂ ਹੋਰ ਕਿਸੇ ਦੀ ਕੀ ਤਾਕਤ ਸੀ ?

## ਪਾਨੀਪਤ ਤੋਂ ਲਾਹੌਰ ਤਕ ਸਿੱਖ

ਪਾਨੀਪਤ ਤੋਂ ਲਾਹੌਰ ਤੱਕ ਤੇ ਪਹਾੜਾਂ ਵੱਲੇ ਪਠਾਣਕੋਟ ਤਕ ਸਾਰੇ ਇਲਾਕੇ ਉੱਤੇ ਸਿੰਘਾਂ ਦਾ ਕਬਜ਼ਾ ਹੋ ਚੁੱਕਾ ਸੀ। ਪਾਨੀਪਤ ਦੇ ਇਕ ਪਾਸੇ ਸਿੰਘਾਂ ਦੇ ਦਸਤੇ ਫਿਰ ਰਹੇ ਸਨ, ਤੇ ਦੂਜੇ ਪਾਸੇ ਬਾਜ਼ੀਦ ਖ਼ਾਂ ਕਸੂਰੀ ਪਠਾਣ ਫ਼ੌਜ ਲੈ ਕੇ ਬੈਠਾ ਸੀ, ਪਰ ਉਹ ਸਿੰਘਾਂ ਵੱਲੇ ਅਖ ਚੁਕ ਕੇ ਵੇਖਣ ਦੀ ਥਾਂ ਪਿਛਾਂਹ ਭੌਂ ਕੇ ਦਿਲੀ ਵੱਲੇ ਵੇਖਦਾ ਸੀ (ਕਿ ਕਿੰਨੀ ਕੁ ਦੂਰ ਹੈ)।

ਨਵੇਂ ਸਿੱਖ ਹਾਕਮਾਂ—ਰਾਮ ਸਿੰਘ ਬਿਨੋਦ ਸਿੰਘ—ਨੇ ਤਰਾਵੜੀ ਦੀ ਸਰਾਂ ਵਿਚ ਡੇਰੇ ਲਾ ਲਏ, ਤੇ ਬਾਕੀ ਦਾ ਦਲ ਪਿੱਛੇ ਪਰਤ ਆਇਆ। ਹੁਣ ਗਵਰਨਰ ਦਿੱਲੀ ਨੇ ਜ਼ਰਾ ਹੋਸ਼ ਸੰਭਾਲੀ। ਉਸਨੇ ਮੁਹੰਮਦ ਅਲੀ ਖ਼ਾਂ ਨੂੰ ਸਹਾਰਨਪੁਰ ਦੀ ਫ਼ੌਜਦਾਰੀ ਤੋਂ ਹਟਾ ਕੇ ਉਸਦੀ ਥਾਂ ਜਲਾਲ ਖ਼ਾਂ ਨੂੰ ਫ਼ੌਜਦਾਰ ਬਣਾਇਆ। ਇਸ ਅਫ਼ਸਰੀ ਦੇ ਪਰਵਾਨੇ ਨਾਲ ਹੀ ੨੧ ਅਗਸਤ, ੧੭੧੦ ਈ: ਨੂੰ ਉਸ ਵਾਸਤੇ ਸਿਰੋਪਾਓ (ਖ਼ਿਲਅਤ) ਵੀ ਭੇਜਿਆ ਗਿਆ। ਉਸ ਦੇ ਪੁੱਤਰ ਦੀਨਦਾਰ ਅਲੀ ਖ਼ਾਂ ਨੂੰ ਵੀ ਫ਼ੌਜ ਵਿਚ ਚੰਗਾ ਅਹੁਦਾ ਦਿੱਤਾ ਗਿਆ।

---

* ਦਿੱਲੀ ਦੇ ਸੂਬੇ ਦੇ ਕਹਿਣ ਅਨੁਸਾਰ ਹੋਰ ਵੀ ਤੁਰਦੇ ਬੰਦਿਆਂ ਨੇ ਬਾਦਸ਼ਾਹ ਨੂੰ ਚਿੱਠੀਆਂ ਲਿਖੀਆਂ, ਜਿਨ੍ਹਾਂ ਵਿਚੋਂ ਮਸ਼ਹੂਰ ਤਾਜ ਦੀਨ ਦੀਵਾਨ, ਹਾਫ਼ਜ਼ ਖ਼ਾਂ ਦੀਵਾਨ, ਹਸਨ ਰਜ਼ਾ ਕੋਤਵਾਲ, ਫ਼ਖ਼ਰੁੱਦੀਨ ਖ਼ਾਂ ਬਖ਼ਸ਼ੀ ਵਾਕਿਆ-ਨਵੀਸ, ਮੁਹੰਮਦ ਤਾਹਰ ਵਾਕਿਆ ਨਵੀਜ, ਦਰਵੇਸ਼ ਮੁਹੰਮਦ ਕਾਜ਼ੀ ਆਦਿ ਸਨ। ਤਾਰੀਖ਼ ਮੁਹੰਮਦ ਸ਼ਾਹੀ।

# ਤੀਜਾ ਕਾਂਡ

## ਮਾਝੇ ਤੇ ਦੁਆਬੇ ਦੇ ਗ਼ਦਰ

### ਮਾਝੇ ਦਾ ਗ਼ਦਰ

ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਮਾਲਵੇ ਦੁਆਬੇ ਤੇ ਮਾਝੇ ਵਿਚ ਹੀ ਵਧੇਰੇ ਅੰਮ੍ਰਿਤਧਾਰੀ ਸਿੱਖ ਸਨ। ਬੰਦਾ ਸਿੰਘ ਦੇ ਆਉਂਦਿਆਂ ਹੀ ਬਹੁਤ ਸਾਰੇ ਸਿੱਖ ਉਸਦੇ ਨਾਲ ਆ ਮਿਲੇ। ਜਿਸ ਵੇਲੇ ਉਸਨੇ ਸਰਹਿੰਦ ਫ਼ਤਹਿ ਕਰ ਕੇ ਸਾਰੇ ਇਲਾਕੇ ਉਤੇ ਕਬਜ਼ਾ ਕਰ ਲਿਆ, ਉਸ ਵੇਲੇ ਬਾਕੀ ਦੇ ਇਲਾਕਿਆਂ ਦੇ ਵੀ ਹੌਸਲੇ ਵਧ ਗਏ। ਮਾਝੇ ਦੇ ਸਿੱਖ ਵੀ ਲੱਗੇ ਤਿਆਰੀਆਂ ਕਰਨ ਤੇ ਗੋਂਦਾਂ ਗੁੰਦਣ, ਜਿਵੇਂ ਉਹਨਾਂ ਦੇ ਇਲਾਕੇ ਵਿਚ ਵੀ ਸਿੱਖ ਰਾਜ ਕਾਇਮ ਕੀਤਾ ਜਾ ਸੱਕੇ। ਅਜੇਹਾ ਕੋਈ ਵੀ ਥਾਂ ਨਹੀਂ ਸੀ, ਜਿੱਥੋਂ ਦੀ ਪਰਜਾ ਆਪਣੇ ਹਾਕਮਾਂ ਦੇ ਹੱਥੋਂ ਤੰਗ ਨਾ ਹੋਵੇ। ਜਿਉਂ ਜਿਉਂ ਮੁਗ਼ਲ ਰਾਜ ਦਾ ਪਰਬੰਧ ਢਿੱਲਾ ਹੁੰਦਾ ਗਿਆ, ਤਿਉਂ ਤਿਉਂ ਛੋਟੇ ਹਾਕਮਾਂ ਦੇ ਜ਼ੁਲਮ ਸਗੋਂ ਵਧਦੇ ਗਏ। ਕਿਸੇ ਦਾ ਮਾਲ ਖੋਹ ਲੈਣਾ, ਕਿਸੇ ਨੂੰ ਪਿੰਡੋਂ ਕੱਢ ਦੇਣਾ, ਕਿਸੇ ਨੂੰ ਜਾਨੋਂ ਮਾਰ ਦੇਣਾ, ਜਾਂ ਕਿਸੇ ਦੀ ਧੀ ਭੈਣ ਦੀ ਇੱਜ਼ਤ ਬਰਬਾਦ ਕਰਨੀ, ਉਹਨਾਂ ਹਾਕਮਾਂ ਦਾ ਸਾਧਾਰਨ ਕੰਮ ਸੀ। ਇਹਨਾਂ ਅਤਿਆਚਾਰਾਂ ਦੇ ਕਾਰਨ ਸਾਰੀ ਪਰਜਾ ਹੀ ਉਸ ਹਕੂਮਤ ਦੀ ਪੰਜਾਲੀ ਲਾਹੁਣ ਵਾਸਤੇ ਦਿਲੋਂ ਰਜ਼ਾਮੰਦ ਸੀ। ਸਰਕਾਰ ਸਰਹਿੰਦ ਵਿਚ ਸਿੱਖਾਂ ਦੀ ਚੜ੍ਹਦੀ ਕਲਾ ਨੇ ਪੰਜਾਬ ਭਰ ਦੇ ਸਿੱਖਾਂ ਵਿਚ ਆਜ਼ਾਦੀ ਦੀ ਲਹਿਰ ਪੈਦਾ ਕਰ ਦਿਤੀ। ਉਹਨਾਂ ਦੇ ਦਿਲਾਂ ਉੱਤੋਂ ਮੁਗ਼ਲ ਬਾਦਸ਼ਾਹ ਦਾ ਭੈ ਉਠ ਗਿਆ, ਤੇ ਆਪਣੇ ਆਪ ਨੂੰ ਉਹ ਦੇਸ ਦੇ ਸੁਤੰਤਰ ਮਾਲਕ ਸਮਝਣ ਲੱਗ ਪਏ। ਦਸਮੇਸ਼ ਜੀ ਦੇ ਇਹ ਵਾਕ, ਕਿ 'ਮੈਂ ਇਹਨਾਂ ਗ਼ਰੀਬ ਸਿੱਖਾਂ ਨੂੰ ਮੁਲਕ ਦਾ ਬਾਦਸ਼ਾਹ ਬਣਾਵਾਂਗਾ' ਉਹਨਾਂ ਦੇ ਕੰਨਾਂ ਵਿਚ ਗੂੰਜਣ ਲੱਗੇ। ਸਾਰੇ ਮਾਝੇ ਦੇ ਸਿੱਖਾਂ ਨੇ ਹਾਕਮਾਂ ਨੂੰ ਮਾਮਲਾ ਦੇਣਾ ਬੰਦ ਕਰ ਦਿਤਾ। ਪਰ ਏਨੇ ਨਾਲ ਉਹਨਾਂ ਦਾ ਮਨੋਰਥ ਪੂਰਾ ਨਹੀਂ ਸੀ ਹੁੰਦਾ।

ਜਿੱਥੇ ਦੋ ਸਿੱਖ ਵੀ ਦਸ ਮਿੰਟ ਕੱਠੇ ਖਲੋਂਦੇ, ਉਹ ਏਹਾ ਗੱਲਾਂ ਕਰਦੇ, ਕਿ ਅਸੀਂ ਮੁਲਕ ਦੇ ਮਾਲਕ ਹਾਂ, ਸਾਨੂੰ ਗੁਰੂ ਨੇ ਬਾਦਸ਼ਾਹੀ ਬਖ਼ਸ਼ੀ ਹੈ, ਤਾਂ ਓਪਰੇ ਏਥੇ ਰਾਜ ਕਿਉਂ ਕਰਨ ? ਜਿੱਥੇ ਵੀ ਸਿੱਖ ਨੂੰ ਸਿੱਖ ਮਿਲਦਾ ਤੇ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਉਂਦਾ, ਉਹਨਾਂ ਨੂੰ ਇਉਂ ਪਰਤੀਤ ਹੁੰਦਾ, ਜਿਵੇਂ ਸਾਰੀ ਦੁਨੀਆਂ ਹੀ ਸਿੱਖ ਹੋ ਗਈ ਹੈ, ਤੇ ਸਭ ਉਹਨਾਂ ਦੇ ਫ਼ਤਹਿ ਦੇ ਝੰਡੇ ਥੱਲੇ ਹਨ। ਅੰਤ ਘਰ ਘਰ, ਪਿੰਡ ਪਿੰਡ ਏਹਾ ਸਲਾਹੀਂ ਹੋਣ ਲਗੀਆਂ, ਕਿ ਕੱਠੇ ਹੋ ਕੇ ਮੁਲਕ 'ਤੇ ਪੱਕੀ ਤਰ੍ਹਾਂ ਕਬਜ਼ਾ ਕਰ ਲਈਏ। ਬਾਦਸ਼ਾਹੀ ਸਿੱਖਾਂ ਦਾ ਹੱਕ ਹੈ, ਓਪਰੇ ਕਿਉਂ ਮੱਲੀ ਰਖਣ। ਬੱਸ ਇਹ ਖ਼ਿਆਲ ਆਉਂਦਿਆਂ ਹੀ ਜਥਿਆਂ ਦੇ ਜੱਥੇ ਇਕੱਤਰ ਹੋਣ ਲੱਗ ਪਏ। ਪਿੰਡਾਂ ਵਿਚ ਢੋਲ ਮਾਰ ਕੇ, ਪੱਲੂ ਫੇਰ ਕੇ ਸਾਰੇ ਸਿੰਘਾਂ ਨੂੰ ਅੰਮ੍ਰਿਤਸਰ ਕੱਠੇ ਹੋਣ ਦਾ ਸੁਨੇਹਾ ਦਿਤਾ ਗਿਆ। ਦਿਨਾਂ ਵਿਚ ਹੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ (ਅੰਮ੍ਰਿਤਸਰ) ਅੱਠ ਹਜ਼ਾਰ* ਸਿੰਘ ਕੱਠਾ ਹੋ ਗਿਆ। ਸਲਾਹੀਂ ਹੋਣ ਲਗੀਆਂ, ਕਿ ਪਹਿਲਾਂ ਕਿਹੜੇ ਪਾਸੇ ਵਧਿਆ ਜਾਵੇ। ਲਾਹੌਰ ਵੱਲ ਵਧਣਾ ਔਖਾ ਸੀ। ਓਥੇ ਸ਼ਾਹੀ ਫ਼ੌਜ ਤੇ ਸੂਬੇਦਾਰ ਦਾ ਬੜਾ ਜ਼ੋਰ ਸੀ। ਕਸੂਰ ਵਿਚ ਵੀ ਖ਼ੇਸ਼ਗੀ ਪਠਾਣਾਂ ਦੀ ਬੜੀ ਤਾਕਤ ਸੀ। ਉਹਨਾਂ ਦੀਆਂ ਆਪਣੀਆਂ ਫ਼ੌਜਾਂ ਤੇ ਕਿਲ੍ਹੇ ਸਨ। ਸਭ ਤੋਂ ਸੌਖਾ ਰਿਆੜਕੀ ਨੂੰ ਲੁੱਟਣਾ ਸੀ। ਸੋ ਖ਼ਾਲਸੇ ਨੇ ਏਧਰ ਧਿਆਨ ਧਰਿਆ। ਹਰਿਮੰਦਰ ਸਾਹਿਬ ਕੜਾਹ ਪ੍ਰਸਾਦ ਦੀ ਦੇਗ ਚੜ੍ਹਾ ਕੇ 'ਸਿੱਖ ਰਾਜ' ਦਾ ਅਰਦਾਸਾ ਸੋਧਿਆ, ਤੇ ਰਿਆੜਕੀ ਵੱਲੇ ਚਾਲੇ ਪਾ ਦਿਤੇ।

## ਨਜ਼ਰਾਨੇ ਤੇ ਲੁੱਟਮਾਰ

ਅੰਮ੍ਰਿਤਸਰ ਤੋਂ ਤੁਰ ਕੇ ਸਿੰਘ ਜਿਹੜੇ ਪਿੰਡ ਵਿਚ ਗਏ, ਓਥੋਂ ਨਜ਼ਰਾਨਾ ਲਿਆ ਤੇ ਪਿੰਡ ਦੇ ਚੌਧਰੀ ਨੂੰ ਅੱਗੇ ਵਾਸਤੇ ਖ਼ਾਲਸੇ ਦਾ ਆਗਿਆਕਾਰ ਰਹਿਣ ਦੀ ਪੱਕੀ ਕਰ ਕੇ ਫ਼ੌਜਾਂ ਅਗ੍ਹਾਂ ਵਧੀਆਂ। ਜਿਹੜਾ

* ਡਾ: ਗੰਡਾ ਸਿੰਘ, ਬੰਦਾ ਬਹਾਦਰ, ਪੰਨਾ ੧੦੦; ਗਨੇਸ਼ ਦਾਸ, ਚਹਾਰ ਗੁਲਸ਼ਨਿ ਪੰਜਾਬ, ਪੰਨਾ ੧੯੯।

ਪਿੰਡ ਅਗੋਂ ਜ਼ਰਾ ਆਕੜਿਆ, 'ਅੜੇ ਸੋ ਝੜੇ' ਦਾ ਹੁਕਮ ਦੇਕੇ ਲੁੱਟ ਲਿਆ। ਸਰਕਾਰੀ ਆਮਲ ਤੇ ਕਾਨੂੰਗੋ ਕੱਢ ਕੇ ਸਿੱਖ ਥਾਨੇ ਬਿਠਾ ਦਿਤੇ ਗਏ।

## ਬਟਾਲਾ ਲੁੱਟਣਾ

ਦਿਨਾਂ ਵਿਚ ਸਾਰਾ ਇਲਾਕਾ ਲੁੱਟ ਲਿਆ। ਹੁਣ ਖ਼ਾਲਸਾ ਦਲ ਬਟਾਲੇ ਦੇ ਕੋਲ ਪੱਜਾ। ਉਸ ਸਮੇਂ ਉਹ ਬੜਾ ਤਜਾਰਤੀ ਸ਼ਹਿਰ ਸੀ। ਓਥੇ ਬੜੇ ਧਨੀ ਸੌਦਾਗਰ ਵਸਦੇ ਸਨ, ਜੋ ਕਸ਼ਮੀਰ ਤੇ ਕਾਬਲ ਨਾਲ ਤਜਾਰਤ ਕਰਦੇ ਸਨ। ਇਸ ਅਮੀਰੀ ਦੀ ਧੁੰਮ ਸਾਰੇ ਦੇਸ ਵਿਚ ਪਈ ਹੋਈ ਸੀ। ਓਥੋਂ ਦੇ ਹਾਕਮ ਨੇ ਟਾਕਰਾ ਕੀਤਾ, ਮਗਰ ਸਿੰਘ ਭੁੱਖੇ ਸ਼ੀਂਹਾਂ ਵਾਂਗ ਇਕੋ ਵਾਰ ਹੱਲਾ ਕਰਕੇ ਜਾ ਪਏ। ਚੜ੍ਹੇ ਹੋਏ ਹੜ੍ਹ ਅੱਗੇ ਕਿਸਨੇ ਛਾਤੀ ਡਾਹ ਕੇ ਖਲੋਣਾ ਸੀ ? ਜੋ ਸਾਮ੍ਹਣੇ ਅੜਿਆ, ਝਟਕਾ ਦਿਤਾ ਗਿਆ। ਪਲਾਂ ਵਿਚ ਭਾਜੜ ਪੈ ਗਈ। 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛਡਦੇ ਸਿੰਘ ਸ਼ਹਿਰ ਵਿਚ ਜਾ ਵੜੇ। ਸਾਰਾ ਸ਼ਹਿਰ ਚੰਗੀ ਤਰ੍ਹਾਂ ਲੁਟਿਆ ਗਿਆ। ਏਥੋਂ ਫ਼ੌਜਾਂ ਨੂੰ ਚੰਗੇ ਗੱਫੇ ਪਰਾਪਤ ਹੋਏ।

## ਕਲਾਨੌਰ ਤੇ ਪਠਾਨਕੋਟ

ਫਿਰ ਵਾਰੀ ਆਈ ਕਲਾਨੌਰ ਦੀ। ਏਹ ਉਹ ਥਾਂ ਹੈ, ਜਿਥੇ ਅਕਬਰ ਨੂੰ ਬਾਦਸ਼ਾਹੀ ਤਿਲਕ ਮਿਲਿਆ ਸੀ। ਬਟਾਲੇ ਵਾਲਾ ਹਾਲ ਇਸ ਦਾ ਹੋਇਆ। ਸਾਰਾ ਸ਼ਹਿਰ ਲੁੱਟ ਪੁੱਟ ਕੇ ਸਿੰਘ ਇਲਾਕੇ ਵਿਚ ਨਿਕਲੇ। ਅਖ਼ੀਰ ਇਹ ਬਣਿਆਂ ਬਣਾਇਆ ਜਥਾ ਕਾਹਨੂੰਵਾਣ ਤਕ ਜਾ ਅਪੜਿਆ। ਏਦੋਂ ਅੱਗੇ ਸਠਿਆਲੇ ਬੁਤਾਲੇ ਦਾ ਜਥਾ ਤਾਂ ਪਠਾਣਕੋਟ ਤਕ ਜਾ ਪੁੱਜਾ ਤੇ ਸਾਰੇ ਪਰਗਣੇ ਉਤੇ ਕਬਜ਼ਾ ਕਰ ਲਿਆ*। ਤੇ ਬਾਕੀ ਦਾ ਸਾਰਾ ਦਲ ਲਾਹੌਰ ਵੱਲ ਮੁੜਿਆ।

## ਸਿੰਘ ਸ਼ਾਲਾਮਾਰ ਬਾਗ਼ ਤਕ

ਇਲਾਕੇ ਵਿਚੋਂ ਸਭ ਪਰਗਣਿਆਂ ਨੂੰ ਲੁੱਟਦੇ, ਤੇ ਜਰਵਾਣਿਆਂ ਨੂੰ ਲਤਾੜਦੇ ਹੋਏ ਸਿੰਘ ਲਾਹੌਰ ਦੇ ਨੇੜੇ ਸ਼ਾਲਾਮਾਰ ਬਾਗ਼ ਵਿਚ ਆ ਬੈਠੇ। ਲਾਹੌਰ ਤੋਂ ਪਠਾਣਕੋਟ ਤਕ ਸਭ ਸਰਕਾਰੀ ਅਫ਼ਸਰ ਉਠਾ ਕੇ ਸਿੰਘਾਂ ਨੇ

---

* ਮੁਹੰਮਦ ਕਾਸਮ, ਇਬਰਤਨਾਮਾ, ਪੰਨਾ ੨੨।

ਆਪਣੇ ਠਾਣੇ ਬਿਠਾ ਦਿਤੇ। ਸ਼ਾਲਾਮਾਰ ਤੋਂ ਉਠ ਕੇ ਸਿੰਘ ਸ਼ਹਿਰ ਦੀਆਂ ਕੰਧਾਂ ਤਕ ਫਿਰ ਜਾਂਦੇ। ਲਾਹੌਰ ਦਾ ਸੂਬਾ ਡਰਦਾ ਕਿਲ੍ਹਿਓਂ ਬਾਹਰ ਨਾ ਨਿਕਲਦਾ। ਸੂਬਾ ਅਸਲਮ ਖ਼ਾਂ ਕਾਬਲ ਦੇ ਮੌਲਵੀ ਜ਼ਾਦਿਆਂ ਵਿਚੋਂ ਸੀ, ਤੇ ਬਹਾਦਰ ਸ਼ਾਹ ਦੇ ਵੱਡੇ ਪੁੱਤਰ ਸ਼ਾਹਜ਼ਾਦਾ ਮੁਅੱਜ਼ੁੱਦੀਨ ਵੱਲੋਂ ਲਾਹੌਰ 'ਤੇ ਹਕੂਮਤ ਕਰਦਾ ਸੀ। ਉਹ ਸਿੰਘਾਂ ਤੋਂ ਐਨਾ ਡਰ ਗਿਆ ਸੀ, ਕਿ ਸ਼ਹਿਰੋਂ ਬਾਹਰ ਨਿਕਲ ਕੇ ਉਹਨਾਂ ਦਾ ਟਾਕਰਾ ਕਰਨਾ ਨਹੀਂ ਸੀ ਚਾਹੁੰਦਾ। ਹਾਂ, ਰੋਜ਼ ਦੁਆ ਜ਼ਰੂਰ ਕਰਦਾ ਸੀ, ਕਿ ਕਿਵੇਂ ਖ਼ੁਦਾ ਇਸ ਆਫ਼ਤ ਨੂੰ ਦੂਰ ਹੀ ਲੈ ਜਾਵੇ।

## ਚੌਧਰੀ ਤੇ ਮੁਲਾਣੇ

ਏਧਰ ਸੂਬਾ ਡਰਦਾ ਅੰਦਰੋਂ ਬਾਹਰ ਨਹੀਂ ਸੀ ਨਿਕਲਦਾ ਤੇ ਓਧਰ ਪਿੰਡਾਂ ਦੇ ਚੌਧਰੀ ਤੇ ਮੌਲਵੀ ਫ਼ਰਿਯਾਦਾਂ ਲੈ ਕੇ ਆ ਰਹੇ ਸਨ। ਜਿਸ ਤਰ੍ਹਾਂ ਪਿੰਡ ਦੇ ਚੌਧਰੀ ਤੇ ਮੁਲਾਣੇ ਪਰਜਾ ਉਤੇ ਜ਼ੁਲਮ ਕਰਿਆ ਕਰਦੇ ਸਨ, ਹੁਣ ਆਕੀ ਹੋਈ ਪਰਜਾ ਨੇ ਉਹਨਾਂ ਤੋਂ ਗਿਣ ਗਿਣ ਕੇ ਬਦਲੇ ਲਏ। ਜੀਹਦਾ ਵੀ ਕਿਸੇ ਨਾਲ ਵੈਰ ਸੀ, ਉਹਨੇ ਦਿਲ ਖੋਲ੍ਹ ਕੇ ਲਿਆ। ਇਸ ਰਾਮ ਰੌਲੇ ਵਿਚ ਕੇਈ ਮਾਰੇ ਗਏ, ਕੇਈ ਉਜਾੜ ਦਿਤੇ ਗਏ, ਤੇ ਕੇਈ ਜਾਨਾਂ ਬਚਾ ਕੇ ਲਾਹੌਰ ਆ ਵੜੇ।

## ਹੈਦਰੀ ਝੰਡਾ

ਮੌਲਵੀਆਂ ਕੋਲ ਇਕ ਬੜਾ ਅਚੁੱਕ ਹਥਿਆਰ ਹੈ : ਜਿਹਾਦ। ਸੋ ਲਾਹੌਰ ਵਿਚ ਵੀ ਦੀਨ ਮਜ਼ੁਬ ਦੇ ਨਾਂ ਉਤੇ ਉਹਨਾਂ ਰੌਲਾ ਪਾਉਣਾ ਆਰੰਭ ਦਿਤਾ। ਬਾਹਰੋਂ ਆਏ ਅਮੀਰ ਤੇ ਮੌਲਵੀ, ਸਿੰਘਾਂ ਦੀਆਂ ਮਾਰਾਂ ਦੀਆਂ ਕਹਾਣੀਆਂ ਬੜੀਆਂ ਵਧਾ ਚੜ੍ਹਾ ਕੇ ਲੋਕਾਂ ਨੂੰ ਸੁਣਾਉਂਦੇ; ਜਿੰਨ੍ਹਾਂ ਨੂੰ ਸੁਣ ਸੁਣ ਕੇ ਹਾਕਮ ਸਗੋਂ ਭੈ ਭੀਤ ਹੁੰਦੇ ਜਾਂਦੇ। ਜਦ ਸਾਰੇ ਸ਼ਹਿਰ ਵਿਚ ਮੁਲਾਣੇ ਹੀ ਮੁਲਾਣੇ ਹੋ ਗਏ, ਤਾਂ ਉਹਨਾਂ ਕਾਫ਼ੀ ਲੋਕਾਂ ਨੂੰ ਜਿਹਾਦ ਵਾਸਤੇ ਤਿਆਰ ਕਰ ਲਿਆ। ਦਿੱਲੀ ਦਰਵਾਜ਼ਿਓਂ ਬਾਹਰ ਈਦਗਾਹ ਕੋਲ† 'ਹੈਦਰੀ ਝੰਡਾ' ਗੱਡ ਦਿਤਾ ਗਿਆ। ਲੱਗੀਆਂ ਗਲੀ ਕੂਚੇ ਦੀਨ ਮਜ਼ੁਬ ਦੀਆਂ ਤਕਰੀਰਾਂ

† ਜਿੱਥੇ ਅੱਜ ਕੱਲ ਲਾਹੌਰ ਦਾ ਰੇਲਵੇ ਸਟੇਸ਼ਨ ਹੈ।

ਹੋਣ । ਆ ਇਲਾਕੇ ਤੇ ਸ਼ਹਿਰ ਦੇ ਲੋਕ ਝੰਡੇ ਹੇਠ ਕੱਠੇ ਹੋਣ ਲੱਗੇ । ਇਕ ਪਾਸੇ ਮਜ਼ੁਬੀ ਜੰਗ ਵਿਚ ਸ਼ਹੀਦ ਹੋਣ ਵਾਲਿਆਂ ਵਾਸਤੇ ਬਹਿਸ਼ਤ ਦੇ ਦਰਵਾਜ਼ੇ ਖੋਲ੍ਹੇ ਜ਼ਾਂਦੇ, ਤੇ ਦੂਜੇ ਪਾਸੇ ਸੂਬਾ ਅਸਲਮ ਖ਼ਾਂ ਨੂੰ ਬੁਰੀਆਂ ਭਲੀਆਂ ਸੁਣਾਈਆਂ ਜਾਂਦੀਆਂ । ਇਹਨਾਂ ਗ਼ਾਜ਼ੀਆਂ ਦੀ ਗਿਣਤੀ ਦਿਨਾਂ ਵਿ ੜ ਹੀ ਕਈ ਹਜ਼ਾਰ ਤਕ ਪੁੱਜ ਗਈ । ਕਈ ਤਾਂ ਇਸ ਮਜ਼ੁਬੀ ਜੋਸ਼ ਵਿਚ ਏਥੋਂ ਤਕ ਅੱਗੇ ਵਧ ਗਏ, ਕਿ ਆਪਣਾ ਘਰ ਘਾਟ ਵੇਚ ਕੇ ਸ਼ਹੀਦੀ ਗਾਨੇ ਬੰਨ੍ਹ ਕੇ ਗ਼ਾਜ਼ੀਆਂ ਦੇ ਮੋਹਰੀ ਆ ਬਣੇ, ਤੇ ਸਭ ਕੁਛ ਇਸ ਮਜ਼ੁਬੀ ਜੰਗ ਦੇ ਖ਼ਰਚ ਵਾਸਤੇ ਦੇ ਦਿਤਾ । ਇਹਨਾਂ ਗ਼ਾਜ਼ੀ ਲੀਡਰਾਂ ਵਿਚੋਂ ਮੁਹੰਮਦ ਤਕੀ (ਸ਼ਾਹ ਅਬਦੁੱਲਾ ਦੇ ਸਾਕਾਂ ਵਿਚੋਂ) ਤੇ ਮੂਸਾ ਬੇਗ਼ (ਖ਼ੁਦਾ ਵਰਦੀ ਬੇਗ ਅਗਰਖ਼ਾਨੀ ਦਾ ਪੁੱਤਰ) ਬੜੇ ਪਰਸਿੱਧ ਸਨ । ਸ਼ਹਿਰ ਦੇ ਮੁਸਲਮਾਨ ਤੇ (ਕੁਛ) ਹਿੰਦੂ ਅਮੀਰ ਵਪਾਰੀਆਂ ਨੇ ਵੀ ਦਿਲ ਖੋਲ੍ਹਕੇ ਮਾਇਕ ਸਹਾਇਤਾ ਦਿੱਤੀ । ਇਹਨਾਂ ਸਾਰਿਆਂ ਵਿਚੋਂ ਟੋਡਰ ਮੱਲ ਦਾ ਪੋਤਰਾ (ਪਹਾੜ ਮੱਲ ਦਾ ਪੁੱਤਰ) ਵਧ ਗਿਆ ।

ਮਜ਼ੁਬ ਦੇ ਨਾਂ ਉੱਤੇ ਸ਼ਹੀਦ ਹੋਣ ਵਾਸਤੇ ਕਈ ਬਜ਼ੁਰਗ ਵੀ ਸ਼ਹੀਦੀ ਗਾਨੇ ਬੰਨ੍ਹ ਕੇ ਗ਼ਾਜ਼ੀਆਂ ਦੇ ਵਿਚ ਆ ਰਲੇ । ਹਾਜੀ ਸੱਯਦ ਇਸਮਾਈਲ, ਹਾਜੀ ਯਾਰ ਬੇਗ, ਸ਼ਾਹ ਇਨਾਇਤ ਤੇ ਮੁੱਲਾਂ ਪੀਰ ਮੁਹੰਮਦ ਵਾਇਜ਼ ਵਰਗੇ ਕਈ ਪਤਵੰਤੇ ਲੀਡਰ ਆ ਬਣੇ । ਹੁਣ ਸੂਬੇ ਨੇ ਵੀ ਕੁਛ ਦਿਲ ਧਰਿਆ, ਤੇ ਆਪਣੀ ਬਦਨਾਮੀ ਨੂੰ ਮਿਟਾਉਣ ਦੇ ਬਦਲੇ ਉਸਨੇ ਮੀਰ ਅਤਾਉੱਲਾ ਖ਼ਾਂ ਪੂਰਬੀਏ ਤੇ ਫ਼ਰੀਦਾਬਾਦ ਦੇ ਜ਼ਿਮੀਂਦਾਰ ਮੁਹਿੱਬ ਖ਼ਾਂ ਖਰਲ ਨੂੰ ੫੦੦ ਸਵਾਰ ਤੇ ੧੦੦੦ ਪੈਦਲ ਸ਼ਾਹੀ ਫ਼ੌਜ ਦੇ ਕੇ ਗ਼ਾਜ਼ੀਆਂ ਦੀ ਮਦਦ ਵਾਸਤੇ ਭੇਜਿਆ । ਇਸ ਫ਼ੌਜ ਦੀ ਅਨੋਖੀ ਸ਼ਾਨ ਸੀ : ਇਕ ਪਾਸੇ ਤਾਂ ਦੋਵੇਂ ਅਫ਼ਸਰ— ਅਤਾਉੱਲਾ ਤੇ ਮੁਹਿੱਬ ਖਾਂ ਆਪਣੀ ਸ਼ਾਹੀ ਸੈਨਾ ਲਈ ਖਲੇ ਸਨ, ਤੇ ਇਕ ਪਾਸੇ ਹਜ਼ਾਰਾਂ ਗ਼ਾਜ਼ੀ, ਮੌਲੀ ਦੇ ਸ਼ਹੀਦੀ ਗਾਨੇ, ਹੱਥਾਂ 'ਤੇ ਮਹਿੰਦੀ; ਹਰੀਆਂ ਪੁਸ਼ਾਕਾਂ ਤੇ ਹੱਥੀਂ ਹਰੀਆਂ ਇਸਲਾਮੀ ਝੰਡੀਆਂ ਹਵਾ ਵਿਚ ਲਹਿਰਾ ਰਹੀਆਂ ਸਨ । ਇਸ ਠਾਠ ਵਿਚ ਹੈਦਰੀ ਝੰਡੇ ਥੱਲੇ ਇਹ ਜਿਹਾਦੀ ਦਲ ਲਾਹੌਰੋਂ ਤੁਰਿਆ ।

## ਸਿੰਘਾਂ ਦੇ ਚਾਰ ਜਥੇ

ਸਾਰੇ ਇਲਾਕੇ ਉਤੇ ਕਬਜ਼ਾ ਕਰ ਕੇ ਸਿੰਘਾਂ ਨੇ ਦਲ ਦੇ ਚਾਰ ਜਥੇ ਬਣੱਾ ਲਏ। ਇਕ ਜਥਾ ਅੰਮ੍ਰਿਤਸਰ ਵਿਚ ਮਾਝੇ (ਜ਼ਿਲਾ ਲਾਹੌਰ ਤੇ ਅੰਮ੍ਰਿਤਸਰ) ਦੇ ਪਰਬੰਧ ਵਾਸਤੇ ਕਾਇਮ ਕੀਤਾ ਗਿਆ, ਦੂਜਾ ਰਿਆੜਕੀ ਵਿਚ ਪਹਾੜ ਦੀ ਕੰਧੀ ਤਕ ਸਥਾਪਨ ਹੋਇਆ, ਤਿੱਜਾ ਲਾਹੌਰ ਦੇ ਇਲਾਕੇ ਵਾਸਤੇ ਤੇ ਚੌਥਾ ਸਾਰੇ ਇਲਾਕੇ ਵਿਚ ਚੱਕਰ ਲਾਉਣ ਵਾਸਤੇ, ਤਾਕਿ ਜਿੱਥੇ ਲੋੜ ਪਵੇ, ਮਦਦ ਦਿੱਤੀ ਜਾਵੇ।

## ਕਿਲ੍ਹਾ ਭਗਵੰਤ ਰਾਏ ਦੀ ਲੜਾਈ

ਲਾਹੌਰ ਵਾਲਾ ਜਥਾ ਦਰਿਆ ਰਾਵੀ ਦੇ ਕੰਢੇ ਪਿੰਡ ਭਰਤ, ਮਹਿਤਾ ਭਗਵੰਤ ਰਾਏ ਦੇ ਕਿਲ੍ਹੇ ਵਿਚ ਉਤਰਿਆ ਹੋਇਆ ਸੀ। ਭਗਵੰਤ ਰਾਏ ਪਿੰਡ ਭਰਤ ਦਾ ਵਸਨੀਕ ਸੀ, ਤੇ ਪਰਗਣਾ 'ਨੌਸ਼ਟਾ ਭਰਲੀ' ਦਾ ਕਾਨੂੰਗੋ। ਉਸਨੇ ਆਪਣੇ ਪਿੰਡ ਭਰਤ ਵਿਚ ਇਕ ਪੱਕੀ ਹਵੇਲੀ ਬਣਵਾਈ ਸੀ। ਓਸੇ ਨੂੰ ਕਿਲ੍ਹਾ ਭਗਵੰਤ ਰਾਏ ਕਹਿੰਦੇ ਸਨ, ਤੇ ਉਹ ਪਰਗਣਾ ਨੌਸ਼ਟਾ ਭਰਲੀ ਦੀ ਹੱਦ ਅੰਦਰ ਹੀ ਸੀ। ਗ਼ਾਜ਼ੀ ਹੈਦਰੀ ਝੰਡਾ ਲੈ ਕੇ ਸਿੱਧੇ ਭਰਤ ਪਿੰਡ ਵੱਲ ਵਧੇ। ਸਿੰਘਾਂ ਨੇ ਵੀ ਉਹਨਾਂ ਦਾ ਆਉਣਾ ਸੁਣ ਕੇ ਲੋੜ ਅਨੁਸਾਰ ਕਿਲ੍ਹੇ ਦੀ ਪਕਿਆਈ ਕਰ ਲਈ, ਜਿੰਨਾ ਕੁ ਮਿਲ ਸਕਿਆ ਬਾਹਰੋਂ ਦਾਰੂ ਸਿੱਕਾ, ਖਾਣਾ ਦਾਣਾ ਕੱਠਾ ਕਰ ਲਿਆ। ਮਜ਼ੁਬੀ ਜੋਸ਼ ਵਿਚ ਪੈਂਡਾ ਮਾਰਕੇ ਗ਼ਾਜ਼ੀ ਗੜ੍ਹੀ ਦੇ ਉਦਾਲੇ ਆ ਹੋਏ। ਚੁਫੇਰਿਓਂ ਘੇਰਾ ਪਾ ਕੇ ਉਹ ਗੜ੍ਹੀ ਦੀਆਂ ਕੰਧਾਂ ਵੱਲ ਵਧੇ। ਖ਼ਾਲਸੇ ਵੀ ਬੁਰਜਾਂ ਵਿਚ ਤੇ ਕੰਧਾਂ ਉੱਤੇ ਮੋਰਚਿਆਂ ਵਿਚ ਤਿਆਰ ਬੈਠੇ ਸਨ। ਜਿਸ ਵੇਲੇ ਵੈਰੀ ਮਾਰ ਹੇਠਾਂ ਆਏ, ਸਿੰਘਾਂ ਨੇ ਤੀਰਾਂ ਤੇ ਗੋਲੀਆਂ ਦੀ ਝੜੀ ਲਾ ਦਿਤੀ। ਮੋਹਰਲੀਆਂ ਪਾਲਾਂ ਬਹਿਸ਼ਤਾਂ ਵਿਚ ਦਾਖ਼ਲ ਹੋ ਗਈਆਂ, ਤੇ ਮਗਰਲੇ ਉਹਨਾਂ ਦਾ ਸਾਥ ਕਰਨ ਵਾਸਤੇ ਅਗ੍ਹਾਂ ਵਧੇ। ਦੋਹਾਂ ਪਾਸਿਆਂ ਤੋਂ ਅੱਗ ਵੱਸਣ ਲੱਗੀ। ਕਿਲ੍ਹੇ ਦੇ ਆਸਰੇ ਵਿਚ ਹੋਣ ਕਰਕੇ ਸਿੰਘਾਂ ਉੱਤੇ ਬਾਹਰ ਦੇ ਤੀਰ ਗੋਲੀਆਂ ਕੋਈ ਅਸਰ ਨਾ ਕਰਦੇ, ਪਰ ਸਿੰਘਾਂ ਦਾ ਕੋਈ ਵਾਰ ਵੀ ਖ਼ਾਲੀ ਨਾ ਜਾਂਦਾ। ਥੋੜੇ ਚਿਰ ਵਿਚ ਹੀ ਬਾਹਰ ਲੋਥਾਂ ਦਾ ਢੇਰ ਲੱਗ ਗਿਆ। ਜਿਉਂ ਜਿਉਂ ਗ਼ਾਜ਼ੀ

ਸ਼ਹੀਦ ਹੁੰਦੇ ਜਾਂਦੇ, ਤਿਉਂ ਤਿਉਂ ਬਾਕੀ ਦੇ ਵਧੇਰੇ ਜੋਸ਼ ਨਾਲ ਹੱਲਾ ਕਰਦੇ। ਪਿੱਛੋਂ ਉਹਨਾਂ ਦੇ ਲੀਡਰ 'ਯਾ ਅਲੀ' ਦੇ ਨਾਅਰੇ ਮਾਰ ਕੇ ਉਹਨਾਂ ਦੇ ਹੌਸਲੇ ਵਧਾਉਂਦੇ। ਸਾਰਾ ਦਿਨ ਉਹ ਹੱਲੇ ਕਰ ਕੇ ਹਵੇਲੀ ਦੇ ਬੂਹੇ ਵੱਲ ਆਉਂਦੇ ਰਹੇ, ਤੇ ਅੱਗੋਂ ਸਿੰਘ ਤੀਰਾਂ ਗੋਲੀਆਂ ਦੀ ਬੁਛਾੜ ਨਾਲ ਧਰਤੀ 'ਤੇ ਲਿਟਾ ਦੇਂਦੇ ਰਹੇ। ਸ਼ਾਮ ਤਕ ਕੰਧਾਂ ਦੇ ਉਦਾਲੇ ਇਕ ਹੋਰ ਕੰਧ ਲੋਥਾਂ ਦੀ ਬਣ ਗਈ। ਇਕ ਇਕ ਸਿੰਘ ਨੇ ਕਈ ਗ਼ਾਜ਼ੀ ਮਾਰੇ, ਪਰ ਫਿਰ ਵੀ ਉਦਾਲੇ ਹਜ਼ਾਰਾਂ ਹੀ ਖਲੇ ਨਜ਼ਰ ਆਉਂਦੇ ਸਨ। ਏਸ ਤਰ੍ਹਾਂ ਲੜਦਿਆਂ ਲੜਦਿਆਂ ਰਾਤ ਪੈ ਗਈ, ਪਰ ਲੜਾਈ ਅਜੇ ਵੀ ਖ਼ਤਮ ਨਾ ਹੋਈ। ਸਿੰਘ ਤਾਂ ਚਾਹੁੰਦੇ ਸਨ, ਕਿ ਲੜਾਈ ਬੰਦ ਹੋ ਜਾਵੇ, ਤਾਕਿ ਸਾਰੇ ਦਿਨ ਦਾ ਥਕੇਵਾਂ ਲਾਹ ਲਿਆ ਜਾਵੇ, ਪਰ ਵੈਰੀ ਏਨੀ ਮੁਹਲਤ ਕਦ ਦੇਂਦੇ ਸਨ। ਜਿਹੜੇ ਦਿਨੇ ਸਿੰਘਾਂ ਨਾਲ ਲੜਦੇ ਰਹੇ ਸਨ, ਉਹ ਪਿੱਛੇ ਹਟ ਕੇ ਸੌਂ ਗਏ, ਤੇ ਨਵੇਂ ਹੋਰ ਨੇੜੇ ਆ ਕੇ ਹੱਲੇ ਕਰਨ ਲੱਗ ਪਏ। ਸਿੰਘ ਸਾਰੇ ਓਨੇ ਕੁ ਹੀ ਸਨ, ਜੋ ਮਸਾਂ ਮੋਰਚਿਆਂ 'ਤੇ ਪੂਰੇ ਸਨ। ਉਹਨਾਂ ਥੋੜਾ ਬਹੁਤਾ ਲੰਗਰ ਵੀ ਮੋਰਚਿਆਂ ਵਿਚ ਬੈਠਿਆਂ ਹੀ ਖਾਧਾ। ਏਸੇ ਤਰ੍ਹਾਂ ਲੜਦਿਆਂ ਤਿੰਨ ਪਹਿਰ ਰਾਤ ਵੀ ਬੀਤ ਗਈ। ਸਿੰਘ ਸੋਚੀਂ ਪੈ ਗਏ, ਕਿ ਹੁਣ ਕੀ ਕੀਤਾ ਜਾਵੇ? ਦਿਨ ਚੜ੍ਹੇ ਦੁਸ਼ਮਣ ਸਗੋਂ ਚੌਣੇ ਜੋਸ਼ ਵਿਚ ਹੱਲੇ ਕਰਨਗ। ਰਾਤ ਪਲ ਭਰ ਆਰਾਮ ਕਰਨਾ ਨਹੀਂ ਮਿਲਿਆ, ਤੇ ਸਾਰਾ ਦਿਨ ਫੇਰ ਏਹਾ ਟੰਟਾ ਕਰਨਾ ਪਵੇਗਾ। ਸੋ ਸਾਰਿਆਂ ਏਹਾ ਸਲਾਹ ਕੀਤੀ, ਕਿ ਵੈਰੀ ਦੀ ਇਕ ਬਾਹੀ ਚੀਰ ਕੇ ਖ਼ਾਲਸਾ ਘੇਰੇ ਵਿਚੋਂ ਨਿਕਲ ਜਾਏ। ਫ਼ੈਸਲਾ ਹੋਣ ਦੀ ਦੇਰ ਸੀ, ਕਿ ਸਿੰਘਾਂ ਗੜ੍ਹੀ ਦਾ ਬੂਹਾ ਖੋਲ੍ਹਿਆ ਤੇ ਇਕ ਕਮਜ਼ੋਰ ਪਾਸੇ ਉੱਤੇ ਧਾਵਾ ਬੋਲ ਦਿਤਾ। ਬੱਸ, ਅੜਿਆ ਸੋ ਝੜਿਆ ਤੇ ਬਚਿਆ ਓਹੀ, ਜੋ ਅੱਗੋਂ ਪਾਸੇ ਹੋ ਗਿਆ। ਝੱਟ ਪੱਟ ਕੱਟ ਵੱਢ ਕਰ ਕੇ ਸਿੰਘ ਅਹੁ ਗਏ ਅਹੁ ਗਏ, ਹਨ੍ਹੇਰੇ ਵਿਚ ਛਪਨ ਹੋ ਗਏ। ਇਸ ਅਣਕਿਆਸੀ ਘਟਨਾ ਨੇ ਸਾਰੇ ਗ਼ਾਜ਼ੀ ਦਲ ਵਿਚ ਹਲ ਚਲ ਮਚਾ ਦਿਤੀ। ਹਨ੍ਹੇਰੇ ਦੀ ਹਫੜਾ ਦਫੜੀ ਵਿਚ ਕੇਈ ਆਪਸ ਵਿਚ ਹੀ ਕੱਟ ਮਰੇ। ਜਿਸ ਵੇਲੇ ਗ਼ਾਜ਼ੀਆਂ ਨੇ ਗੜ੍ਹੀ ਖ਼ਾਲੀ ਵੇਖੀ ਤੇ ਪਤਾ ਲੱਗਾ ਕਿ ਸਿੰਘ ਨੱਸ ਗਏ ਹਨ, ਤਾਂ ਉਹਨਾਂ ਦੀ

ਖ਼ੁਸ਼ੀ ਦੀ ਹੱਦ ਨਾ ਰਹੀ। ਸਿੰਘ ਤਾਂ ਨੱਸ ਗਏ, ਪਰ ਪਿੰਡ ਵਾਲਿਆਂ ਦੀ ਸ਼ਾਮਤ ਆ ਗਈ। ਹਿੰਦੂਆਂ ਦੇ ਘਰ ਇਸ ਵਾਸਤੇ ਲੁੱਟ ਲਏ ਗਏ, ਕਿ ਉਹ ਸਿੱਖਾਂ ਦੀ ਮਦਦ ਕਰਦੇ ਰਹੇ ਸਨ, ਤੇ ਕੁਛ ਮੁਸਲਮਾਨਾਂ ਨੂੰ ਇਸ ਵਾਸਤੇ ਤੰਗ ਕੀਤਾ ਗਿਆ, ਕਿ ਉਹਨਾਂ ਗ਼ਾਜ਼ੀਆਂ ਦੀ ਪੂਰੀ ਮਦਦ ਨਹੀਂ ਕੀਤੀ।

## ਗ਼ਾਜ਼ੀ ਵਾਪਸ ਲਾਹੌਰ ਨੂੰ

ਚੜ੍ਹਦੇ ਦਿਨ ਗ਼ਾਜ਼ੀਆਂ ਨੇ ਫਿਰ ਲਾਹੌਰ ਦਾ ਰਾਹ ਫੜਿਆ। ਉਹ ਮੈਦਾਨ ਜਿੱਤ ਕੇ ਏਨੇ ਖ਼ੁਸ਼ੀ ਵਿਚ ਆ ਰਹੇ ਸਨ, ਮਾਨੋਂ ਸਾਰੀ ਦੁਨੀਆਂ ਵਿਚੋਂ ਸਿੱਖਾਂ ਨੂੰ ਖ਼ਤਮ ਕਰ ਆਏ ਹੋਣ। ਉਹ ਵਾਪਸ ਮੁੜਦੇ ਹੋਏ ਰਾਹ ਵਿਚਲੇ ਪਿੰਡਾਂ ਦੇ ਹਿੰਦੂਆਂ ਉੱਤੇ ਮਨਭਾਉਂਦੇ ਜ਼ੁਲਮ ਕਰਦੇ ਆਏ। ਝੰਡਾ ਫਿਰ ਈਦਗਾਹ ਦੇ ਬੂਹੇ ਅੱਗੇ ਆ ਗੱਡਿਆ। ਹੁਣ ਜਿੱਤ ਹਾਸਲ ਕਰ ਕੇ ਆਏ ਹੋਏ ਗ਼ਾਜ਼ੀ ਲੱਗੇ ਦੂੱਜਿਆਂ ਨੂੰ ਅੱਖੀਂ ਵਿਖਾਉਣ। ਜੇ ਕੋਈ ਮੁਸਲਮਾਨ ਮਿਲਦਾ, ਤਾਂ ਉਹ ਉਹਨਾਂ ਦੀਆਂ ਨਜ਼ਰਾਂ ਵਿਚ ਡਰਾਕਲ ਤੇ ਕਾਇਰ ਹੁੰਦਾ, ਜਿਸ ਨੇ ਜਿਹਾਦ ਵਿਚ ਹਿੱਸਾ ਨਾ ਲਿਆ, ਤੇ ਜੇ ਕੋਈ ਹਿੰਦੂ ਮਿਲਦਾ, ਤਾਂ ਉਹ ਕਾਫ਼ਰ। ਕਾਇਰ ਮੋਮਨ ਨਾਲ ਤਾਂ ਕੁਛ ਲਿਹਾਜ਼ ਕੀਤਾ ਜਾ ਸਕਦਾ ਸੀ, ਪਰ ਹਿੰਦੂ—ਜੋ ਉਨ੍ਹਾਂ ਦੇ ਕਹਿਣ ਅਨੁਸਾਰ ਅੱਲ੍ਹਾ ਨੇ ਕਾਫ਼ਰ ਹੀ ਪੈਦਾ ਕੀਤਾ ਹੈ—ਨਾਲ ਕੋਈ ਰਿਆਇਤ ਨਹੀਂ ਕੀਤੀ ਜਾ ਸਕਦੀ ਸੀ। ਸੋ ਜਿਸ ਉੱਤੇ ਜ਼ਰਾ ਵੀ ਸ਼ੱਕ ਹੋਇਆ, ਕਿ ਉਹ ਸਿੱਖ ਹੈ ਜਾਂ ਸਿੱਖਾਂ ਦਾ ਮੇਲੀ ਹੈ, ਉਸ ਉੱਤੇ ਮਨ ਭਾਉਂਦਾ ਜ਼ੁਲਮ ਕੀਤਾ ਗਿਆ*। ਸਰਕਾਰੀ ਅਫ਼ਸਰ ਵੀ ਇਹਨਾਂ ਗ਼ਾਜ਼ੀਆਂ ਦੇ ਧੱਕੇ ਤੋਂ ਨਾ ਬਚੇ, ਕਈਆਂ ਦੀ ਬੇਇਜ਼ਤੀ ਕੀਤੀ ਗਈ।

## ਦੋਬਾਰਾ ਹੈਦਰੀ ਝੰਡਾ

ਥੋੜੇ ਹੀ ਦਿਨਾਂ ਪਿਛੋਂ ਚਮਿਆਰੀ ਕੋਲ ਕੋਟਲਾ ਬੇਗਮ ਵਿਚ ਸਿੱਖ ਕੱਠੇ ਆ ਹੋਏ। ਏਥੇ ਇਕ ਛੋਟਾ ਜਿਹਾ ਕੱਚਾ ਕਿਲ੍ਹਾ ਸੀ। ਓਸੇ ਦੇ ਆਸਰੇ ਸਿੰਘ ਬੈਠੇ ਸਨ। ਇਹ ਖ਼ਬਰਾਂ ਲਾਹੌਰ ਪੁੱਜੀਆਂ, ਤਾਂ ਫਿਰ ਹੈਦਰੀ ਝੰਡਾ

---

* ਮੁਹੰਮਦ ਕਾਸਮ, ਇਬਰਤ ਨਾਮਾ, ਪੰਨਾ ੨੩।

ਖੜਾ ਕੀਤਾ ਗਿਆ । ਜਿਹਾਦ ਦਾ ਨਾਮ ਸੁਣਦਿਆਂ ਹੀ ਗ਼ਾਜ਼ੀ ਕੀੜਿਆਂ ਵਾਂਗ ਘਰਾਂ ਤੋਂ ਬਾਹਰ ਨਿਕਲੇ । ਐਤਕੀਂ ਅੱਗੇ ਨਾਲੋਂ ਵੀ ਗਿਣਤੀ ਬਹੁਤੀ ਹੋ ਗਈ । ਸ਼ਹਿਰ ਦੇ ਬਹੁਤ ਸਾਰੇ ਬਦਮਾਸ਼ ਵੀ ਉਹਨਾਂ ਨਾਲ ਰਲ ਪਏ । ਸ਼ਹਿਰੋਂ ਉਠਦਿਆਂ ਹੀ ਉਨ੍ਹਾਂ ਚਮਿਆਰੀ ਦਾ ਰਾਹ ਫੜਿਆ । ਇਸ ਵਾਰ ਸਵਾਬ (ਪੁੰਨ) ਖੱਟਣ ਗਿਆਂ ਗ਼ਾਜ਼ੀਆਂ ਨੇ ਜਿੰਨਾਂ ਪਾਪ ਕਮਾਇਆ, ਕਿਹਾ ਨਹੀਂ ਜਾ ਸਕਦਾ । ਰਾਹ ਵਿਚਲੇ ਸਭ ਪਿੰਡ ਲੁੱਟੇ ਗਏ, ਤੇ ਜੋ ਜ਼ਰਾ ਅੱਗੋਂ ਉਭਾਸਰੇ, ਅੱਗ ਲਾ ਕੇ ਸਾੜ ਦਿਤੇ ਗਏ । ਅਨੇਕਾਂ ਸਤਵੰਤੀਆਂ ਦੇ ਧੱਕੋ ਧੱਕੀ ਸਤ ਤੋੜੇ ਗਏ‡ । ਇਸ ਜ਼ੁਲਮ ਨੂੰ ਵੇਖ ਕੇ ਗ਼ਾਜ਼ੀਆਂ ਦੇ ਸਰਦਾਰ ਵੀ ਤ੍ਰਾਹ ਤ੍ਰਾਹ ਕਰ ਉੱਠੇ । ਭੀਲੋਵਾਲ ਕੋਲ ਉਹਨਾਂ ਨੇ ਦਲ ਦੇ ਬਦਮਾਸ਼ਾਂ ਨੂੰ ਸਜ਼ਾਵਾਂ ਵੀ ਦਿੱਤੀਆਂ, ਤੇ ਦੋ ਤਿੰਨ ਬਦਮਾਸ਼ ਕਤਲ ਵੀ ਕੀਤੇ ਗਏ†, ਪਰ ਭੂਹੇ ਹੋਏ ਗ਼ਾਜ਼ੀ ਆਪਣੇ ਕੋਝੇ ਚਾਲੇ ਤੋਂ ਬਾਜ਼ ਨਾ ਆਏ । ਜਿੰਨਾ ਚਿਰ ਕੋਟਲੇ ਕੋਲ ਸਿੰਘਾਂ ਨਾਲ ਆਮ੍ਹੋ ਸਾਮ੍ਹਣੇ ਨਹੀਂ ਜਾ ਹੋਏ, ਓਨਾਂ ਚਿਰ ਉਹ ਜ਼ੁਲਮ ਸਾਰੇ ਰਾਹ ਇਕ-ਰਸ ਹੁੰਦਾ ਗਿਆ ।

## ਕੋਟਲਾ ਬੇਗਮ ਦੀ ਲੜਾਈ

ਟਾਂਗੂ ਨੇ ਦੁਸ਼ਮਣ ਦੇ ਆਉਣ ਦੀ ਖ਼ਬਰ ਦਿਤੀ, ਤਾਂ ਸਭ ਖ਼ਾਲਸੇ ਯੁੱਧ ਲਈ ਤਿਆਰ ਹੋ ਗਏ । ਜਿੰਨ੍ਹਾਂ ਦੀ ਗਿਣਤੀ ਸਿਰਫ਼ ਪੰਜ-ਸੱਤ ਸੌ ਸੀ । ਮੱਥੇ ਲਗਦਿਆਂ ਹੀ ਦੋਹਾਂ ਧਿਰਾਂ ਨੇ ਇਕ ਦੂਜੇ ਦਾ ਤੀਰਾਂ ਗੋਲੀਆਂ ਨਾਲ ਸਵਾਗਤ ਕੀਤਾ । ਗ਼ਾਜ਼ੀਆਂ ਵਿਚੋਂ ਸੱਯਦ ਇਨਾਇਤ, ਮੁਹੰਮਦ ਤਕੀ ਤੇ ਮੁਹੰਮਦ ਜ਼ਮਾਨ ਰੰਘੜ ਅੱਗੇ ਵਧ ਕੇ ਹੱਲੇ ਕਰਨ ਲੱਗੇ । ਬੰਦੂਕਾਂ ਤੇ ਕਮਾਨਾਂ ਤੋਂ ਹਟ ਕੇ ਬਹੁਤੀ ਥਾਂਈ ਲੜਾਈ ਹੱਥੋ ਹੱਥੀ ਹੋਣ ਲੱਗੀ । ਉਸ ਦਿਨ ਅਸਮਾਨ 'ਤੇ ਬੱਦਲ ਛਾਏ ਹੋਏ ਸਨ, ਪਰ ਬਿਜਲੀ ਸਿੰਘਾਂ ਦੇ ਹੱਥਾਂ ਵਿਚ ਚਮਕਦੀ ਸੀ । ਜਿਧਰ ਸਿੰਘ ਹੱਲਾ ਕਰ ਕੇ ਪੈਂਦੇ, ਗ਼ਾਜ਼ੀ ਕੰਡ ਵਿਖਾਉਣ ਵਿਚ ਇਕ ਦੂਜੇ ਨਾਲੋਂ ਕਾਹਲੀ ਕਰਦੇ । ਸਿੰਘਾਂ ਦੇ ਹੱਥਾਂ ਵਿਚ ਚਮਕਦੀਆਂ ਤਲਵਾਰਾਂ ਵੇਖ ਕੇ ਵੈਰੀਆਂ ਦੇ ਦਿਲ ਕੰਬ

---

‡ ਕਰਮ ਸਿੰਘ, ਬੰਦਾ ਬਹਾਦਰ, ਪੰਨਾ ੧੦੫ ।

† ਮੁਹੰਮਦ ਕਾਸਮ, ਇਬਰਤ ਨਾਮਾ, ਪੰਨਾ ੨੩ ।

ਜਾਂਦੇ। ਸਿੰਘਾਂ ਨਾਲੋਂ ਵੈਰੀ ਗਿਣਤੀ ਵਿਚ ਕਈ ਗੁਣਾਂ ਵੱਧ ਸਨ, ਸੋ, ਜਿੰਨਿਆਂ ਨੂੰ ਉਹ ਮਾਰਦੇ, ਓਦੋਂ ਦੂਣੇ ਸ਼ਹੀਦ ਹੋਣ ਵਾਸਤੇ ਸਾਮ੍ਹਣੇ ਆ ਖਲੋਂਦੇ। ਏਸੇ ਤਰ੍ਹਾਂ ਪਿਛਲੇ ਪਹਿਰ ਤਕ ਲੜਾਈ ਹੁੰਦੀ ਰਹੀ। ਦੋਵੇਂ ਧਿਰਾਂ ਇਕੋ ਜੇਹੀਆਂ ਤੁੱਲੀਆਂ ਖਲੀਆਂ ਸਨ, ਜਾਂ ਸਿੰਘਾਂ ਦੇ ਸ਼ੇਰਵਾਈ ਹੱਲੇ ਅੱਗੇ ਪਠਾਣ ਅਸਵਾਰਾਂ ਨੇ ਕੰਡ ਵਿਖਾਈ। ਉਹਨਾਂ ਘੋੜਿਆਂ ਦੀਆਂ ਵਾਗਾਂ ਮੋੜੀਆਂ ਤੇ ਜਿਧਰ ਕਿਸੇ ਦਾ ਮੂੰਹ ਹੋਇਆ, ਨੱਸ ਉਠਿਆ। ਫਿਰ ਕੀ ਸੀ ? ਗ਼ਾਜ਼ੀਆਂ ਦੇ ਹੌਸਲੇ ਟੁੱਟ ਗਏ, ਤੇ ਉਹ ਹਰ ਥਾਂ ਉੱਤੇ ਮੈਦਾਨ ਵਿਚੋਂ ਭੱਜ ਤੁਰੇ। ਉਹਨਾਂ ਬਹਾਦਰਾਂ ਦੀ ਕੀ ਸਿਫ਼ਤ ਕਰਾਂ ? ਤਲਵਾਰਾਂ ਵੀ ਓਥੇ ਹੀ ਸੁੱਟੀਆਂ, ਤੇ ਸੱਖਣੇ ਹੱਥੀਂ ਹੀ—ਜਿਸ ਪਾਸੇ ਮੂੰਹ ਹੋਇਆ—ਧਾਈ ਕਰ ਉਠੇ। ਸਿੰਘਾਂ ਵੀ ਮਗਰੋਂ ਮਿਲ ਮਿਲ ਕੇ ਮਾਰੀਆਂ। ਜੇ ਇਕ ਗ਼ਾਜ਼ੀ ਨੂੰ ਵੱਜਦੀ, ਤਾਂ ਦੋ ਲਾਗਿਓਂ ਐਵੇਂ ਹੀ ਡਿੱਗ ਪੈਂਦੇ। ਉਤੋਂ ਦਿਨ ਛਿਪਦੇ ਨਾਲ ਬੜੇ ਜ਼ੋਰ ਦੀ ਹਨ੍ਹੇਰੀ ਤੇ ਮੀਂਹ ਸ਼ੁਰੂ ਹੋ ਗਏ। ਗ਼ਾਜ਼ੀ ਪਿੜ ਛੱਡ ਚੁੱਕੇ ਸਨ। ਇਸ ਵੇਲੇ ਸਿੰਘਾਂ ਨੇ ਵੀ ਉਹਨਾਂ ਦਾ ਪਿੱਛਾ ਕਰਨ ਨਾਲੋਂ ਲੁੱਟ ਦਾ ਮਾਲ ਸੰਭਾਲਣਾ ਚੰਗਾ ਸਮਝਿਆ। ਆਪਣੇ ਜ਼ਖ਼ਮੀਆਂ ਤੇ ਵੈਰੀ ਦੇ ਅਸਬਾਬ ਨੂੰ ਕੱਠਾ ਕਰ ਕੇ ਸਿੰਘਾਂ ਨੇ ਕਿਲ੍ਹੇ ਵਿਚ ਰਾਤ ਕੱਟੀ। ਇਹ ਲੜਾਈ ਉਸ ਵੇਲੇ ਹੋਈ, ਜਦ ਬਾਬਾ ਬੰਦਾ ਸਿੰਘ ਜਮਨਾ ਤੋਂ ਪਾਰ ਜਲਾਲ ਖ਼ਾਂ ਨਾਲ ਲੜ ਰਿਹਾ ਸੀ।

## ਭੀਲੋਵਾਲ ਗ਼ਾਜ਼ੀਆਂ ਦੀ ਤਬਾਹੀ

ਹਾਰੇ ਹੋਏ ਗ਼ਾਜ਼ੀਆਂ ਨੂੰ ਅਗਲੇ ਦਿਨ ਸੁਰਤ ਆਈ, ਤਾਂ ਉਹ ਨਿਮੋਝੂਣੇ ਲਾਹੌਰ ਦੇ ਰਾਹ ਪਏ। ਉਹਨਾਂ ਏਨਾ ਹੀ ਸ਼ੁਕਰ ਕੀਤਾ, ਕਿ ਸਿੰਘਾਂ ਨੇ ਉਹਨਾਂ ਦਾ ਪਿੱਛਾ ਨਹੀਂ ਕੀਤਾ। ਪਰ ਉਹ ਕੀ ਜਾਨਣ, ਕਿ ਸਮੇਂ ਦੀ ਤਾੜ ਵਿਚ ਸਿੰਘ ਮਗਰੇ ਮਗਰ ਆ ਰਹੇ ਹਨ। ਪਹਿਲਾ ਪੜਾ ਗ਼ਾਜ਼ੀਆਂ ਨੇ ਭੀਲੋਵਾਲ ਕੀਤਾ। ਮੁਹਿੱਬ ਖ਼ਾਂ ਤੇ ਮੀਰ ਅਤਾਉੱਲਾ ਨੇ ਆਪਣੀ ਸਰਕਾਰੀ ਫ਼ੌਜ ਨੂੰ ਕਿਲ੍ਹੇ ਵਿਚ ਉਤਾਰ ਦਿਤਾ, ਤੇ ਬਾਕੀ ਗ਼ਾਜ਼ੀ

† ਡਾ. ਗੰਡਾ ਸਿੰਘ; ਬੰਦਾ ਸਿੰਘ ਬਹਾਦਰ; ਪੰਨੇ ੧੦੭-੮, ਤੇ ਮੁਹੰਮਦ ਕਾਸਮ, ਇਬਰਤ ਨਾਮਾ, ਪੰਨੇ ੨੩-੪।

ਬਾਹਰ ਖੁੱਲ੍ਹੇ ਮੈਦਾਨ ਵਿਚ ਸੁੱਤੀ। ਪਿਛਲੀ ਸਾਰੀ ਰਾਤ ਬੇਆਰਾਮੀ ਵਿੱਚ ਕੱਟਣ ਕਰਕੇ, ਸਭ ਅਵੇਸਲੇ ਹੋ ਕੇ ਸੌਂ ਗਏ। ਉਹ ਸਮਝਦੇ ਸਨ, ਕਿ ਇਸ ਵੇਲੇ ਸਿੰਘਾਂ ਦੀ ਪਹੁੰਚ ਤੋਂ ਦੂਰ ਆ ਗਏ ਹਾਂ, ਪਰ ਸਿੰਘਾਂ ਦਾ ਅਜੇ ਪੂਰਾ ਗੁੱਸਾ ਨਹੀਂ ਨਿਕਲਿਆ ਸੀ। ਉਹ ਇਕ ਹੋਰ ਅਜੇਹੀ ਸੱਟ ਮਾਰਨਾ ਚਾਹੁੰਦੇ ਸਨ, ਜਿਸ ਨੂੰ ਗਾਜ਼ੀ ਉਮਰ ਭਰ ਯਾਦ ਰੱਖਣ। ਅੱਧੀ ਕੁ ਰਾਤ ਹੋਈ, ਤਾਂ ਸੁੱਤਿਆਂ ਪਿਆਂ ਗਾਜ਼ੀਆਂ ਉੱਤੇ ਸਿੰਘ ਆ ਪਏ। ਜੋ ਲੇਟਿਆ ਪਿਆ ਸੀ, ਉਸਨੂੰ ਉਠਣ ਦਾ ਸਮਾਂ ਨਾ ਮਿਲਿਆ, ਤੇ ਜੇ ਕੋਈ ਉੱਠ ਬੈਠਾ, ਤਾਂ ਉਹ ਨੱਸ ਨਾ ਸਕਿਆ। ਖ਼ਾਲਸਈ ਤਲਵਾਰ ਨੇ ਇਕ ਤੋਂ ਦੋ ਕਰ ਦਿੱਤੇ। ਸਾਰੇ ਦਲ ਵਿਚ ਦੁਹਾਈ ਮੱਚ ਗਈ, ਤੇ ਸੈਂਕੜੇ ਗਾਜ਼ੀ ਮੌਤ ਦੇ ਘਾਟ ਉਤਾਰ ਦਿਤੇ ਗਏ। ਮੁਰਤਜ਼ਾ ਖ਼ਾਂ ਤੇ ਟੋਡਰਮੱਲ ਦਾ ਪੋਤਰਾ—ਸਣੇ ਬਹੁਤ ਸਾਰੇ ਅਮੀਰਾਂ ਦੇ ਇਸ ਘਮਸਾਨ ਵਿਚ ਮਾਰੇ ਗਏ। ਘਰਾਂ ਦੀਆਂ ਛੱਤਾਂ ਉਤੇ ਖਲੋ ਕੇ ਅਤਾਉੱਲਾ ਤੇ ਮੁਹੰਮਦ ਤਕੀ ਆਦਿ ਨੇ ਗਾਜ਼ੀਆਂ ਨੂੰ ਪਿੰਡ ਵਿਚ ਲੁਕ ਜਾਣ ਦਾ ਹੁਕਮ ਕੀਤਾ। ਪਿੰਡੋਂ ਬਾਹਰ ਇਕ ਵੀ ਜਿਉਂਦਾ ਨਾ ਛੱਡਿਆ ਗਿਆ। ਹਜ਼ਾਰਾਂ ਰੁਪੈ ਦਾ ਮਾਲ ਲੁੱਟ ਕੇ ਸਿੰਘ ਦਿਨ ਚੜ੍ਹਨ ਤੋਂ ਪਹਿਲਾਂ ਹੀ ਭੀਲੋਵਾਲ ਤੋਂ ਖਿਸਕ ਗਏ। ਦਿਨ ਚੜ੍ਹੇ ਬਚੇ ਖੁਚੇ ਗਾਜ਼ੀ ਰੋਂਦੇ ਧੋਂਦੇ ਓਥੋਂ ਤੁਰੇ ਤੇ ਕਾਹਲੀ ਕਾਹਲੀ ਲਾਹੌਰ ਆ ਅਪੜੇ।

## ਸਿੰਘ ਲਾਹੌਰ ਤਕ

ਮਗਰੇ ਸਿੰਘ ਵੀ ਆ ਅਪੜੇ, ਤੇ ਸ਼ਹਿਰ ਦੀਆਂ ਬਾਹਰਲੀਆਂ ਵਸਤੀਆਂ ਲੁੱਟ ਲਈਆਂ। ਵਿਚਲਾ ਖ਼ਾਸ ਸ਼ਹਿਰ ਬਚਿਆ ਰਿਹਾ। ਕਈਆਂ ਲੋਕਾਂ ਨੇ ਫੇਰ ਹੈਦਰੀ ਝੰਡਾ ਖੜਾ ਕਰਨ ਵਾਸਤੇ ਕਿਹਾ, ਪਰ ਇਸ ਵਾਰ ਕਿਸੇ ਦਾ ਹੌਸਲਾ ਨਾ ਪਿਆ*। ਇਸ ਵੇਲੇ ਲਾਹੌਰ ਦੀਆਂ ਕੰਧਾਂ ਤੋਂ ਲੈ ਕੇ ਪਠਾਨਕੋਟ ਤਕ ਦੋਹਾਂ ਦਰਿਆਵਾਂ—ਰਾਵੀ ਤੇ ਬਿਆਸ—ਦੇ ਵਿਚਲਾ ਸਾਰਾ ਇਲਾਕਾ ਸਿੰਘਾਂ ਦੇ ਕਬਜ਼ੇ ਵਿਚ ਸੀ।

---

* ਡਾ. ਗੰਡਾ ਸਿੰਘ, ਬੰਦਾ ਬਹਾਦਰ; ਪੰਨਾ ੧੧੦।

# ਦੁਆਬੇ ਦਾ ਗ਼ਦਰ

## ਰਾਹੋਂ ਤੇ ਧਾਵਾ

ਮਾਲਵੇ ਤੇ ਮਾਝੇ ਵੱਲ ਵੇਖ ਕੇ ਦੁਆਬੇ ਦੇ ਸਿੰਘ ਵੀ ਭੜਕ ਉੱਠੇ। ਕੁਛ ਬੰਦਾ ਸਿੰਘ ਵੱਲੋਂ ਮਦਦ ਆ ਗਈ ਤੇ ਬਹੁਤ ਸਾਰੇ ਸਿੰਘ ਦੁਆਬੇ ਦੇ ਕੱਠੇ ਹੋ ਕੇ ਚੋਖਾ ਦਲ ਬਣ ਗਿਆ। ਸਭ ਤੋਂ ਪਹਿਲਾਂ ਇਹ ਦਲ 'ਰਾਹੋਂ' 'ਤੇ ਪਿਆ। ਸਭ ਤੋਂ ਤਕੜਾ ਆਦਮੀ ਇਸ ਥਾਂ ਦਾ ਇਨਾਇਤ ਖ਼ਾਂ ਜ਼ਿਮੀਂਦਾਰ ਸੀ। ਉਹ ਮਸ਼ਹੂਰ ਧਾੜਵੀ ਸੀ, ਜਿਸਦੇ ਧਾੜਿਆਂ ਤੋਂ ਇਲਾਕੇ ਦਾ ਫ਼ੌਜਦਾਰ ਵੀ ਕੰਬਦਾ ਸੀ। ਉਸਦਾ ਚੋਰੀ ਡਾਕੇ ਦਾ ਕੱਠਾ ਕੀਤਾ ਸਾਰਾ ਧਨ ਸਿੰਘਾਂ ਦੇ ਹੱਥ ਆਇਆ। ਓਥੋਂ ਸਰਕਾਰੀ ਥਾਨਾ ਉਠਾ ਕੇ ਸਿੱਖ ਥਾਨਾ ਬਿਠਾ ਦਿਤਾ ਗਿਆ। ਫਿਰ ਉਦਾਲੇ ਦੇ ਚੌਧਰੀਆਂ ਤੇ ਜ਼ਿਮੀਂਦਾਰਾਂ ਕੋਲੋਂ ਵੀ ਈਨ ਮਨਾਈ ਗਈ।

## ਕਸੂਰੀ ਪਠਾਣ

ਦੁਆਬੇ ਜਲੰਧਰ ਦਾ ਫ਼ੌਜਦਾਰ ਸੁਲਤਾਨਪੁਰ ਰਹਿੰਦਾ ਸੀ। ਉਹ ਕਸੂਰ ਦੇ ਖ਼ਲਫ਼ਜ਼ਈ ਪਠਾਣਾਂ ਵਿਚੋਂ ਸੀ। ਇਸ ਘਰਾਣੇ ਦਾ ਵੱਡਾ ਸੁਲਤਾਨ ਅਹਿਮਦ ਖ਼ਾਂ, ਸ਼ਾਹਜ਼ਾਦਾ ਮੁਹੰਮਦ ਆਜ਼ਮ ਸ਼ਾਹ ਦੇ ਨੌਕਰਾਂ ਵਿਚੋਂ ਬੜਾ ਨਾਮਵਰ ਹੋ ਚੁਕਾ ਸੀ। ਉਸਦੇ ਅੱਗੇ ਚਾਰ ਪੁੱਤਰ ਸਨ: ਹੁਸੈਨ ਖ਼ਾਂ, ਬਾਜ਼ੀਦ ਖ਼ਾਂ, ਪੀਰ ਖ਼ਾਂ ਤੇ ਅਲੀ ਖ਼ਾਂ। ਅਲੀ ਖ਼ਾਂ ਘਰ ਵਿਚ ਹੀ ਰਿਹਾ। ਉਸਨੇ ਕੋਈ ਅਜੇਹਾ ਕੰਮ ਨਹੀਂ ਕੀਤਾ, ਜਿਸਦਾ ਜ਼ਿਕਰ ਕੀਤਾ ਜਾਵੇ। ਨੌਕਰੀ ਹੁਸੈਨ ਖ਼ਾਂ ਨੇ ਵੀ ਨਹੀਂ ਕੀਤੀ, ਪਰ ਬੰਦਾ ਸਿੰਘ ਦੇ ਮਗਰੋਂ ਗਵਰਨਰ ਲਾਹੌਰ ਅਬਦੁੱਲ ਸਮੱਦ ਖ਼ਾਂ ਦੀ ਕਮਜ਼ੋਰ ਹਕੂਮਤ ਵਿਚ ਉਸਨੇ ਮਾਝੇ ਦਾ ਬਹੁਤ ਸਾਰਾ ਇਲਾਕਾ ਮੱਲ ਲਿਆ, ਤੇ ਅੰਤ ਚੂਹਣੀਆਂ ਦੀ ਲੜਾਈ ਵਿਚ ੪ ਅਪ੍ਰੈਲ, ੧੭੨੧ ਈ: ਨੂੰ ਮਾਰਿਆ ਗਿਆ। ਬਾਜ਼ੀਦ ਖ਼ਾਂ ਬੜਾ ਹੁਸ਼ਿਆਰ ਸੀ। ਜਦ ਬਹਾਦਰ ਸ਼ਾਹ ਆਪਣੇ ਭਰਾ ਨਾਲ ਲੜਨ ਵਾਸਤੇ ਗਿਆ, ਤਾਂ ਬਾਜ਼ੀਦ ਖ਼ਾਂ ਵੀ ਉਸਦੇ ਨਾਲ ਗਿਆ ਤੇ ਉਸਦੀ ਮਦਦ ਕੀਤੀ। ਇਸ ਖ਼ਿਦਮਤ ਬਦਲੇ ਬਹਾਦਰ ਸ਼ਾਹ ਨੇ ਬਾਦਸ਼ਾਹ ਬਣ

ਕੇ ਬਾਜ਼ੀਦ ਖ਼ਾਂ ਨੂੰ 'ਕੁਤਬੁੱਦੀਨ ਖ਼ਾਂ* ਦਾ ਖ਼ਿਤਾਬ ਤੇ ਜੰਮੂੰ ਦੀ ਫ਼ੌਜਦਾਰੀ ਦਿਤੀ। ਉਹ ਦਿੱਲੀਓਂ ਮੁੜਿਆ ਤੇ ਪਾਨੀਪਤ ਪੁੱਜਾ, ਤਾਂ ਪਤਾ ਲੱਗਾ ਕਿ ਅੱਗੇ ਸਾਰਾ ਇਲਾਕਾ ਸਿੱਖਾਂ ਨੇ ਮੱਲ ਲਿਆ ਹੈ। ਉਸਨੇ ਓਥੇ ਹੀ ਡੇਰੇ ਲਾ ਦਿਤੇ। ਉਸਦਾ ਆਪਣਾ ਹੌਸਲਾ ਨਾ ਪਵੇ, ਕਿ ਅਗ੍ਹਾਂ ਸਿੱਖਾਂ ਦੇ ਇਲਾਕੇ ਵਿਚ ਪੈਰ ਪਾ ਸਕੇ, ਪਰ ਓਧਰ ਦਿੱਲੀ ਦੇ ਸੂਬੇ ਨੂੰ ਕਹਿ ਛੱਡੇ, ਕਿ ਮੈਂ ਸ਼ਾਹੀ ਸੜਕ ਰੋਕੀ ਬੈਠਾ ਹਾਂ, ਨਹੀਂ ਤਾਂ ਸਿੱਖ ਦਿੱਲੀ ਆ ਪੈਣਗੇ। ਜਦੋਂ ਬਹਾਦਰ ਸ਼ਾਹ ਆਇਆ, ਓਦੋਂ ਬਾਦਸ਼ਾਹ ਦੇ ਨਾਲ ਹੀ ਓਥੋਂ ਉਠਿਆ। ਲੋਹ ਗੜ੍ਹ ਵਿਚ ਸਿੱਖਾਂ ਨੂੰ ਸ਼ਕਸਤ ਹੋ ਗਈ, ਤਾਂ ਉਸਨੇ ਜੰਮੂੰ ਜਾ ਕੇ ਫ਼ੌਜਦਾਰੀ ਸੰਭਾਲੀ।

## ਸ਼ੱਮਸ ਖ਼ਾਂ ਫ਼ੌਜਦਾਰ ਦੁਆਬਾ

ਚੌਥੇ, ਪੀਰ ਖ਼ਾਂ ਨੇ ਬਹਾਦਰ ਸ਼ਾਹ ਦੀ ਖ਼ਿਦਮਤ ਕੀਤੀ। ਉਸਦੇ ਮਰਨ ਪਿੱਛੋਂ ਉਸਦੇ ਪੁੱਤਰ ਨੂਰੈ ਖ਼ਾਂ ਨੂੰ - ਉਸਦੇ ਪਿਤਾ ਦੀਆਂ ਖ਼ਿਦਮਤਾਂ ਬਦਲੇ– ਬਾਦਸ਼ਾਹ ਨੇ 'ਸ਼ੱਮਸ ਖ਼ਾਂ' ਦਾ ਖ਼ਿਤਾਬ ਤੇ ਜਲੰਧਰ ਦੁਆਬੇ ਦੀ ਫ਼ੌਜਦਾਰੀ ਦਿਤੀ। ਰਾਹੋਂ ਮੱਲ ਕੇ ਸਿੰਘਾਂ ਨੇ ਦੋ ਸਿੱਖਾਂ ਦੇ ਹੱਥ ਸੁਲਤਾਨ-ਪੁਰ ਫ਼ੌਜਦਾਰ ਨੂੰ ਸੁਨੇਹਾ ਘਲਿਆ, ਕਿ ਜਾਂ ਪੰਥ ਦੀ ਈਨ ਮੰਨੋ, ਜਾਂ ਲੜਾਈ ਵਾਸਤੇ ਤਿਆਰ ਹੋ ਜਾਵੋ। ਸ਼ੱਮਸ ਖ਼ਾਂ ਬੜਾ ਸਮਝਦਾਰ ਤੇ ਨੀਤੀਵਾਨ ਸੀ। ਜਦ ਉਸ ਨੇ ਪਰਵਾਨਾ ਪੜ੍ਹਿਆ, ਕਿ ਕੈਦੀ ਹਿੰਦੂ ਸਿੱਖ ਛਡ ਦਿਹੋ, ਜ਼ਬਤ ਕੀਤੀਆਂ ਹੋਈਆਂ ਜ਼ਮੀਨਾਂ ਵਾਪਸ ਕਰੋ, ਸਭ ਦਾਰੂ ਸਿੱਕਾ ਝੱਟ ਪੱਟ ਭੇਜੋ ਤੇ ਸਾਰਾ ਖ਼ਜ਼ਾਨਾ ਲੈ ਕੇ ਆਪ ਪੰਥ ਦੀ ਸ਼ਰਣ ਵਿਚ ਹਾਜ਼ਰ ਹੋਵੋ' ਤਾਂ ਉਹ ਸੋਚੀਂ ਪੈ ਗਿਆ। ਜਿੰਨੀਆਂ ਚਾਲਾਂ ਆਦਮੀ ਨੂੰ ਔਕੜ ਵੇਲੇ ਸੁਝਦੀਆਂ ਨੇ, ਆਰਾਮ ਵੇਲੇ ਨਹੀਂ। ਉਸਨੇ ਸਿੰਘਾਂ ਦਾ ਬੜਾ ਆਦਰ ਕੀਤਾ, ਤੇ ਕਿਹਾ 'ਮੈਂ ਪੰਥ ਦਾ ਦਾਸ ਹਾਂ'। ਉਸਨੇ ਸ਼ਹਿਰ ਦੇ ਸਾਰੇ ਅਮੀਰਾਂ, ਮਾਤਹਿਤ ਅਫ਼ਸਰਾਂ ਤੇ ਤੁਰਦੇ ਆਦਮੀਆਂ ਨੂੰ ਵਖਰਿਆਂ ਕੱਠਾ ਕੀਤਾ, ਤੇ ਸਿੰਘਾਂ ਬਾਰੇ ਸਲਾਹ ਪੁੱਛੀ। ਸਾਰਿਆਂ ਨੇ ਅੰਤ ਦਮ ਤਕ

---

* ਉਸਨੂੰ ਕੁਤਬੁੱਦੀਨ ਖ਼ਾਂ ਖ਼ੇਸ਼ਗੀ ਵੀ ਆਖਦੇ ਸਨ, ਕਿਉਂਕਿ 'ਖ਼ੇਸ਼ਗੀ' ਉਸ ਟੱਬਰ ਦੀ ਅੱਲ ਸੀ। ਮੁਆਸਰ-ਉਲ-ਉਮਰਾਅ।

ਉਸਦਾ ਸਾਥ ਦੇਣ ਦਾ ਪ੍ਰਣ ਕੀਤਾ ਤੇ ਕਸਮਾਂ ਖਾਧੀਆਂ। ਸਿੱਖਾਂ ਨਾਲ ਲੜਾਈ ਕਰਨ ਦਾ ਫ਼ੈਸਲਾ ਹੋਇਆ, ਪਰ ਤਿਆਰੀ ਕਰਨ ਵਾਸਤੇ ਕੁਛ ਸਮਾਂ ਜ਼ਰੂਰ ਚਾਹੀਦਾ ਸੀ। ਉਸਨੇ ਸਿੰਘਾਂ ਨੂੰ ਕਿਹਾ, ਕਿ ਮੈਨੂੰ ਆਪਦੀਆਂ ਸਾਰੀਆਂ ਸ਼ਰਤਾਂ ਪਰਵਾਨ ਹਨ। ਏਥੇ ਜੰਗੀ ਸਾਮਾਨ ਬੇਅੰਤ ਪਿਆ ਹੈ। ਮੈਂ ਕੁਛ ਆਪ ਜੀ ਦੇ ਨਾਲ ਹੀ ਭੇਜ ਦੇਂਦਾ ਹਾਂ, ਤੇ ਬਾਕੀ ਵਾਸਤੇ ਛੇਤੀ ਹੀ ਗੱਡਿਆਂ ਦਾ ਪਰਬੰਧ ਕਰ ਕੇ, ਤੇ ਨਜ਼ਰਾਨਾ ਕੱਠਾ ਕਰ ਕੇ, ਆਪ ਹਾਜ਼ਰ ਹੋ ਜਾਵਾਂਗਾ।

ਸਾਮਾਨ ਦੇ ਕੁਛ ਗੱਡੇ ਲਦਵੱਾ ਕੇ ਸ਼ੰਮਸ ਖ਼ਾਂ ਨੇ ਸਿੰਘਾਂ ਦੇ ਨਾਲ ਤਰ ਦਿਤੇ। ਜਿਸ ਵੇਲੇ ਉਹ ਰਾਹੋਂ ਪਹੁੰਚੇ, ਤਾਂ ਸਭ ਸਮਾਚਾਰ ਸੁਣ ਕੇ ਦਲ ਵਿਚ ਬੜੀਆਂ ਖ਼ੁਸ਼ੀਆਂ ਹੋਈਆਂ। ਸਭ ਕਹਿਣ ਲੱਗੇ, ਕਿ ਫ਼ੌਜਦਾਰ ਨੇ ਈਨ ਮੰਨ ਲਈ ਹੈ, ਤਾਂ ਹੁਣ ਕੌਣ ਅੜਨ ਲੱਗਾ ਏ।

## ਸਿੱਖਾਂ ਦੇ ਵਿਰੁੱਧ ਜਿਹਾਦ

ਦੂੱਜੇ ਪਾਸੇ ਸ਼ੰਮਸ ਖ਼ਾਂ ਨੂੰ ਤਿਆਰੀ ਦਾ ਸਮਾਂ ਮਿਲ ਗਿਆ। ਉਸਨੇ ਪਿੰਡਾਂ ਵਿਚ ਮੌਲਵੀ ਭੇਜ ਕੇ ਜਿਹਾਦ ਦੇ ਨਾਮ ਥੱਲੇ ਬੇਅੰਤ ਗ਼ਾਜ਼ੀ ਕੱਠੇ ਕਰ ਲਏ। ਪਿੰਡ ਪਿੰਡ ਵਿਚ ਢੋਲ ਵਜਾਕੇ ਚੌਧਰੀ ਧਾੜਾਂ ਦੀਆਂ ਧਾੜਾਂ ਲੈ ਕੇ ਆ ਗਏ। ਤੇਲੀ, ਮੋਚੀ ਤੇ ਜੁਲਾਹਿਆਂ ਤਕ ਪਿੱਛੇ ਨਾ ਰਹੇ, ਸਗੋਂ ਜੁਲਾਹਿਆਂ ਦੀ ਗਿਣਤੀ ਸਭ ਤੋਂ ਵਧੇਰੇ ਸੀ। ਉਹਨਾਂ ਨੂੰ ਨਵਾਂ ਨਵਾਂ ਜਿਹਾਦ ਦਾ ਚਾਅ ਚੜ੍ਹਿਆ, ਤੇ ਤੰਦਾਂ ਨਾਲ ਅੜ ਕੇ ਡਿੱਗਣ ਵਾਲੇ ਸ਼ੇਰਾਂ ਦਾ ਸ਼ਕਾਰ ਕਰਨ ਵਾਸਤੇ ਤਿਆਰ ਹੋ ਪਏ। ਸੁਲਤਾਨ ਪੁਰ ਦੇ ਅੰਦਰ ਬਾਹਰ ਗ਼ਾਜ਼ੀਆਂ ਦੀ ਭੀੜ ਲੱਗ ਗਈ। ਵਾਹਰਾਂ ਦੇ ਨਾਲ ਇਲਾਕੇ ਦੇ ਚੌਧਰੀ ਤੇ ਮੁੱਲਾਂ ਵੀ ਰਲ ਗਏ। ਸੁਲਤਾਨਪੁਰ ਦੇ ਸੌਦਾਗਰਾਂ ਤੇ ਦੁਕਾਨ ਦਾਰਾਂ ਨੇ ਦਿਲ ਖੋਲ੍ਹ ਕੇ ਗ਼ਾਜ਼ੀਆਂ ਨੂੰ ਖ਼ਰਚ ਵਾਸਤੇ ਰਕਮਾਂ ਦਿਤੀਆਂ।

## ਰਾਹੋਂ ਦੀ ਲੜਾਈ

ਸ਼ੰਮਸ ਖ਼ਾਂ ਚਾਰ-ਪੰਜ ਹਜ਼ਾਰ ਸਵਾਰ, ੩੦ ਹਜ਼ਾਰ ਪੈਦਲ ਫ਼ੌਜ ਤੇ ਇਕ ਲੱਖ ਤੋਂ ਵਧੇਰੇ ਗ਼ਾਜ਼ੀ* ਨਾਲ ਲੈ ਕੇ ਸੁਲਤਾਨਪੁਰੋਂ ਚੜ੍ਹਿਆ। ਜਿਸ

* ਖ਼ਾਫ਼ੀ ਖ਼ਾਂ, ਮੁੰਤਖ਼ਿਬ ਉਲ-ਲਬਾਬ, ਦੂੱਜੀ ਜਿਲਦ, ਪੰਨਾ ੬੫੯।

ਵੇਲੇ ਸਿੰਘਾਂ ਨੂੰ ਸ਼ਮਸ ਖ਼ਾਂ ਦੇ ਆਉਣ ਦੀ ਖ਼ਬਰ ਮਿਲੀ, ਤਾਂ ਉਨ੍ਹਾਂ ਬਾਬਾ ਬੰਦਾ ਸਿੰਘ ਵੱਲੇ ਜਲਾਲਾਬਾਦ ਅਰਦਾਸ ਲਿਖ ਭੇਜੀ, ਤੇ ਆਪ ਵੈਰੀ ਦੇ ਟਾਕਰੇ ਵਾਸਤੇ ਤਿਆਰ ਹੋ ਗਏ। ਕੁਛ ਫੌਜਾਂ ਤਾਂ ਕਿਲ੍ਹੇ ਵਿਚ ਰਹੀਆਂ, ਤੇ ਬਾਕੀ ਸਿੰਘ ਅਗਾਂ ਵਧ ਕੇ ਇਕ ਪੁਰਾਣੇ ਆਵੇ 'ਤੇ ਮੋਰਚੇ ਬਣਾ ਬੈਠੇ। ਉਸਦੀਆਂ ਉਚੀਆਂ ਬਾਹੀਆਂ ਨੂੰ ਖੰਘਰ ਤੇ ਮਿੱਟੀ ਦੀਆਂ ਬੋਰੀਆਂ ਰੱਖ ਕੇ ਕਿਲ੍ਹੇ ਵਾਂਗ ਬਣਾ ਲਿਆ। ਜਿਸ ਵੇਲੇ ਵੈਰੀ ਮਾਰ ਹੇਠਾਂ ਆ ਗਏ, ਸਿੰਘਾਂ ਨੇ ਇਕੋ ਵਾਰ ਬੰਦੂਕਾਂ ਦਾ ਵਾਰ ਕੀਤਾ। ਗ਼ਾਜ਼ੀਆਂ ਦੀਆਂ ਮੋਹਰਲੀਆਂ ਪਾਲਾਂ ਢਹਿ ਪਈਆਂ। ਸਿੰਘਾਂ ਦੂਜੀ ਵਾਲੀ ਝਾੜੀ ਹੀ ਸੀ, ਜਾਂ ਪਿਛੋਂ ਸ਼ਮਸ ਖ਼ਾਂ ਨੇ ਹੱਲੇ ਦਾ ਹੁਕਮ ਦੇ ਦਿਤਾ। ਗ਼ਾਜ਼ੀਆਂ ਵਿਚੋਂ ਸਭ ਤੋਂ ਮੋਹਰੀ ਜੁਲਾਹੇ ਹੀ ਸਨ, ਜਿੰਨ੍ਹਾਂ ਨੇ ਕਈ ਜਨਮਾਂ ਵਿਚ ਤਲਵਾਰ ਨੂੰ ਹੱਥ ਨਹੀਂ ਸੀ ਲਾਇਆ। ਕਿਸੇ ਤਲਵਾਰ ਸੱਜੇ ਪਾਸੇ ਲਟਕਾਈ ਹੋਈ ਸੀ ਤੇ ਕਿਸੇ ਨੇ ਕਮਾਨ ਮੋਢੇ ਦੀ ਥਾਂ ਗਲ ਵਿਚ ਪਾ ਕੇ ਦੋਹਾਂ ਹੱਥਾਂ ਨਾਲ ਫੜੀ ਹੋਈ ਸੀ। ਜਿਸ ਵੇਲੇ ਹੱਲੇ ਦਾ ਹੁਕਮ ਮਿਲਿਆ, ਸਾਰੇ ਅੰਨ੍ਹੇ ਵਾਹ ਸਿੰਘਾਂ ਵੱਲੇ ਭੱਜੇ। ਕੋਈ ਤਾਂ ਤ੍ਰੇੜ ਦੀ ਤਹਿਮਤ ਨਾਲ ਅੜ ਕੇ ਡਿਗ ਪਿਆ, ਤੇ ਕੋਈ ਤਲਵਾਰ ਕੱਢਣ ਤੋਂ ਪਹਿਲਾਂ ਹੀ ਕਿਸੇ ਦੀ 'ਸ੍ਰੀ ਸਾਹਿਬ' ਦੀ ਭੇਟਾ ਹੋ ਗਿਆ। ਦੋ ਢਾਈ ਘੰਟੇ ਉਹ ਤਲਵਾਰ ਚੱਲੀ, ਕਿ ਧਰਤੀ ਲਹੂ ਨਾਲ ਰੰਗੀ ਗਈ। ਲੋਹੇ ਦੀ ਖਟਾ-ਖਟ ਨੇ ਹਥਿਆਰਾਂ ਦੇ ਬਾਜ਼ਾਰ ਦਾ ਨਕਸ਼ਾ ਬੰਨ੍ਹ ਦਿਤਾ। ਫੜ ਲਓ, ਮਾਰ ਲਓ, ਹਾਇ ਪਾਣੀ, ਅੱਲਾ-ਹੂ-ਅਕਬਰ, 'ਸਤਿ ਸ੍ਰੀ ਅਕਾਲ' ਤੋਂ ਬਿਨਾਂ ਹੋਰ ਕੋਈ ਵਾਜ ਕੰਨੀ ਨਹੀਂ ਪੈਂਦੀ ਸੀ। ਸਿੱਖ ਮਾਰਦੇ ਮਾਰਦੇ ਥੱਕ ਗਏ, ਪਰ ਦੁਸ਼ਮਣ ਮੁਕਣ ਵਿਚ ਨਾ ਆਏ, ਤਾਂ ਉਹ ਲੜਦੇ ਲੜਦੇ ਪਿੱਛੇ ਹੱਟ ਕੇ ਰਾਹੋਂ ਦੇ ਕਿਲ੍ਹੇ* ਵਿਚ ਜਾ ਵੜੇ। ਸ਼ਮਸ ਖ਼ਾਂ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ। ਸਿੱਖ ਅੰਦਰ ਤੇ ਗ਼ਾਜ਼ੀ ਬਾਹਰ, ਏਸੇ ਤਰ੍ਹਾਂ ਸਾਰਾ ਦਿਨ ਲੜਾਈ ਹੁੰਦੀ ਰਹੀ। ਇਹ ਦਿਨ ੧੧ ਅਕਤੂਬਰ

* ਏਥੇ ਅੱਜ ਕੱਲ੍ਹ ਗੌਰਮਿੰਟ ਹਾਈ ਸਕੂਲ ਹੈ।

_ ਬਾਦਸ਼ਾਹ ਨੂੰ ਇਸ ਲੜਾਈ ਦੀ ਰੀਪੋਰਟ—ਸ਼ਮਸ ਖ਼ਾਂ ਵੱਲੋਂ—੨੫ ਅਕਤੂਬਰ ੧੭੧੦ ਈ: ਨੂੰ ਪੁੱਜੀ।

੧੭੧੦ ਈ: ਦਾ ਸੀ। ਸਿੱਖਾਂ ਨੇ ਕਿਲ੍ਹਾ ਮੱਲੀ ਰਖਣ ਵਿਚ ਕੋਈ ਭਲਾਈ ਨਾ ਸਮਝੀ, ਇਸ ਵਾਸਤੇ ਅੱਧੀ-ਕੁ ਰਾਤ ਨੂੰ ਦੁਸ਼ਮਣ ਦਾ ਘੇਰਾ ਇਕ ਪਾਸਿਉਂ ਤੋੜ ਕੇ ਸਹੀ ਸਲਾਮਤ ਨਿਕਲ ਗਏ। ਸ਼ੰਮਸ ਖ਼ਾਂ ਨੇ ਵੀ ਖ਼ੁਦਾ ਦਾ ਸ਼ੁਕਰ ਕੀਤਾ, ਤੇ ਸਿੱਖਾਂ ਦਾ ਪਿੱਛਾ ਕਰਨ ਨਾਲੋਂ ਉਹਨਾਂ ਤੋਂ ਪੱਲਾ ਛੁਡਾਉਣਾ ਹੀ ਚੰਗਾ ਸਮਝਿਆ। ਰਾਹੋਂ ਵਿਚ ਆਪਣੇ ਅਫ਼ਸਰ ਮੁਕਰਰ ਕਰਕੇ ਉਸਨੇ ਸੁਲਤਾਨਪੁਰ ਦਾ ਰਾਹ ਲਿਆ।

ਸਿੰਘ ਉਦਾਲੇ ਦੀਆਂ ਝਾੜੀਆਂ ਵਿਚ ਲੁਕੇ ਬੈਠੇ ਸਨ। ਜਦ ਸ਼ੰਮਸ ਖ਼ਾਂ ਰਾਹੋਂ ਤੋਂ ਉਠਿਆ, ਸਿੰਘ ਲੁਕੇ ਹੋਏ ਥਾਵਾਂ ਤੋਂ ਬਾਹਰ ਨਿਕਲ ਆਏ। ਫ਼ੌਜਦਾਰ ਅਜੇ ਸੁਲਤਾਨਪੁਰ ਅਪੜਿਆ ਹੀ ਸੀ, ਜਾਂ ਓਧਰ ਇਕ ਹਜ਼ਾਰ ਸਿੰਘ ਰਾਹੋਂ ਦੇ ਕਿਲ੍ਹੇ 'ਤੇ ਆ ਪਿਆ। ਓਥੋਂ ਸਰਕਾਰੀ ਥਾਨਾ ਉਠਾ ਕੇ ਫਿਰ ਆਪਣਾ ਕਬਜ਼ਾ ਕਰ ਲਿਆ। ਸ਼ੰਮਸ ਖ਼ਾਂ ਦਾ ਹੌਸਲਾ ਨਹੀਂ ਪਿਆ, ਕਿ ਉਹ ਦੋਬਾਰਾ ਰਾਹੋਂ 'ਤੇ ਚੜ੍ਹ ਆਵੇ।

## ਜਲੰਧਰ ਉੱਤੇ ਸਿੰਘਾਂ ਦਾ ਕਬਜ਼ਾ

ਏਥੇ ਪੂਰਾ ਤਸੱਲਤ ਜਮਾ ਕੇ, ਸਿੰਘ ਜਲੰਧਰ ਵੱਲ ਵਧੇ। ਓਥੋਂ ਦੇ ਪਠਾਣ ਖ਼ਾਲਸੇ ਦਾ ਨਾਂ ਸੁਣ ਕੇ ਹੀ ਨੱਸ ਗਏ। ਸੋ ਸਿੰਘਾਂ ਨੇ ਬਿਨਾਂ ਟਾਕਰੇ ਜਲੰਧਰ ਲੈ ਲਿਆ। ਅੱਗੋਂ ਕਿਸੇ ਵੀ ਹੱਥ ਨਹੀਂ ਸੀ ਚੁਕਿਆ, ਇਸ ਵਾਸਤੇ ਓਥੇ ਕਿਸੇ ਕਿਸਮ ਦੀ ਲੁੱਟ ਮਾਰ ਜਾਂ ਕਤਲਾਮ ਨਹੀਂ ਕੀਤੀ ਗਈ। ਸ਼ਹਿਰ ਦੇ ਪਤਵੰਤੇ ਬੰਦਿਆਂ ਨੇ ਉਗਰਾਹੀ ਕਰਕੇ ਨਜ਼ਰਾਨਾ ਆ ਤਾਰਿਆ। ਸਾਰੇ ਇਲਾਕੇ ਉਤੇ ਬਿਨਾਂ ਗੋਲੀ ਦਾਗੇ ਸਿੱਖਾਂ ਦਾ ਕਬਜ਼ਾ ਹੋ ਗਿਆ।

## ਹੁਸ਼ਿਆਰਪੁਰ ਤੇ ਫਗਵਾੜਾ

ਫਿਰ ਹੁਸ਼ਿਆਰਪੁਰ ਪਰਵਾਨਾ ਭੇਜਿਆ ਗਿਆ। ਓਥੋਂ ਦੇ ਹਾਕਮ ਨੇ ਸੁਲ੍ਹਾ ਸਫ਼ਾਈ ਨਾਲ ਪੰਥ ਦੀ ਈਨ ਮਨ ਕੇ ਨਜ਼ਰਾਨਾ ਤਾਰ ਦਿਤਾ। ਫਿਰ ਫਗਵਾੜਾ ਆਦਿ ਬਾਕੀ ਪਰਗਣਿਆਂ ਤੋਂ ਵੀ ਨਜ਼ਰਾਨੇ ਵਸੂਲ ਕੀਤੇ ਗਏ। ਇਸ ਵੇਲੇ ਸੁਲਤਾਨਪੁਰ ਸ਼ੰਮਸ ਖ਼ਾਂ ਦੇ ਕਬਜ਼ੇ ਸੀ, ਤੇ ਬਾਕੀ ਸਾਰਾ ਇਲਾਕਾ ਸਿੱਖਾਂ ਦੇ। ਆਏ ਦਿਨ ਸਿੱਖ ਸੁਲਤਾਨਪੁਰ ਦੇ ਉਦਾਲੇ ਸ਼ੰਮਸ ਖ਼ਾਂ ਨਾਲ ਜਾ ਲੜਦੇ। ਮੁਆਸਰ-ਉਲ-ਉਮਰਾਅ ਦਾ ਕਰਤਾ ਲਿਖਦਾ ਹੈ, ਕਿ

ਸ਼ਮਸ ਖ਼ਾਂ ਦੀਆਂ ਸਿੱਖਾਂ ਨਾਲ ਛੋਟੀਆਂ ਵੱਡੀਆਂ ੨੨ ਲੜਾਈਆਂ ਹੋਈਆਂ।

## ਬਿਲਾਸਪੁਰ ਤੇ ਚੜ੍ਹਾਈ

ਸਰਹਿੰਦ ਨਾਲੋਂ ਕੁਛ ਘੱਟ ਸਿੰਘਾਂ ਦਾ ਬਿਲਾਸਪੁਰ ਨਾਲ ਵੈਰ ਸੀ। ਗੁਰੂ ਗੋਬਿੰਦ ਸਿੰਘ ਜੀ ਨਾਲ ਸਭ ਤੋਂ ਪਹਿਲੀ ਲੜਾਈ ਰਾਜਾ ਭੀਮ ਚੰਦ ਕਹਿਲੂਰੀ ਨੇ ਹੀ ਲੜੀ ਸੀ। ਉਸ ਨੇ ਸ਼ਾਹੀ ਫ਼ੌਜ ਦੀ ਮਦਦ ਗੁਰੂ ਜੀ ਦੇ ਵਿਰੁਧ ਮੰਗਵਾਈ ਸੀ। ਅਨੰਦਪੁਰ ਦੇ ਘੇਰੇ ਵੇਲੇ ਵੀ ਉਹ ਪਹਾੜੀ ਰਾਜੇ ਨਾਲ ਸਨ। ਹੁਣ ਸਾਰਾ ਦੁਆਬਾ ਤੇ ਮਾਲਵਾ ਮੱਲ ਕੇ ਸਿੱਖ ਪਹਾੜੀ ਰਾਜਿਆਂ ਨੂੰ ਸੋਧੇ ਬਿਨਾਂ ਕਿਵੇਂ ਛੱਡ ਦੇਂਦੇ? ਸਭ ਤੋਂ ਪਹਿਲਾਂ ਬਿਲਾਸਪੁਰ ਪਰਵਾਨਾ ਭੇਜਿਆ ਗਿਆ, ਕਿਉਂਕਿ ਪਹਾੜੀ ਰਾਜਿਆਂ ਵਿਚੋਂ ਆਗੂ ਤੇ ਬਲਵਾਨ ਓਹਾ ਸੀ। ਇਹ ਸਿੱਖਾਂ ਦਾ ਨੇਮ ਸੀ, ਕਿ ਚੜ੍ਹਾਈ ਕਰਨ ਤੋਂ ਪਹਿਲਾਂ ਹਰ ਇਕ ਨੂੰ ਸੁਨੇਹਾ ਭੇਜਿਆ ਜਾਂਦਾ, ਕਿ ਜਾਂ ਈਨ ਮੰਨੋ, ਜਾਂ ਲੜਾਈ ਵਾਸਤੇ ਤਿਆਰ ਹੋ ਜਾਓ। ਜੋ ਈਨ ਮੰਨ ਲੈਂਦਾ, ਓਸ ਨਾਲ ਕਿਸੇ ਕਿਸਮ ਦਾ ਧੱਕਾ ਨਾ ਕੀਤਾ ਜਾਂਦਾ। ਪਰ ਜੋ ਅੱਗੋਂ ਟਾਕਰਾ ਕਰਦਾ, ਉਸਦੇ ਭਾ ਦੀ ਪਰਲੋ ਆ ਜਾਂਦੀ। ਖ਼ਾਲਸੇ ਦਾ ਸੁਨੇਹਾ ਸੁਣ ਕੇ ਰਾਜਾ ਬਿਲਾਸਪੁਰ ਵੀ ਸੋਚੀਂ ਪੈ ਗਿਆ। ਉਸਨੇ ਉਦਾਲੇ ਦੇ ਪਹਾੜੀ ਰਾਜੇ ਤੇ ਜਿਮੀਂਦਾਰ* ਸਦ ਲਏ। ਸਾਰਿਆਂ ਏਹਾ ਸਲਾਹ ਦਿਤੀ, ਕਿ ਸਿੰਘਾਂ ਦਾ ਟਾਕਰਾ ਕੀਤਾ ਜਾਵੇ। ਕਿਲ੍ਹਾ ਤਕੜਾ ਕਰ ਲਿਆ ਗਿਆ, ਵਿਚ ਰਸਦ ਤੇ ਦਾਰੂ ਸਿੱਕਾ ਲੋੜ ਅਨੁਸਾਰ ਕੱਠਾ ਕਰ ਲਿਆ। ਰਲ ਮਿਲ ਕੇ ਤੇਰਾਂ ਸੋ ਮੀਏਂ ਕਿਲ੍ਹੇ ਵਿਚ ਸਿੱਖਾਂ ਦੀ ਤਲਵਾਰ ਦੀ ਭੇਟਾ ਹੋਣ ਵਾਸਤੇ ਤਿਆਰ ਹੋ ਖਲੇ। ਕਿਲ੍ਹੇ ਦੇ ਬੂਹੇ ਦੀ ਰਾਖੀ ਵਾਸਤੇ ਰਾਜਿਆਂ ਨੇ ਸੌਤ ਖ਼ੂੰਨੀ ਹਾਥੀ ਸ਼ਰਾਬ ਨਾਲ ਰਜਾ ਕੇ ਖਲੇ ਕੀਤੇ। ਓਧਰੋਂ ਸਿਖ ਫ਼ੌਜ ਸ: ਬਾਘੜ ਸਿੰਘ,

---

* ਕਿਸ ਕਿਸ ਨੇ ਉਸਦਾ ਸਾਥ ਦਿੱਤਾ :
ਡਰੋਲ, ਮੜੇਲੂ, ਨਾਗਲੂ, ਨੰਡੇ, ਸੁਹਲ, ਝੰਡਵਾਲ।
ਕਨੇਤ, ਡਿਢੰਨ, ਚਿਲਾਹਲੇ, ਬਲੜ੍ਹ, ਪੰਮੇ, ਡਢਵਾਲ।
ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੯੫।

ਕਿਹਰ ਸਿੰਘ, ਰਣਜੀਤ ਸਿੰਘ, ਰਣਜੋਰ ਸਿੰਘ, ਬੱਜਰ ਸਿੰਘ† ਆਦਿ ਦੀ ਜਰਨੈਲੀ ਹੇਠਾਂ ਚੜ੍ਹੀ। ਦੂਰੋਂ ਇਕ ਦੋ ਵਾਰ ਬੰਦੂਕਾਂ ਦੀ ਸਲਾਮੀ ਲੈ ਕੇ ਸਿੰਘ ਕਿਲ੍ਹੇ ਦੇ ਬੂਹੇ ਅੱਗੇ ਜਾ ਪਏ। ਬੂਹੇ ਅਗਲੇ ਸੱਤੇ ਹਾਥੀ ਮਾਰ ਦਿਤੇ ਗਏ। ਕਿਲ੍ਹੇ ਦੇ ਤਖ਼ਤੇ ਭੰਨ ਕੇ ਸਿੰਘ ਅੰਦਰ ਜਾ ਵੜੇ। ਕੁਛ ਚਿਰ ਤਾਂ ਰਾਜਪੂਤਾਂ ਨੇ ਡਟਕੇ ਮੁਕਾਬਲਾ ਕੀਤਾ, ਪਰ ਅੰਤ ਖ਼ਾਲਸਈ ਤਲਵਾਰ ਦੀ ਬਲਦੀ ਲਾਟ ਉਤੇ ਭੰਬਟਾਂ ਵਾਂਗ ਭੁੱਜਣ ਲੱਗੇ। ਜਿਉਂ ਜਿਉਂ ਸਿੰਘਾਂ ਨੂੰ ਰਾਜਿਆਂ ਦੀਆਂ ਅਨੰਦਪੁਰ ਵਾਲੀਆਂ ਝੂਠੀਆਂ ਕਸਮਾਂ ਚੇਤੇ ਆਉਂਦੀਆਂ, ਤਿਉਂ ਤਿਉਂ ਸਿੰਘਾਂ ਦਾ ਜੋਸ਼ ਵਧਦਾ ਜਾਂਦਾ। ਅਜੇਹੀ ਗੱਭੇਵਾਢ ਧਰੀ, ਕਿ ੧੩੦੦ ਵਿਚੋਂ ਇਕ ਵੀ ਜਿਉਂਦਾ ਨਾ ਛੱਡਿਆ। ਫਿਰ ੧੩ ਟੋਏ ਪੁੱਟ ਕੇ ਇਕ ਇਕ ਵਿਚ ਸੌ ਸੌ ਪਾ ਕੇ ਸਾਰੇ ਦੱਬ ਦਿਤੇ। ਖ਼ਾਲਸਾ ਫ਼ੌਜਾਂ ਨੇ ਰਾਜ ਘਰ ਤੇ ਸਾਰਾ ਸ਼ਹਿਰ ਲੁੱਟ ਲਿਆ। ਫਿਰ ਬਾਕੀ ਰਾਜਿਆਂ ਵੱਲ ਪਰਵਾਨੇ ਭੇਜੇ ਗਏ। ਕਿਸੇ ਦੀ ਕੀ ਮਜਾਲ ਸੀ, ਕਿ ਅੱਗੋਂ ਸਿਰ ਚੁੱਕ ਸਕਦਾ। ਸਭ ਨੇ ਖ਼ੁਸ਼ੀ ਖ਼ੁਸ਼ੀ ਈਨ ਮੰਨ ਲਈ, ਤੇ ਨਜ਼ਰਾਨੇ ਤਾਰ ਦਿਤੇ। ਸਾਰੇ ਪਹਾੜੀ ਇਲਾਕੇ ਨੂੰ ਸੋਧ ਕੇ ਖ਼ਾਲਸਾ ਫ਼ੌਜਾਂ ਮੈਦਾਨ ਵਿਚ ਮੁੜ ਆਈਆਂ।

## ਸਿੱਖ ਰਾਜ ਦੇ ਇਲਾਕੇ

ਇਸ ਵੇਲੇ ਮਾਝੇ ਮਾਲਵੇ ਤੇ ਦੁਆਬੇ ਵਿਚ ਸਿੱਖਾਂ ਦਾ ਸੁਤੰਤਰ ਰਾਜ ਸੀ। ਲਾਹੌਰ ਛੱਡ ਕ ਬਾਕੀ ਸਾਰਾ ਮਾਝਾ, ਰਿਆੜਕੀ ਤੇ ਕੰਧੀ ਪਠਾਣ ਕੋਟ ਤੱਕ, ਜਗਰਾਉਂ, ਮਾਛੀਵਾੜਾ ਤੇ ਪਾਨੀਪਤ ਤੋਂ ਬਿਲਾਸਪੁਰ ਤਕ, ਜਮਨਾ ਦੇ ਦੋਹੀਂ ਕੰਢੀਂ, ਤੇ ਦੁਆਬੇ ਵਿਚ ਉੱਚੀਆਂ ਪਹਾੜੀਆਂ ਤਕ ਸਾਰੇ ਕੇਸਰੀ ਨਸ਼ਾਨ ਝੂਲ ਰਹੇ ਹਨ। ਬਾਬਾ ਬੰਦਾ ਸਿੰਘ ਖ਼ਾਲਸੇ ਦਾ ਬਾਦਸ਼ਾਹ ਸੀ, ਤੇ ਲੋਹਗੜ੍ਹ ਉਸਦੀ ਰਾਜਧਾਨੀ ਸੀ। ਸ. ਬਾਜ ਸਿੰਘ ਵਰਗੇ ਨਿਰਭੈ ਯੋਧੇ ਉਸ ਦੇ ਫ਼ੌਜਦਾਰ ਸਨ। ਖ਼ਾਲਸੇ ਦੀ ਚੜ੍ਹਦੀ ਕਲਾ ਵੇਖ ਕੇ ਇਸ ਸਮੇਂ ਰਾਵੀ ਤੋਂ ਜਮਨਾ ਤੱਕ ਹਜ਼ਾਰਾਂ ਹਿੰਦੂ ਅੰਮ੍ਰਿਤ ਛਕ ਕੇ ਸਿੱਖ ਸਜ ਗਏ। ਮਾਝੇ ਦੇ ਜੱਟਾਂ, ਜਿੰਨ੍ਹਾਂ ਅਮਲੀ ਤੌਰ ਤੇ ਕਦੇ ਕੋਈ ਮਜ਼੍ਹਬ ਧਾਰਨ ਨਹੀਂ ਕੀਤਾ ਸੀ, ਪੱਕੀ ਤਰ੍ਹਾਂ ਸਿੱਖੀ ਧਾਰਨ ਕੀਤੀ।

† ਰਤਨ ਸਿੰਘ ਭੰਗੂ, ਪੰਨਾ ੯੬।

# ਚੌਥਾ ਕਾਂਡ

## ਬਾਦਸ਼ਾਹ ਦੀ ਦੱਖਣ ਤੋਂ ਵਾਪਸੀ

ਦੱਖਣ ਵਿਚ ਆਪਣੇ ਭਰੱਾ ਦੀ ਬਗ਼ਾਵਤ ਦਬੱਾ ਕ ਬਾਦਸ਼ਾਹ ਬਹਾਦਰ ਸ਼ਾਹ ਪਿਛਾਂਹ ਮੁੜਿਆ, ਤੇ ਅਜਮੇਰ ਆ ਬੈਠਾ। ਉਸਦਾ ਇਰਾਦਾ ਇਸ ਵੇਲੇ ਰਾਜਪੂਤਾਂ ਨੂੰ ਸਜ਼ੱਾ ਦੇਣ ਦਾ ਸੀ, ਪਰ ਕੁਦਰਤ ਨੇ ਪਾਸਾ ਹੋਰ ਤਰ੍ਹਾਂ ਉਲਟਾ ਦਿਤਾ। ੩੦ ਮਈ, ੧੭੧੦ ਈ: ਨੂੰ ਓਥੇ ਬਾਦਸ਼ਾਹ ਨੂੰ ਖ਼ਬਰ ਪੁੱਜੀ, ਕਿ ਪੰਜਾਬ ਦਾ ਬਹੁਤ ਸਾਰਾ ਇਲਾਕਾ ਸਿੱਖਾਂ ਨੇ ਦਬੱਾ ਲਿਆ ਹੈ। ਓਥੋਂ ਸਰਕਾਰੀ ਹਾਕਮ ਉਠੱਾ ਕੇ ਬੰਦਾ ਸਿੰਘ ਆਪ ਬਾਦਸ਼ਾਹ ਬਣ ਬੈਠਾ ਹੈ। ਆਸਫ਼ੁੱਦੌਲਾ ਅਸਦ ਖ਼ਾਂ ਤੇ ਹੋਰ ਬਹੁਤ ਸਾਰੇ ਹਾਕਮਾਂ ਦੀਆਂ ਰੀਪੋਰਟਾਂ ਪੁੱਜੀਆਂ, ਜੋ ਬੜੀਆਂ ਵਧੱਾ ਕੇ ਲਿਖੀਆਂ ਹੋਈਆਂ ਸਨ। ੨੨ ਜੂਨ ਦੇ ਲਗਭਗ ਸਰਹਿੰਦ, ਸਮਾਨਾ, ਥਨੇਸਰ, ਸਢੌਰਾ ਆਦਿ ਦੇ ਕੁਛ ਚੰਗੇ ਚੰਗੇ ਮੁਸਲਮਾਨ ਵੀ ਫ਼ਰਿਯਾਦ ਲੈ ਕੇ ਬਾਦਸ਼ਾਹ ਕੋਲ ਪੁੱਜੇ। ਸਿੱਖਾਂ ਦੀ ਮਾਰ ਧਾੜ ਦੇ ਹਾਲ ਉਹਨਾਂ ਅਜਿਹੇ ਢੰਗ ਨਾਲ ਸੁਣਾਏ, ਕਿ ਬਾਦਸ਼ਾਹ ਰਾਜਪੂਤਾਂ ਦੇ ਮਾਮਲੇ ਨੂੰ ਕਿਸੇ ਹੋਰ ਸਮੇਂ 'ਤੇ ਛੱਡ ਕੇ ਸਿੱਧਾ ਪੰਜਾਬ ਵੱਲੇ ਵਧਿਆ। ਬਾਦਸ਼ਾਹ ਆਪ ਇਸ ਮੁਹਿੰਮ ਵਿਚ ਸ਼ਾਮਲ ਹੋਣਾ ਚਾਹੁੰਦਾ ਸੀ, ਮਗਰ ਉਸ ਦਾ ਵਜ਼ੀਰ ਮੁਨਿਮ ਖ਼ਾਂ ਇਸ ਸਲਾਹ ਦੇ ਉਲਟ ਸੀ। ਉਹ ਕਹਿੰਦਾ ਸੀ, ਕਿ ਇਕ ਮਾਮੂਲੀ ਬਾਗ਼ੀ ਦੇ ਵਿਰੁੱਧ ਹਿੰਦੁਸਤਾਨ ਦੇ ਬਾਦਸ਼ਾਹ ਦਾ ਆਪ ਚੜ੍ਹਾਈ ਕਰਨਾ ਸੋਭਾ ਨਹੀਂ ਦੇਂਦਾ। ਮਗਰ ਬਾਦਸ਼ਾਹ ਇਸਨੂੰ ਜਿਹਾਦੀ ਜੰਗ ਸਮਝਕੇ ਆਪ ਹਿੱਸਾ ਲੈਣਾ ਚਾਹੁੰਦਾ ਸੀ। ਉਸਨੇ ਨਜ਼ਾਮੁਲ-ਮੁਲਕ ਆਸਫ਼ੁੱਦੌਲਾ ਅਸਦ ਖ਼ਾਂ ਗਵਰਨਰ ਦਿੱਲੀ ਨੂੰ ਹੁਕਮ ਲਿਖਿਆ, ਕਿ ਝੱਟ ਪੱਟ ਸਿੱਖਾਂ ਉਤੇ ਫ਼ੌਜ ਚੜ੍ਹਾਈ ਜਾਵੇ। ਨਾਲ ਹੀ ਖ਼ਾਨ ਦੌਰਾਨ ਸੂਬੇਦਾਰ ਅਵਧ, ਮੁਹੰਮਦ ਅਮੀਨ ਖ਼ਾਂ ਚੀਨ ਬਹਾਦਰ ਫ਼ੌਜਦਾਰ ਮੁਰਾਦਾਬਾਦ

ਬਾਦ, ਖ਼ਾਨ ਜਹਾਨ ਨਾਜ਼ਮ ਅਲਾਹਾਬਾਦ ਤੇ ਸੱਯਦ ਅਬਦੁੱਲਾ ਖ਼ਾਂ ਆਦਿ ਨੂੰ ਅਸਦ ਖ਼ਾਂ ਦੀ ਮਦਦ ਵਾਸਤੇ ਜਾਣ ਦਾ ਹੁਕਮ ਦਿੱਤਾ। ੨੭ ਜੂਨ, ੧੭੧੦ ਈ: ਨੂੰ ਬਾਦਸ਼ਾਹ ਅਜਮੇਰੋਂ ਪੰਜਾਬ ਨੂੰ ਤੁਰ ਪਿਆ।

ਹਿੰਦੁਸਤਾਨ ਭਰ ਦੇ ਕੁੱਲ ਸੂਬਿਆਂ ਦੀਆਂ ਫ਼ੌਜਾਂ ਬਾਦਸ਼ਾਹ ਦੇ ਨਾਲ ਸਨ। ਪਹਿਲਾਂ ਉਸ ਦਾ ਇਰਾਦਾ ਦਿੱਲੀ ਪੁੱਜ ਕੇ ਇਹਨਾਂ ਫ਼ੌਜਾਂ ਨੂੰ ਥਾਂਓਂ ਥਾਈਂ ਵੰਡ ਦੇਣ ਦਾ ਸੀ, ਪਰ ਪੰਜਾਬ ਦੀਆਂ ਖ਼ਬਰਾਂ ਅਜੇਹੀਆਂ ਡਰਾਉਣੀਆਂ ਪੁੱਜੀਆਂ, ਕਿ ਉਸ ਨੂੰ ਸਗੋਂ ਹੋਰ ਫ਼ੌਜਾਂ ਕੱਠੀਆਂ ਕਰਨੀਆਂ ਪਈਆਂ। ਜਿੱਥੇ ਕੋਈ ਅਮੀਰ ਮਿਲਿਆ, ਉਸਨੂੰ ਨਾਲ ਹੀ ਲੈ ਲਿਆ। ਰਾਜਾ ਚਤਰ ਸਾਲ ਤੇ ਭਰਤ ਪੁਰ ਦਾ ਜਾਟ ਸਰਦਾਰ ਚੂੜਾਮਣ ਆਦਿ ਕਈ ਉਸ ਨਾਲ ਮਿਲ ਗਏ। ਦਿੱਲੀ ਨੂੰ ਇਕ ਪਾਸੇ ਛੱਡ ਕੇ ਬਾਦਸ਼ਾਹ ਸਿੱਧਾ ਸਿੱਖਾਂ ਵੱਲ ਵਧਿਆ।

## ਜ਼ੈਨੁੱਦੀਨ ਖ਼ਾਂ ਸਰਹਿੰਦ ਦਾ ਗਵਰਨਰ ਬਣਿਆਂ

ਸਰਹਿੰਦ ਦਾ ਸ਼ਾਹੀ ਗਵਰਨਰ ਵਜ਼ੀਰ ਖ਼ਾਂ ਸਿੱਖਾਂ ਹੱਥੋਂ ਕਤਲ ਹੋ ਚੁੱਕਾ ਸੀ। ਉਸਦੀ ਥਾਂ ਬਾਦਸ਼ਾਹ ਨੇ ੧੯ ਜੁਲਾਈ, ੧੭੧੦ ਈ: ਨੂੰ ਜ਼ੈਨੁੱਦੀਨ ਖ਼ਾਂ ਨੂੰ ਸਰਹਿੰਦ ਦਾ ਗਵਰਨਰ ਬਣਾਇਆ।

## ਹਰਾਵਲ ਫ਼ੌਜ

੭ ਅਗਸਤ ਨੂੰ ਸ਼ਾਹੀ ਡੇਰਾ ਪਰਾਗ ਪੁਰ ਪੁੱਜਾ। ਏਥੋਂ ਫ਼ਿਰੋਜ਼ ਖ਼ਾਂ ਮੇਵਾਤੀ ਨੂੰ ਫ਼ੌਜ ਦੇ ਕੇ ਅੱਗੇ ਤੋਰਿਆ। ਉਸਦੀ ਮਦਦ ਵਾਸਤੇ ਸੁਲਤਾਨ ਕੁਲੀ ਖ਼ਾਂ, ਸ਼ਾਕਰ ਖ਼ਾਂ ਆਦਿ ਹੋਰ ਸਰਦਾਰ ਨਾਲ ਦਿੱਤੇ ਗਏ। ਨਵੀਂ ਫ਼ੌਜ ਭਰਤੀ ਕਰਨ ਵਾਸਤੇ ਪੰਜਾਹ ਹਜ਼ਾਰ ਰੁਪੈ ਵੀ ਮੇਵਾਤੀ ਨੂੰ ਦਿੱਤੇ ਗਏ। ਏਸੇ ਸਮੇਂ ਮੁਹੰਮਦ ਅਮੀਨ ਖ਼ਾਂ ਚੀਨ ਬਹਾਦਰ ਤੇ ਕਮਰੁੱਦੀਨ ਖ਼ਾਂ ਵੀ ਆ ਗਏ। ੨੨ ਅਗਸਤ ਨੂੰ ਸੱਯਦ ਵਜੀਹੁੱਦੀਨ ਖ਼ਾਂ ਦੇ ਮਾਤਹਿਤ ਇਕ ਹੋਰ ਫ਼ੌਜ ਤੋਰੀ ਗਈ। ੨੪ ਅਗਸਤ ਨੂੰ ਸ਼ਾਹੀ ਕੈਂਪ ਤੇ ਸ਼ਹਿਰ ਦਿੱਲੀ ਵਿਚ ਸ਼ਾਹੀ ਹੁਕਮ ਦਾ ਢੋਲ ਵਜਾਇਆ ਗਿਆ, ਕਿ ਨਾ ਕੋਈ (ਸਿਪਾਹੀ ਜਾਂ ਅਫ਼ਸਰ) ਸ਼ਾਹੀ ਲਸ਼ਕਰ ਨੂੰ ਛੱਡ ਕੇ ਸ਼ਹਿਰ ਵਿਚ ਜਾ ਸਕਦਾ

ਹੈ, ਤੇ ਨਾ ਕੋਈ ਸ਼ਹਿਰੀ ਆਦਮੀ ਲਸ਼ਕਰ ਵਿਚ ਆ ਸਕਦਾ ਹੈ।

੨੫ ਅਗਸਤ ਨੂੰ ਕੋਕਲਤਸ਼ ਖ਼ਾਂ ਨੂੰ ਫ਼ੌਜ ਦੇ ਕੇ ਸੋਨੀਪਤ 'ਤੇ ਕਬਜ਼ਾ ਕਰਨ ਵਾਸਤੇ ਭੇਜਿਆ। ਮਗਰੇ ਮਗਰ ਸ਼ਾਹੀ ਕੈਂਪ ਆ ਰਿਹਾ ਸੀ, ਜੋ ੨੨ ਅਕਤੂਬਰ ਨੂੰ ਸੋਨੀਪਤ ਪੁੱਜਾ।

## ਹਿੰਦੂਆਂ ਨੂੰ ਦਾੜ੍ਹੀ ਮੁਨਾਉਣ ਦਾ ਹੁਕਮ

ਉਸ ਸਮੇਂ ਬਹੁਤ ਸਾਰੇ ਹਿੰਦੂ ਦਾੜ੍ਹੀ ਵਾਲੇ ਹੁੰਦੇ ਸਨ। ਸਿੱਖਾਂ ਤੇ ਦਾੜ੍ਹੀ ਵਾਲੇ ਹਿੰਦੂਆਂ ਵਿਚ ਫ਼ਰਕ ਰੱਖਣ ਵਾਸਤੇ ੯ ਸਤੰਬਰ ਨੂੰ ਸ਼ਾਹੀ ਕੈਂਪ ਵਿਚ ਹੁਕਮ ਦਿੱਤਾ ਗਿਆ, ਕਿ ਸਭ ਹਿੰਦੂ ਦਾੜ੍ਹੀ ਮੁਨਾ ਦੇਣ। ਉਸੇ ਹੀ ਦਿਨ ਸ਼ਾਹੀ ਲਸ਼ਕਰ ਦੇ ਸਭ ਹਿੰਦੂਆਂ ਨੇ ਦਾੜ੍ਹੀਆਂ ਮੁਨਾ ਦਿੱਤੀਆਂ। ਬਹੁਤ ਸਾਰੇ ਹਿੰਦੂਆਂ (ਜੋ ਪੇਸ਼ਕਾਰ ਤੇ ਦੀਵਾਨ ਸਨ) ਨੂੰ ਦਾੜ੍ਹੀਆਂ ਮੁਨਾਉਣ ਬਦਲੇ ਬਾਦਸ਼ਾਹ ਵੱਲੋਂ ਸਿਰੋਪਾਉ (ਖ਼ਿਲਅਤ) ਮਿਲੇ। ਏਥੇ ਹੀ ੧੦ ਸਤੰਬਰ ਨੂੰ ਸੱਯਦ ਸੈਫ਼ੂੱਦੀਨ ਅਲੀ ਖ਼ਾਂ, ਸੱਯਦ ਨਿਜ਼ਾਮੁੱਦੀਨ ਅਲੀ ਖ਼ਾਂ ਤੇ ਸੱਯਦ ਸਰਾਜੁੱਦੀਨ ਅਲੀ ਖ਼ਾਂ, ਸ਼ਾਹੀ ਕੈਂਪ ਵਿਚ ਆ ਮਿਲੇ।

## ਪਾਨੀਪਤ ਕੋਲ

ਪਾਨੀਪਤ ਤਕ ਸਿਖਾਂ ਨੇ ਇਲਾਕਾ ਮੱਲਿਆ ਹੋਇਆ ਸੀ। ਉਸਦੇ ਇਕ ਪਾਸੇ ਸਿੱਖ ਤੇ ਦੂਜੇ ਪਾਸੇ ਬਾਜ਼ੀਦ ਖ਼ਾਂ ਖ਼ੇਸ਼ਗੀ ਕਸੂਰੀ ਬੈਠਾ ਸੀ। ਉਹ ਸਿੱਖਾਂ ਤੋਂ ਡਰਦਾ ਓਥੋਂ ਹਿਲਦਾ ਨਹੀਂ ਸੀ। ਫ਼ਿਰੋਜ਼ ਖ਼ਾਂ ਸ਼ਾਹੀ ਫ਼ੌਜ ਸਣੇ ਓਥੇ ਅਪੜਿਆ, ਤਾਂ ਬਾਜ਼ੀਦ ਖ਼ਾਂ ਉਸ ਨਾਲ ਮਿਲ ਗਿਆ। ਇਹ ਸਾਰਾ ਦਲ ਸਿੱਖਾਂ ਦੇ ਇਲਾਕੇ ਵਿਚ ਅੱਗੇ ਵਧਿਆ।

## ਅਮੀਨਗੜ੍ਹ ਦੀ ਲੜਾਈ

ਸਿੱਖ ਫ਼ੌਜਾਂ ਸਾਰੇ ਇਲਾਕੇ ਵਿਚ ਖਿਲਰੀਆਂ ਹੋਈਆਂ ਸਨ, ਮਾਲਵੇ, ਦੁਆਬੇ, ਰਿਆੜਕੀ ਤੇ ਮਾਝੇ ਵਿਚ ਵੱਖੋ ਵੱਖ ਥਾਂਵਾਂ ਉੱਤੇ ਸਿੱਖ ਸਰਦਾਰ ਕਬਜ਼ੇ ਕਰੀ ਬੈਠੇ ਸਨ। ਵਧੀ ਆ ਰਹੀ ਸ਼ਾਹੀ ਫ਼ੌਜ ਦੇ ਸਾਮ੍ਹਣੇ ਸਭ ਤੋਂ ਪਹਿਲਾਂ ਬਾਬਾ ਬਿਨੋਦ ਸਿੰਘ ਤੇ ਰਾਮ ਸਿੰਘ ਦਾ ਇਲਾਕਾ ਆਇਆ। ਭਾਵੇਂ ਉਹਨਾਂ ਕੋਲ ਏਨੀ ਫ਼ੌਜ ਨਹੀਂ ਸੀ, ਕਿ ਉਹ ਦੁਸ਼ਮਣ ਦਾ ਟਾਕਰਾ ਕਰਕੇ ਜਿੱਤ ਸਕਦੇ, ਫਿਰ ਵੀ ਉਹਨਾਂ ਨੇ ਕੁਛ ਮਰਦਾਂ ਵਾਲੇ ਹੱਥ ਵਿਖਾ

ਕੇ ਹੀ ਪਿੱਛੇ ਹਟਣਾ ਪਸੰਦ ਕੀਤਾ। ਥਾਨੇਸਰ ਤੇ ਤਰਾਵੜੀ ਦੇ ਵਿਚ ਸਾਰੇ ਛਿਛਰੇ ਦਾ ਸੰਘਣਾ ਜੰਗਲ ਸੀ। ਸ਼ਾਹੀ ਸੜਕ ਇਸ ਜੰਗਲ ਵਿਚ ਦੀ ਗੁਜ਼ਰਦੀ ਸੀ। ਏਸੇ ਸੜਕੇ ਫ਼ੀਰੋਜ਼ ਖ਼ਾਂ ਮੇਵਾਤੀ ਆ ਰਿਹਾ ਸੀ। ਪਿੰਡ ਅਮੀਨਗੜ੍ਹ ਦੇ ਲਾਗੇ ਸੰਘਣੇ ਜੰਗਲ ਦੀ ਓਟ ਵਿਚ ਬੈਠੇ ਸਿੰਘ ਵੈਰੀ ਦੀ ਉਡੀਕ ਕਰ ਰਹੇ ਸਨ। ੨੬ ਅਕਤੂਬਰ, ੧੭੧੦ ਈ. (੪ ਰਮਜ਼ਾਨ, ੧੧੨੨ ਹਿਜਰੀ)† ਨੂੰ ਸ਼ਾਹੀ ਫ਼ੌਜ ਓਥੇ ਅਪੜੀ। ਵੈਰੀ ਮਾਰ ਹੇਠ ਆਇਆ, ਤਾਂ ਸਿੰਘਾਂ ਨੇ ਤੀਰਾਂ ਤੇ ਗੋਲੀਆਂ ਦੇ ਵਾਰ ਕਰਨੇ ਸ਼ੁਰੂ ਕਰ ਦਿਤੇ। ਅਚਾਨਕ ਆਫ਼ਤ ਆ ਪਈ ਵੇਖ ਕੇ ਵੈਰੀ ਘਾਬਰ ਗਏ। ਉੱਤੋਂ ਇਕਾ ਇਕ ਸਿੱਖਾਂ ਨੇ ਮੁਹਾਬਤ ਖ਼ਾਂ (ਖ਼ਾਨਿ ਖ਼ਾਨਾ ਮੁਨਿਮ ਖ਼ਾਂ ਦਾ ਪੁੱਤਰ) ਉੱਤੇ ਹਮਲਾ ਕਰ ਦਿਤਾ। ਇਕ ਤਾਂ ਸ਼ਾਹੀ ਅਫ਼ਸਰਾਂ ਦੇ ਦਿਲਾਂ ਉੱਤੇ ਸਿੰਘਾਂ ਦਾ ਡਰ ਹੀ ਮੌਤ ਵਰਗਾ ਪਿਆ ਹੋਇਆ ਸੀ, ਦੂੱਜੇ ਪੈਂਦੀ ਸੱਟੇ ਉਹਨਾਂ ਬੜਾ ਕਹਿਰੀ ਹੱਲਾ ਕਰ ਦਿਤਾ, ਸੋ ਇਸਲਾਮੀ ਸਿਪਾਹੀਆਂ ਦੇ ਪੈਰ ਮੈਦਾਨ ਵਿਚ ਜੰਮ ਨਾ ਸੱਕੇ। ਅਪਣੀ ਫ਼ੌਜ ਨੂੰ ਪਿੱਛੇ ਹਟਦੀ ਵੇਖ ਕੇ ਮੁਹਾਬਤ ਖ਼ਾਂ ਮੈਦਾਨ ਛੱਡ ਕੇ ਨੱਸ ਉਠਿਆ। ਇਸ ਹੱਲੇ ਵਿਚ ਸਿੱਖਾਂ ਵੈਰੀ ਦਾ ਬਹੁਤ ਨੁਕਸਾਨ ਕੀਤਾ।*

ਫ਼ੀਰੋਜ਼ ਖ਼ਾਂ ਮੇਵਾਤੀ ਨੇ ਹਿੰਮਤ ਕਰਕੇ ਲੜਾਈ ਦਾ ਪਾਸਾ ਇਕ ਵਾਰ ਪਲਟ ਦਿਤਾ। ਉਹ ਬਾਰ੍ਹੇ ਦਿਆਂ ਸੱਯਦਾਂ ਨੂੰ ਨਾਲ ਲੈ ਕੇ ਅੱਗੇ ਵਧਿਆ। ਸੰਘਣੇ ਜੰਗਲ ਵਿਚ ਸਵਾਰਾਂ ਦੀ ਪੇਸ਼ ਨਹੀਂ ਸੀ ਜਾਂਦੀ, ਸੋ ਮੇਵਾਤੀ ਨੇ ਸਭ ਨੂੰ ਪੈਦਲ ਹੋ ਕੇ ਹਮਲਾ ਕਰਨ ਦਾ ਹੁਕਮ ਦਿਤਾ। ਇਸ ਵੇਲੇ ਹੱਥੋ ਹੱਥ ਲੜਾਈ ਸ਼ੁਰੂ ਹੋ ਗਈ। ਕੁਛ ਚਿਰ ਉਹ ਤਲਵਾਰ ਚੱਲੀ, ਕਿ ਧਰਤੀ ਲਹੂ ਨਾਲ ਲਾਲ ਹੋ ਗਈ। ਸਿੱਖ ਗਿਣਤੀ ਵਿਚ ਭਾਵੇਂ ਥੋੜੇ ਸਨ, ਪਰ ਉਹਨਾਂ ਦੀ ਬਹਾਦਰੀ ਦੁਨੀਆਂ ਵਿਚ ਅਨੋਖੀ ਸੀ। ਇਕ ਸਿੱਖ

---

† ਡਾ: ਗੰਡਾ ਸਿੰਘ ਤੇ ਸ: ਕਰਮ ਸਿੰਘ ਦੀਆਂ ਤਾਰੀਖ਼ਾਂ ਵਿਚ—ਜਦੋਂ ਉਹ ਹਿਜਰੀ ਤੋਂ ਈਸਵੀ ਵਿਚ ਉਲਟਾਉਂਦੇ ਹਨ—ਆਮ ਦਸ ਦਿਨ ਦਾ ਫ਼ਰਕ ਹੈ। ਜੋ ਹਿਸਾਬ ਕਰਨ ਦੇ ਨਵੇਂ ਤੇ ਪੁਰਾਣੇ ਢੰਗ ਦੇ ਕਾਰਨ ਹੈ।

* ਮੁਹੰਮਦ ਕਾਸਮ, ਇਬਰਤ ਨਾਮਾ, ਪੰਨਾ ੨੪।

ਵੈਰੀ ਦਿਆਂ ੧੦ ਸਿਪਾਹੀਆਂ ਵਿਚ ਘਿਰਿਆ ਹੁੰਦਾ, ਤੇ ਇਕ ਪਲ ਪਿੱਛੋਂ ਹੀ ਉਹ ਦਸਾਂ ਲੋਥਾਂ ਦੇ ਵਿਚਕਾਰ ਘਾਇਲ ਹੋ ਕੇ ਡਿੱਗਾ ਪਿਆ ਹੁੰਦਾ। ਇਹ ਵੇਖ ਕੇ ਮੇਵਾਤੀ ਨੂੰ ਜਿੱਤ ਦੀ ਕੋਈ ਆਸ ਨਾ ਰਹੀ। ਫਿਰ ਵੀ ਉਸ ਨੇ ਹਿੰਮਤ ਨਾ ਹਾਰੀ, ਤੇ ਸਾਰੀ ਫ਼ੌਜ ਨੂੰ ਕੱਠਾ ਹਮਲਾ ਕਰਨ ਦਾ ਹੁਕਮ ਦਿਤਾ। ਮੁੱਠੀ ਭਰ ਸਿੱਖਾਂ ਉੱਤੇ ਵੈਰੀ ਦਾ ਟਿੱਡੀ ਦਲ ਟੁੱਟ ਪਿਆ। ਹੁਣ ਬਹੁਤਿਆਂ ਅੱਗੇ ਥੋੜਿਆਂ ਦੀ ਪੇਸ਼ ਨਾ ਗਈ। ਸਿੰਘ ਸਹਿਜ ਸਹਿਜ ਜੰਗਲ ਵਿਚ ਪਿੱਛੇ ਹਟ ਗਏ। ਮੇਵਾਤੀ ਨੇ ਸ਼ੁਕਰ ਕੀਤਾ, ਕਿ ਅੱਲਾਹ ਨੇ ਉਸਦੀ ਇੱਜ਼ਤ ਰਖ ਲਈ। ਹੁਣ ਉਸਦੇ ਉਨ੍ਹਾਂ ਸਿਪਾਹੀਆਂ ਦਾ ਵੀ ਜ਼ੋਰ ਚੜ੍ਹਿਆ, ਜੋ ਪਹਿਲਾਂ ਸਿੰਘਾਂ ਦੀ ਚਮਕਦੀ ਤਲਵਾਰ ਵੇਖਣ ਤੋਂ ਡਰਦੇ ਪਿੱਛੇ ਪਿੱਛੇ ਆ ਰਹੇ ਸਨ। ਉਹਨਾਂ ਘਾਇਲ ਹੋ ਕੇ ਡਿੱਗੇ ਪਏ ਸਿੰਘਾਂ ਉੱਤੇ ਵਾਰ ਕਰਨੇ ਆਰੰਭ ਕਰ ਦਿਤੇ। ਜਿਸਦੀ ਹੋਰ ਪੇਸ਼ ਨਾ ਗਈ, ਉਹਨੇ ਕਿਸੇ ਸ਼ਹੀਦ ਹੋਏ ਸਿੰਘ ਨੂੰ ਹੀ ਤਲਵਾਰ ਮਾਰ ਕੇ ਦਿਲ ਦਾ ਗੱਚ ਕੱਢ ਲਿਆ। ਤਿੰਨ ਸੌ ਸਿੰਘਾਂ ਦੇ ਸਿਰ ਬਾਦਸ਼ਾਹ ਵੱਲ ਭੇਜੇ ਗਏ। ਬਹੁਤ ਸਾਰੇ ਸਿੰਘ ਦਰਖ਼ਤਾਂ ਨਾਲ ਕੇਸ ਬੰਨ ਕੇ ਲਟਕਾਏ ਗਏ। ਸ਼ਾਹੀ ਸੜਕ ਦੇ ਦੋਹੀਂ ਪਾਸੀਂ ਦੂਰ ਤਕ ਸਿੰਘਾਂ ਦੀਆਂ ਲੋਥਾਂ ਦੇ ਟੁਕੜੇ ਬਿਰਛਾਂ ਉਤੇ ਟੰਗੇ ਹੋਏ ਸਨ। ਇਸ ਫ਼ਤਹਿ ਦੇ ਬਦਲੇ ਬਾਦਸ਼ਾਹ ਨੇ ੩੦ ਅਕਤੂਬਰ ਨੂੰ ਫ਼ੀਰੋਜ਼ ਖ਼ਾਂ ਨੂੰ ਸਰਹਿੰਦ ਦੀ ਫ਼ੌਜਦਾਰੀ ਤੇ ਉਸਦੇ ਸਾਥੀਆਂ ਵਾਸਤੇ ਛੇ ਸਿਰੋਪਾਉ (ਖ਼ਿਲਅਤ) ਦਿਤੇ। ੪ ਨਵੰਬਰ ਨੂੰ ਉਸਨੂੰ ਖ਼ਰਚਾਂ ਵਾਸਤੇ ਇਕ ਲੱਖ ਰੁਪਇਆ ਵੀ ਦਿਤਾ ਗਿਆ।

ਅਮੀਨਗੜ੍ਹ ਤੋਂ ਸਿੱਖ ਥਾਨੇਸਰ ਚਲੇ ਗਏ, ਤੇ ਥੋੜੀ ਜੇਹੀ ਲੜਾਈ ਪਿੱਛੋਂ ਓਥੋਂ ਸਢੌਰੇ ਜਾ ਪੁੱਜੇ। ਮਗਰੇ ਹੀ ਫ਼ੀਰੋਜ਼ ਖ਼ਾਂ ਥਾਨੇਸਰ ਤੋਂ ਸ਼ਾਹਾਬਾਦ ਨੂੰ ਵਧਿਆ।

## ਸਰਹਿੰਦ 'ਤੇ ਚੜ੍ਹਾਈ

ਏਸੇ ਸਮੇਂ ਬਾਜ਼ੀਦ ਖ਼ਾਂ ਸਰਹਿੰਦ ਵੱਲੇ ਵਧਿਆ। ਬਾਦਸ਼ਾਹ ਦੇ ਆ ਜਾਣ ਕਰਕੇ ਥਾਂ ਥਾਂ ਸ਼ਾਹੀ ਹਾਕਮਾਂ ਦੇ ਹੌਸਲੇ ਵਧ ਗਏ ਸਨ। ਸ਼ਮਸ ਖ਼ਾਂ—ਜੋ ਸਿੱਖਾਂ ਤੋਂ ਡਰਦਾ ਸੁਲਤਾਨ ਪੁਰੋਂ ਬਾਹਰ ਨਹੀਂ ਨਿਕਲਦਾ

ਸੀ ਇਲਾਕੇ ਵਿਚੋਂ ਹਜ਼ਾਰਾਂ ਗ਼ਾਜ਼ੀ ਕੱਠੇ ਕਰ ਕੇ ਆਪਣੇ ਚਾਚੇ ਬਾਜ਼ੀਦ ਖ਼ਾਂ ਨਾਲ ਆ ਮਿਲਿਆ। ਸਰਹਿੰਦ ਦਾ ਸਿੱਖ ਫ਼ੌਜਦਾਰ ਸ. ਬਾਜ ਸਿੰਘ ਉਸ ਵੇਲੇ ਕਿਸੇ ਕੰਮ ਬਾਹਰ ਗਿਆ ਹੋਇਆ ਸੀ, ਪਰ ਉਸ ਦੇ ਦੋਵੇਂ ਭਰਾ ਸ਼ਾਮ ਸਿੰਘ ਤੇ ਸੁੱਖਾ ਸਿੰਘ ਸਰਹਿੰਦ ਵਿਚ ਸਨ। ਬਾਜ਼ੀਦ ਖ਼ਾਂ, ਸ਼ੰਮਸ ਖ਼ਾਂ ਤੇ ਉਮਰ ਖ਼ਾਂ ਸਰਹਿੰਦ ਦੇ ਨੇੜੇ ਪੁੱਜੇ, ਤਾਂ ਅੱਗੋਂ ਸ਼ਾਮ ਸਿੰਘ ਤੇ ਸੁਖਾ ਸਿੰਘ ਟਾਕਰੇ ਵਾਸਤੇ ਬਾਹਰ ਆਏ। ਸ਼ਹਿਰੋਂ ਥੋੜੀ ਦੂਰ ਯਾਕੂਬ ਖ਼ਾਂ ਦੇ ਬਾਗ਼ ਵਿਚ ਲੜਾਈ ਅਰੰਭ ਹੋ ਗਈ। ਸਿੱਖ ਭਾਵੇਂ ਗਿਣਤੀ ਵਿਚ ਬਹੁਤ ਥੋੜੇ ਸਨ, ਪਰ ਉਹਨਾਂ ਅਜੇਹੀ ਬਹਾਦਰੀ ਨਾਲ ਟਾਕਰਾ ਕੀਤਾ, ਕਿ ਵੈਰੀਆਂ ਦੀਆਂ ਲੋਥਾਂ ਦੇ ਢੇਰ ਲਾ ਦਿਤੇ। ਦੋਵੇਂ ਧੜੇ ਸਾਵੇਂ ਤੁੱਲੇ ਖਲੇ ਸਨ, ਜਾਂ ਸ: ਸੁੱਖਾ ਸਿੰਘ ਲੜਦਾ ਲੜਦਾ ਸ਼ਹੀਦ ਹੋ ਗਿਆ। ਵੈਰੀ ਦਾ ਪਾਸਾ ਭਾਰਾ ਵੇਖ ਕੇ ਬਾਕੀ ਸਿੱਖ ਪਿੱਛੇ ਹਟ ਕੇ ਕਿਲ੍ਹਾ ਸਰਹਿੰਦ ਵਿਚ ਚਲੇ ਗਏ। ਸ਼ੰਮਸ ਖ਼ਾਂ ਆਦਿ ਨੇ ਅੱਗੇ ਵਧ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ। ਇਸ ਲੜਾਈ ਦੀ ਖ਼ਬਰ ਬਾਦਸ਼ਾਹ ਨੂੰ ਉਕਾਲਾ ਪਿਡ ਵਿਚ ੨੭ ਨਵੰਬਰ ਨੂੰ ਪੁੱਜੀ। ਉਸਨੇ ਮੁਹੰਮਦ ਅਮੀਨ ਖ਼ਾਂ ਚੀਨ ਬਹਾਦਰ ਨੂੰ ਸਰਹਿੰਦ ਦਾ ਘੇਰਾ ਘੱਤਣ ਵਾਸਤੇ ਭੇਜਿਆ। ਉਸਦੇ ਪਹੁੰਚਣ ਤੋਂ ਪਹਿਲਾਂ ਹੀ ਸ਼ੰਮਸ ਖ਼ਾਂ ਨੇ ਸਰਹਿੰਦ ਦਾ ਕਿਲ੍ਹਾ ਲੈ ਲਿਆ। ਸਿੰਘ ਕੁਛ ਚਿਰ ਤਾਂ ਕਿਲ੍ਹੇ ਵਿਚ ਬੈਠੇ ਟਾਕਰਾ ਕਰਦੇ ਰਹੇ, ਪਰ ਅੰਤ ਵੈਰੀ ਦੀ ਗਿਣਤੀ ਦਿਨੋਂ ਦਿਨ ਵਧਦੀ ਜਾਂਦੀ ਵੇਖ ਕੇ ਇਕ ਰਾਤ ਚੁਪੀਤੇ ਹੀ ਕਿਲ੍ਹਾ ਛੱਡ ਕੇ ਨਿਕਲ ਗਏ।

## ਬਾਦਸ਼ਾਹ ਸਢੌਰੇ

੪ ਦਸੰਬਰ, ੧੭੧੦ ਈ: ਨੂੰ ਬਾਦਸ਼ਾਹ ਸਢੌਰੇ ਪੁੱਜਾ। ਸ਼ੰਮਸ ਖ਼ਾਂ ਦੇ ਸਰਹਿੰਦ ਵਿਚੋਂ ਭੇਜੇ ਸਿੱਖਾਂ ਦੇ ੩੦੦ ਸਿਰ ਤੇ ਝੰਡੇ ਬਾਦਸ਼ਾਹ ਕੋਲ ਪੁੱਜੇ। ਮੁਹੰਮਦ ਅਮੀਨ ਖ਼ਾਂ ਨੂੰ ਸਰਹਿੰਦ ਫ਼ਤਹਿ ਕਰਨ ਵਾਸਤੇ ਭੇਜਿਆ ਗਿਆ ਸੀ। ਉਹ ਕਿਵੇਂ ਸਹਾਰ ਸਕਦਾ ਸੀ, ਕਿ ਸਰਹਿੰਦ ਦੀ ਜਿੱਤ ਦਾ ਸਿਹਰਾ ਸ਼ੰਮਸ ਖ਼ਾਂ ਲੈ ਜਾਵੇ। ਸੋ ਪਹਿਲਾ ਮਗਰਲੇ ਦੇ ਖ਼ਿਲਾਫ਼ ਹੋ ਗਿਆ। ਚੀਨ ਬਹਾਦਰ ਨੇ ਬਾਦਸ਼ਾਹ ਵੱਲੇ ਬੜੀ ਲੰਮੀ ਚੌੜੀ ਚਿੱਠੀ ਲਿਖੀ, ਕਿ

'ਸ਼ਮਸ ਖ਼ਾਂ ਨੇ ਲੋੜ ਤੋਂ ਵਧ ਫ਼ੌਜ ਭਰਤੀ ਕਰ ਰੱਖੀ ਹੈ, ਉਹ ਸ਼ਾਹੀ ਹੁਕਮਾਂ ਦੀ ਕੱਖ ਪਰਵਾਹ ਨਹੀਂ ਕਰਦਾ ਤੇ ਉਹਦਾ ਹਰ ਕੰਮ ਬਾਗ਼ੀਆਨਾ ਹੈ। ਇਸਦਾ ਨਤੀਜਾ ਇਹ ਨਿਕਲਿਆ, ਕਿ ਵਿਚਾਰਾ ਸ਼ਮਸ ਖ਼ਾਂ ਦੁਆਬਾ ਜਲੰਧਰ ਦੀ ਫ਼ੌਜਦਾਰੀ ਤੋਂ ਹਟਾ ਦਿਤਾ ਗਿਆ* ਤੇ ਉਸਦੀ ਥਾਂ ਈਸਾ ਖ਼ਾਂ ਮੰਝ ਨੂੰ ਦਿਤੀ ਗਈ।

## ਈਸਾ ਖ਼ਾਂ ਮੰਝ

ਈਸਾ ਖ਼ਾਂ ਦੁਆਬੇ ਵਿਚ ਇਕ ਤਕੜਾ ਆਦਮੀ ਸੀ। ਉਸਦਾ ਬਾਬਾ ਬੁਲਾਕੀ ਬੜਾ ਮਸ਼ਹੂਰ ਧਾੜਵੀ ਸੀ। ਈਸਾ ਖ਼ਾਂ ਉਸ ਨਾਲੋਂ ਵੀ ਵੱਧ ਨਿਕਲਿਆ। ਉਸ ਨੇ ਛੋਟੇ ਛੋਟੇ ਧਾੜਿਆਂ ਦੀ ਥਾਂ ਸ਼ਾਹੀ ਸੜਕ ਉੱਤੇ ਲੰਘਦੇ ਕਾਫ਼ਲੇ ਲੁੱਟਣੇ ਸ਼ੁਰੂ ਕਰ ਦਿੱਤੇ। ਨਾਲ ਹੀ ਸ਼ਾਹੀ ਹਾਕਮਾਂ ਨਾਲ ਵੀ ਉਹ ਮਿਲਿਆ ਰਹਿੰਦਾ। ਇਸ ਤਰ੍ਹਾਂ ਉਹ ਕਾਨੂੰਨ ਦੀ ਮਾਰ ਤੋਂ ਬਚਿਆ ਰਿਹਾ, ਤੇ ਤਕੜ ਅਮੀਰ ਬੰਦਿਆਂ ਵਿਚ ਗਿਣਿਆਂ ਜਾਣ ਲੱਗਾ। ਜਦ ਸਿੰਘਾਂ ਦਾ ਹੱਲਾ ਪਿਆ, ਉਹ ਸ਼ਮਸ ਖ਼ਾਂ ਕੋਲ ਸੁਲਤਾਨਪੁਰ ਜਾ ਰਿਹਾ। ਸ਼ਮਸ ਖ਼ਾਂ ਸਰਹਿੰਦ ਨੂੰ ਆਇਆ, ਤਾਂ ਦੁਆਬੇ ਦਾ ਪਰਬੰਧ ਈਸਾ ਖ਼ਾਂ ਨੂੰ ਹੀ ਸੌਂਪ ਆਇਆ। ਹੁਣ ਸ਼ਾਹੀ ਹੁਕਮ ਨਾਲ ਉਹ ਦੁਆਬੇ ਦਾ ਫ਼ੌਜਦਾਰ ਬਣ ਗਿਆ। ਉਸ ਨੇ ਵਾਪਸ ਮੁੜਦੇ ਸਿੰਘਾਂ ਉੱਤੇ ਬੜੇ ਕਹਿਰ ਢਾਏ। ਜਿੱਥੇ ਕੋਈ ਇਕੱਲਾ ਦੁਕੱਲਾ ਸਿੱਖ ਟੱਕਰਿਆ, ਤਲਵਾਰ ਦੀ ਭੇਟ ਕਰ ਦਿੱਤਾ ਗਿਆ।

## ਸਢੌਰੇ ਉਦਾਲੇ ਸ਼ਾਹੀ ਫ਼ੌਜ

ਇਸ ਵੇਲੇ ਸਿੱਖਾਂ ਦੇ ਹੱਥਾਂ ਵਿਚੋਂ ਸਾਰੇ ਹੀ ਇਲਾਕੇ ਨਿਕਲ ਚੁੱਕੇ ਸਨ। ਉਹ ਕੁਛ ਤਾਂ ਖਿੱਲਰ ਪੁੱਲਰ ਗਏ ਸਨ ਤੇ ਕੁਛ ਸਢੌਰੇ ਤੇ ਲੋਹਗੜ੍ਹ ਦੇ ਕਿਲ੍ਹੇ ਵਿਚ ਘਿਰੇ ਹੋਏ ਸਨ। ਉਦਾਲੇ ਪੁਦਾਲੇ ਬੇਅੰਤ ਸ਼ਾਹੀ ਸੈਨਾ ਡੇਰੇ ਲਾਈ ਬੈਠੀ ਸੀ। ਬਾਦਸ਼ਾਹ ਬਹਾਦਰ ਸ਼ਾਹ ਆਪ ਸਢੌਰੇ ਆਇਆ ਬੈਠਾ ਸੀ। ਇਕੱਤੀ ਹਜ਼ਾਰ ਅਸਵਾਰ ਵੱਡੇ ਸ਼ਾਹਜ਼ਾਦੇ ਮੁਅੱਜ਼ੁੱਦੀਨ ਜਹਾਂਦਾਰ ਸ਼ਾਹ ਦੀ ਕਮਾਨ ਥੱਲੇ ਸਨ, ਯਾਰਾਂ ਹਜ਼ਾਰ ਅਸਵਾਰ ਬਾਕੀ ਸ਼ਾਹਜ਼ਾਦਿਆਂ

---

* ਮੁਆਸਰੁਲ ਉਮਰਾਅ, ਜਿਲਦ ਤਿੱਜੀ, ਪੰਨਾ ੧੨੯।

ਕੋਲ, ਯਾਰਾਂ ਹਜ਼ਾਰ ਰਸਾਲਾ ਜ਼ੁਮਲਾਤੁੱਲ ਮੁਲਕ ਕੋਲ, ਸੱਤ ਹਜ਼ਾਰ ਰਸਾਲਾ ਮਹਾਬਤ ਖ਼ਾਂ ਕੋਲ ਤੇ ਕਈ ਹਜ਼ਾਰ ਪੈਦਲ ਬਾਕੀ ਫ਼ੌਜਦਾਰਾਂ ਕੋਲ। ਰੁਸਤਮ ਦਿਲ ਖ਼ਾਂ ਤੇ ਫ਼ਿਰੋਜ਼ ਖ਼ਾਂ ਆਦਿ ਜਰਨੈਲ ਵੀ ਇਥੇ ਸ਼ਾਹੀ ਕੈਂਪ ਨਾਲ ਆ ਮਿਲੇ ਸਨ।

## ਲੋਹਗੜ੍ਹ ਦਾ ਘੇਰਾ

ਇਸ ਵੇਲੇ ਤਕ ਸਿੱਖ ਕੁਛ ਲੜਾਈ ਪਿੱਛੋਂ ਸਢੌਰਾ ਖ਼ਾਲੀ ਕਰ ਕੇ ਲੋਹਗੜ੍ਹ ਵਿਚ ਚਲੇ ਗਏ ਸਨ। ਕਿਲ੍ਹਾ ਲੋਹਗੜ੍ਹ ਬੜੀ ਉੱਚੀ ਥਾਂ ਸੀ। ਉਸ ਦੇ ਉਦਾਲੇ ਡੂੰਘੀਆਂ ਖੱਡਾਂ, ਵਗਦੀਆਂ ਨਦੀਆਂ ਤੇ ਉੱਚੀਆਂ ਠੇਰੀਆਂ ਨੇ ਰਾਹ ਬੜਾ ਬਿਖੜਾ ਬਣਾ ਛਡਿਆ ਸੀ। ਸਿੱਖਾਂ ਨੇ ਕਿਲ੍ਹੇ ਅੰਦਰ ਥੋੜੀ ਬਹੁਤੀ ਤਕੜਾਈ ਕਰ ਲਈ, ਪਰ ਰਸਦ ਦੀ ਬੜੀ ਤੋਟ ਰਹੀ। ਹੁਣ ਅੰਦਰ ਸਿੱਖ ਤੇ ਚੁਫੇਰੇ ਵੈਰੀ ਘੇਰਾ ਪਾਈ ਬੈਠੇ ਸਨ। ਖ਼ਾਸ ਸ਼ਾਹੀ ਫ਼ੌਜ ਸੱਠ ਹਜ਼ਾਰ ਤੋਂ ਉੱਪਰ ਸੀ, ਤੇ ਲੁਟੇਰਿਆਂ ਤੇ ਮਾਂਗਵੀਆਂ ਧਾੜਾਂ ਦੀ ਕੋਈ ਗਿਣਤੀ ਹੀ ਨਹੀਂ ਸੀ। ਸਿੱਖ ਕਿਲ੍ਹੇ ਦੇ ਉਦਾਲੇ ਦੀਆਂ ਸਾਰੀਆਂ ਠੇਰੀਆਂ ਮੱਲੀ ਬੈਠੇ ਸਨ। ਸੋ ਸਾਹਮਣਿਓਂ ਹੱਲਾ ਕਰਨ ਨਾਲ ਸ਼ਾਹੀ ਸੈਨਾ ਦਾ ਬਹੁਤ ਨੁਕਸਾਨ ਹੋਣ ਦਾ ਡਰ ਸੀ। ਇਸ ਵਾਸਤੇ ਬਾਦਸ਼ਾਹ ਨੇ ਹੁਕਮ ਦਿੱਤਾ, ਕਿ ਕੋਈ ਵੀ ਜਰਨੈਲ ਅੱਗੇ ਵੱਧ ਕੇ ਸਿੱਖ ਮੋਰਚਿਆਂ 'ਤੇ ਹਮਲਾ ਨਾ ਕਰੇ। ਬਾਦਸ਼ਾਹ ਦਾ ਇਸ ਤੋਂ ਇਹ ਮਤਲਿਬ ਸੀ, ਕਿ ਸ਼ਾਇਦ ਬੰਦਾ ਸਿੰਘ ਸਾਨੂੰ ਕਮਜ਼ੋਰ ਸਮਝ ਕੇ ਲੜਨ ਵਾਸਤੇ ਮੈਦਾਨ ਵਿਚ ਉੱਤਰ ਆਵੇ, ਤਾਂ ਏਸ ਤਰ੍ਹਾਂ ਛੇਤੀ ਕਾਬੂ ਆ ਜਾਵੇਗਾ, ਪਰ ਉਹ ਇਹਨਾਂ ਚਾਲਾਂ ਤੋਂ ਜਾਣੂ ਸੀ। ਰਾਤ ਬਰਾਤੇ ਸਿੱਖ ਵੈਰੀ ਦੇ ਕਮਜ਼ੋਰ ਮੋਰਚਿਆਂ 'ਤੇ ਛਾਪੇ ਮਾਰਦੇ ਤੇ ਲੁੱਟ-ਮਾਰ ਕਰ ਕੇ ਅੱਖ ਦੇ ਫੋਰ ਵਿਚ ਫਿਰ ਆਪਣੇ ਟਿਕਾਣੇ ਜਾ ਪੁੱਜਦੇ। ਇਹਨਾਂ ਰਾਤ ਦੇ ਧਾਵਿਆਂ ਵਿਚ ਸਿੱਖਾਂ ਨੇ ਸ਼ਾਹੀ ਸੈਨਾ ਦਾ ਬਹੁਤ ਨੁਕਸਾਨ ਕੀਤਾ। ਏਸੇ ਹੀ ਸਮੇਂ ਬੜੀ ਸਖ਼ਤ ਝੜੀ ਲੱਗ ਗਈ। ਪੋਹ ਦਾ ਮਹੀਨਾ, ਹਨ੍ਹੇਰੀ, ਤੇ ਰੋਜ਼ ਦਾ ਮੀਂਹ, ਲੋਹਗੜ੍ਹ ਦਾ ਉਦਾਲਾ ਜਲ ਥਲ ਹੋ ਗਿਆ। ਸ਼ਾਹੀ ਸੈਨਾ ਦੇ ਭਾਅ ਦੀ ਮੁਸੀਬਤ ਬਣ ਗਈ। ਸ਼ਾਹੀ ਕੈਂਪ ਸਾਰੇ ਹੀ ਨੀਵੇਂ ਥਾਂ ਸਨ। ਉਦਾਲੇ ਪੁਦਾਲੇ ਦੀਆਂ ਖੱਡਾਂ

ਨਦੀਆਂ ਬਣ ਕੇ ਵਗਣ ਲੱਗ ਪਈਆਂ, ਖਾਣ ਨੂੰ ਲੱਭੇ ਨਾ ਤੇ ਉਤੋਂ ਹਰ ਵੇਲੇ ਵੈਰੀ ਦਾ ਡਰ। ਹਜ਼ਾਰਾਂ ਘੋੜੇ ਪੱਠਿਆ ਖੁਣੋ, ਤੇ ਆਦਮੀ ਪਾਲ ਨਾਲ ਸੁੰਨ ਆ ਕੇ ਮਰ ਗਏ। ਸ਼ਾਹੀ ਫ਼ੌਜ ਵਿਚ ਸਾਰੇ ਹਾਹਾਕਾਰ ਮੱਚ ਗਈ, ਕਿ ਇਹ ਆਫ਼ਤ ਬੰਦਾ ਸਿੰਘ ਨੇ ਆਪਣੇ ਜਾਦੂ ਨਾਲ ਸਾਡੇ ਉੱਤੇ ਢਾਹੀ ਹੈ। ਹਰ ਇਕ ਅਮੀਰ, ਜਰਨੈਲ ਬਾਦਸ਼ਾਹ ਕੋਲ ਆ ਕੇ ਏਹਾ ਕਹੇ, ਕਿ ਬੰਦਾ ਸਿੰਘ ਬੜਾ ਜਾਦੂਗਰ ਹੈ, ਤੇ ਸਾਡੇ ਮਾਰਨ ਵਾਸਤੇ ਉਹ ਅਜਹ ਕਾਰੇ ਕਰ ਰਿਹਾ ਹੈ। ਨਿੱਤ ਦੀਆਂ ਅਜੇਹੀਆਂ ਕਹਾਣੀਆਂ ਸੁਣ ਸੁਣ ਕੇ ਬਾਦਸ਼ਾਹ ਦਾ ਦਿਲ ਵੀ ਕੰਬ ਰਿਹਾ ਸੀ। ਕੁਛ ਦਿਨਾਂ ਪਿਛੋਂ ਮੀਂਹ ਬੰਦ ਹੋਇਆ, ਤਾਂ ਸ਼ਾਹੀ ਸੈਨਾ ਨੂੰ ਜ਼ਰਾ ਹੋਸ਼ ਆਈ।

## ਸ਼ਾਹੀ ਜਰਨੈਲ

ਲੜਾਈ ਦਾ ਸਾਰਾ ਕੰਮ ਸ਼ਾਹਜ਼ਾਦਾ ਰਫ਼ੀ-ਉਲ ਸ਼ਾਨ ਦੇ ਸਪੁਰਦ ਸੀ। ਉਸ ਦੇ ਮਾਤਹਿਤ ਜੁਮਲਾਤੁਲ-ਮੁਲਕ ਮੁਨਿਮ ਖ਼ਾਂ ਖ਼ਾਨਿ ਖ਼ਾਨ ਵਜ਼ੀਰ, ਉਸਦੇ ਪੁੱਤਰ ਮੁਹਾਬਤ ਖ਼ਾਂ ਤੇ ਖ਼ਾਨ ਜ਼ਮਾਨ, ਫ਼ੀਰੋਜ਼ ਖ਼ਾਂ ਮੇਵਾਤੀ, ਰੁਸਤਮ ਦਿਲ ਖ਼ਾਂ, ਹਮੀਦੁੱਦੀਨ ਖ਼ਾਂ ਬਹਾਦਰ, ਰਾਜਾ ਚਤਰ ਸਾਲ ਰਾਜਾ ਉਦੇ ਸਿੰਘ, ਚੂੜਾਮਣ ਜਾਟ, ਇਸਲਾਮ ਖ਼ਾਂ ਮੀਰ ਆਤਸ਼, ਬਖ਼ਸ਼ੀ ਅਫ਼ਜ਼ਲ ਖ਼ਾਂ ਆਦਿ ਕਈ ਨਾਮਵਰ ਜਰਨੈਲ ਸਨ।

## ੫ ਦਸੰਬਰ ਦੀ ਲੜਾਈ

੪ ਦਸੰਬਰ ਨੂੰ ਬਾਦਸ਼ਾਹ ਨੇ ਰੁਸਤਮ ਦਿਲ ਖ਼ਾਂ ਤੇ ਫ਼ੀਰੋਜ਼ ਖ਼ਾਂ ਮੇਵਾਤੀ ਨੂੰ ਫ਼ੌਜ ਦੇ ਕੇ ਅੱਗੇ ਤੋਰਿਆ, ਤਾਕਿ ਵੈਰੀ ਦੇ ਨੇੜੇ ਕੈਂਪ ਲਾਉਣ ਵਾਸਤੇ ਚੰਗੀ ਥਾਂ ਭਾਲਣ। ਸ਼ਾਹਜ਼ਾਦਾ ਰਫ਼ੀ-ਉਲ-ਸ਼ਾਨ ਦੇ ਨਾਲ ਬਖ਼ਸ਼ੀ ਅਫ਼ਜ਼ਲ ਖ਼ਾਂ ਖ਼ਾਨ ਖ਼ਾਨਾ ਤੇ ਮੁਹਾਬਤ ਖ਼ਾਂ ਪੇਸ਼-ਖ਼ੈਮਾ ਬਣਾ ਕੇ ਤੋਰਿਆ। ਅਗਲੇ ਦਿਨ ਰੁਸਤਮ ਦਿਲ ਖ਼ਾਂ ਤੇ ਫ਼ੀਰੋਜ਼ ਖ਼ਾਂ ਸ਼ਾਹੀ ਕੈਂਪ ਤੋਂ ਮਸਾਂ ਦੋ ਕੋਹ ਹੀ ਗਏ ਸਨ, ਜਾਂ ਸਿੱਖ ਸ਼ੇਰ ਵਾਂਗ ਹੱਲਾ ਕਰਕੇ ਆ ਪਏ। ਉਹਨਾਂ ਨੇ ਤੀਰਾਂ ਗੋਲੀਆਂ ਦੀ ਝੜੀ ਲਾ ਦਿਤੀ। ਸ਼ਾਹੀ ਸੈਨਾ ਦੇ ਸੈਂਕੜੇ ਆਦਮੀ ਧਰਤੀ 'ਤੇ ਲਿਟਾ ਦਿਤੇ। ਫ਼ੀਰੋਜ਼ ਖ਼ਾਂ ਦਾ ਭਤੀਜਾ ਮਾਰਿਆ ਗਿਆ ਤੇ ਪੁੱਤਰ ਜ਼ਖ਼ਮੀ ਹੋ ਗਿਆ। ਸਿੱਖ ਮੌਤ ਦੀ ਪਰਵਾਹ ਨਾ ਕਰਦੇ ਹੋਏ

ਤਲਵਾਰਾਂ ਹੱਥ ਵਿਚ ਲੈ ਕੇ ਜਮਾਂ ਦਾ ਰੂਪ ਧਾਰ ਕੇ ਵੈਰੀ 'ਤੇ ਟੁੱਟ ਪਏ, ਤੇ ਲੋਥਾ ਦੇ ਢੇਰ ਲਾ ਦਿਤੇ । ਰੁਸਤਮ ਦਿਲ ਖ਼ਾਂ ਦੀ ਫ਼ੌਜ ਸਾਮ੍ਹਣੇ ਖਲੋ ਨਾ ਸਕੀ । ਉਸਦੇ ਬੇਹੌਸਲਾ ਸਿਪਾਹੀ ਖਿਲਰਨ ਲੱਗ ਪਏ । ਪਿਛੋਂ ਹੋਰ ਸ਼ਾਹੀ ਸੈਨਾ ਆ ਗਈ । ਹੁਣ ਵੈਰੀਆਂ ਦੀ ਗਿਣਤੀ ਸਿੱਖਾਂ ਨਾਲੋਂ ਕਈ ਗੁਣਾਂ ਵੱਧ ਸੀ, ਪਰ ਉਹਨਾਂ ਫੇਰ ਵੀ ਹੌਸਲਾ ਨਾ ਹਾਰਿਆ, ਤੇ ਸ਼ਾਮ ਤਕ ਵੈਰੀ ਦੇ ਸਾਮ੍ਹਣੇ ਮਰਦਾਂ ਵਾਂਗ ਡਟੇ ਰਹੇ । ਇਕ ਸਿੱਖ ਕਈਆਂ ਨੂੰ ਮਾਰ ਕੇ ਸ਼ਹੀਦ ਹੁੰਦਾ । ਅੰਤ ਰਾਤ ਦੇ ਹਨ੍ਹੇਰੇ ਵਿਚ ਸਿੱਖ ਮੈਦਾਨ ਵਿਚੋਂ ਹਟ ਕੇ ਕਿਲ੍ਹਾ ਲੋਹਗੜ੍ਹ ਵਿਚ ਚਲੇ ਗਏ* । ਇਹ ਲੜਾਈ ੫ ਦਸੰਬਰ, ੧੭੧੦ ਈ: ਨੂੰ ਹੋਈ ।

ਸ਼ਾਹੀ ਫ਼ੌਜਾਂ ਨੇ ਡੇਢ ਕੋਹ ਅੱਗੇ ਵਧ ਕੇ ਡੇਰਾ ਲਾਇਆ । ਖ਼ਾਨ ਖ਼ਾਨਾ ਤੇ ਮੁਹਾਬਤ ਖ਼ਾਂ ਤਾਂ ਡੇਰੇ ਦੇ ਰਖਵਾਲੇ ਰਹੇ, ਤੇ ਰੁਸਤਮ ਦਿਲ ਖ਼ਾਂ, ਅਫ਼ਜ਼ਲ ਖ਼ਾਂ ਤੇ ਬਾਕੀ ਸਰਦਾਰਾਂ ਨੇ ਅੱਧਾ ਕੋਹ ਅੱਗੇ ਵਧ ਕੇ ਸੋਮ ਨਦੀ ਦੇ ਕੰਢੇ ਡੇਰੇ ਜਾ ਲਾਏ । ਨਦੀ ਦੇ ਦੂਜੇ ਪਾਸੇ ਸੰਘਣੇ ਜੰਗਲ ਸੀ, ਜਿਸ ਵਿਚੋਂ ਸਾਰੀ ਰਾਤ ਭਿਆਨਕ ਰੌਲਾ ਸੁਣੀਂਦਾ ਰਿਹਾ । ਇਸ ਬਹਾਦਰੀ ਬਦਲੇ ਰੁਸਤਮ ਦਿਲ ਖ਼ਾਂ ਨੂੰ 'ਗ਼ਾਜ਼ੀ ਖ਼ਾਂ ਰੁਸਤਮ ਜੰਗ' ਦਾ ਖ਼ਿਤਾਬ ਮਿਲਿਆ ਤੇ ਉਸਦਾ ਅਹੁਦਾ ਵਧਾਕੇ ੪੦੦੦ ਪੈਦਲ ਤੇ ੩੦੦੦ ਸਵਾਰ ਉਸਦੇ ਮਾਤਹਿਤ ਕੀਤੇ ਗਏ । ਖ਼ਾਨ ਖ਼ਾਨਾ ਤੇ ਮੁਹਾਬਤ ਖ਼ਾਂ ਨੂੰ ਵੀ ਇੱਜ਼ਤ ਵਜੋਂ ਸ਼ਾਹੀ ਰਸੋਈ ਵਿਚੋਂ ਖਾਣਾ ਭੇਜਿਆ ਗਿਆ ।

## ਸ਼ਾਹੀ ਡੇਰਾ ਸੋਮ ਨਦੀ ਕੰਢੇ

੯ ਦਸੰਬਰ ਨੂੰ ਬਾਦਸ਼ਾਹ ਨੇ ਵੀ ਸੋਮ ਨਦੀ ਦੇ ਕੰਢੇ ਜਾ ਡੇਰਾ ਲਾਇਆ । ਏਥੋਂ ਲੋਹਗੜ੍ਹ ਦਾ ਸਾਰਾ ਟਿੱਬਾ ਸਾਫ਼ ਦਿਸਦਾ ਸੀ । ੧੦ ਦਸੰਬਰ ਨੂੰ ਸ਼ਾਹਜ਼ਾਦਾ ਰਫ਼ੀਉਲਸ਼ਾਨ ਹਰਾਵਲ ਫ਼ੌਜ **Advance Guard** ਨੂੰ ਲੋਹਗੜ੍ਹ ਦੀ ਪਹਾੜੀ ਦੇ ਕਦਮਾਂ ਕੋਲ ਲੈ ਗਿਆ । ਉਹ ਖੱਬੇ ਪਾਸੇ ਨੂੰ ਇਕ ਕੋਹ ਅੱਗੇ ਵਧ ਗਿਆ, ਤੇ ਬਖ਼ਸ਼ੀ-ਉਲ-ਮਮਾਲਿਕ

---

* ਕਾਮਵਰ ਖ਼ਾਂ ਤਜ਼ਕਰਾਤੁੱਸੁਲਾਤੀਨ, ਪੰਨਾ ੧੫੩ । ਕਾਮਵਰ ਖ਼ਾਂ ਨੇ ਇਹ ਲੜਾਈ ਅੱਖੀਂ ਡਿੱਠੀ ਸੀ । ਉਹ ਸ਼ਾਹਜ਼ਾਦਾ ਰਫ਼ੀਉਲਸ਼ਾਨ ਦੇ ਨਾਲ ਸੀ ।

ਵਾਲੀ ਫ਼ੌਜ ਉਦੈ ਸਿੰਘ ਬੁੰਦੇਲੇ ਦੀ ਕਮਾਨ ਵਿਚ ਛੱਡ ਗਿਆ। ਰਾਹ ਦੱਸਣ ਵਾਸਤੇ ਲੋਕਲ ਆਦਮੀ ਨਾਲ ਲੈ ਕੇ ਖ਼ਾਨ ਖ਼ਾਨਾ ਸੱਜੇ ਹੱਥ ਵਧਿਆ। ਉਸਦੇ ਨਾਲ ਉਸਦੇ ਦੋਵੇਂ ਪੁੱਤਰ : ਮੁਹਾਬਤ ਖ਼ਾਂ ਤੇ ਖ਼ਾਨ ਜ਼ਮਾਨ, ਰਾਜਾ ਚਤਰਸਾਲ ਬੁੰਦੇਲਾ, ਇਸਲਾਮ ਖ਼ਾਂ ਮੀਰ ਆਤਸ਼, ਹਮੀਦੁੱਦੀਨ ਖ਼ਾਂ ਤੇ ਦੋਹਾਂ ਸ਼ਾਹਜ਼ਾਦਿਆਂ-ਅਜ਼ੀਮੁੱਸ਼ਾਨ ਤੇ ਜਹਾਨ ਸ਼ਾਹ -ਦੀਆਂ ਖ਼ਾਸ ਫ਼ੌਜਾਂ ਸਨ। ਇਸ ਤਰ੍ਹਾਂ ਲੋਹਗੜ੍ਹ ਦੇ ਚੁਫੇਰੇ ਹੀ ਬੜਾ ਨੇੜੇ ਘੇਰਾ ਪਿਆ ਹੋਇਆ ਸੀ। ਸੱਠ ਹਜ਼ਾਰ ਸ਼ਾਹੀ ਫ਼ੌਜ ਖ਼ਾਸ ਤੇ ਹੋਰ ਹਜ਼ਾਰਾਂ ਲੁਟੇਰੇ ਤੇ ਗ਼ਾਜ਼ੀ ਲੜਨ ਲਈ ਤਿਆਰ ਬੈਠੇ ਸਨ*। ਸਿੰਘਾਂ ਨੂੰ ਸਭ ਤੋਂ ਵਧੇਰੇ ਦੋ ਤਕਲੀਫ਼ਾਂ ਸਨ। ਇਕ ਤਾਂ ਉਹ ਗਿਣਤੀ ਵਿਚ ਥੋੜੇ ਸਨ ਤੇ ਦੂਜੇ ਰਸਦ ਖੁਣੋ ਭੁੱਖੇ ਮਰ ਰਹੇ ਸਨ। ਕਈ ਦਿਨਾਂ ਤੋਂ ਉਹ ਵੈਰੀ ਦੇ ਡੇਰੇ ਲੁੱਟ ਕੇ ਜਾਂ ਘੋੜੇ ਝਟਕਾ ਕੇ ਪੇਟ ਪਾਲ ਰਹੇ ਸਨ। ਫਿਰ ਵੀ ਬਾਦਸ਼ਾਹ ਦਾ ਹੌਸਲਾ ਨਹੀਂ ਸੀ ਪੈਂਦਾ, ਕਿ ਉਹ ਲੋਹਗੜ੍ਹ 'ਤੇ ਹਮਲਾ ਕਰ ਸੱਕੇ। ਸਗੋਂ ਉਸ ਨੇ ਹੁਕਮ ਦਿਤਾ, ਕਿ ਕੋਈ ਸ਼ਾਹਜ਼ਾਦਾ ਜਾਂ ਜਰਨੈਲ ਸਿੱਖਾਂ ਦਿਆਂ ਮੋਰਚਿਆਂ 'ਤੇ ਹਮਲਾ ਨਾ ਕਰੇ, ਭਾਵੇਂ ਉਹਨੂੰ ਜਿੱਤ ਦੀ ਕਿੰਨੀ ਵੀ ਆਸ ਹੋਵੇ। ਖ਼ਾਨ ਖ਼ਾਨਾ ਨੇ ਸਿੱਖ ਮੋਰਚਿਆਂ ਦੀ ਦੇਖ ਭਾਲ ਕਰਨ ਲਈ ਅੱਗੇ ਵਧਣ ਦੀ ਆਗਿਆ ਮੰਗੀ। ਉਸਨੂੰ ਆਗਿਆ ਤਾਂ ਮਿਲ ਗਈ, ਪਰ ਇਸ ਸ਼ਰਤ ਉੱਤੇ, ਕਿ ਬਾਦਸ਼ਾਹ ਦੇ ਹੁਕਮ ਤੋਂ ਬਿਨਾਂ ਉਹ ਹਮਲਾ ਨਾ ਕਰੇ†।

## ਲੋਹਗੜ੍ਹ ਦਾ ਘਮਸਾਣ

ਜਦੋਂ ਖ਼ਾਨ ਖ਼ਾਨਾ ਸਿੱਖਾਂ ਦੀ ਮਾਰ ਹੇਠਾਂ ਪੁੱਜਾ, ਤਾਂ ਅੱਗੋਂ ਉਹਨਾਂ ਨੇ ਤੀਰਾਂ ਗੋਲੀਆਂ ਦੀ ਵਰਖਾ ਸ਼ੁਰੂ ਕਰ ਦਿਤੀ। ਸਿੱਖ ਉੱਚੇ ਥਾਂ ਤੇ ਸ਼ਾਹੀ ਲਸ਼ਕਰ ਨੀਵੇਂ ਥਾਂ ਸੀ। ਸੋ, ਮਗਰਲਿਆਂ ਦਾ ਬਹੁਤ ਨੁਕਸਾਨ ਹੋਇਆ। ਆਪਣੇ ਸਿਪਾਹੀਆਂ ਨੂੰ ਡਿਗਦੇ ਵੇਖ ਕੇ ਖ਼ਾਨ ਖ਼ਾਨਾ ਤੋਂ ਰਿਹਾ ਨਾ ਗਿਆ। ਉਹਨੇ ਹੱਲੇ ਦਾ ਹੁਕਮ ਦੇ ਦਿਤਾ। ਉਹ ਸ਼ਾਹੀ ਹੁਕਮ ਦੇ ਉਲਟ ਹਮਲਾ

---

* ਕਾਮਵਰ. ਪੰਨਾ ੧੫੩।

† Murray, ਹਿਸਟਰੀ ਆਫ ਇੰਡੀਆ, ਪੰਨਾ ੩੦੬।

ਕਰ ਕੇ ਬਾਹਸ਼ਾਹ ਦੀ ਨਾਰਾਜ਼ਗੀ ਤੋਂ ਵੀ ਡਰਦਾ ਸੀ, ਪਰ ਲੜਾਈ ਵਿਚ ਨਾਮਵਰੀ ਖੱਟਣ ਦਾ ਇਸ ਨਾਲੋਂ ਵਧੇਰੇ ਚਾਹਵਾਨ ਸੀ। ਉਸਨੂੰ ਅੱਗੇ ਵਧਦਾ ਵੇਖ ਕੇ ਬਾਕੀ ਜਰਨੈਲ ਵੀ ਸ਼ਾਹੀ ਹੁਕਮ ਦੀ ਉਡੀਕ ਕੀਤੇ ਬਿਨਾਂ ਹੀ ਲੜਾਈ ਵਿਚ ਸ਼ਾਮਲ ਹੋ ਗਏ। ਬਾਦਸ਼ਾਹ ਤੇ ਚਾਰੇ ਸ਼ਾਹਜ਼ਾਦੇ ਇਸ ਲੜਾਈ ਨੂੰ ਸਾਮ੍ਹਣਿਓਂ ਵੇਖ ਰਹੇ ਸਨ। ਉਹ ਆਪਣੇ ਜਰਨੈਲਾਂ ਦੀ ਇਸ ਵਧੀਕੀ ਤੇ ਨਾਰਾਜ਼ ਸਨ ਤੇ ਉਹਨਾਂ ਨੂੰ ਅਗ੍ਹਾਂ ਵਧਦੇ ਵੇਖਕੇ ਦਿਲੋਂ ਖ਼ੁਸ਼ ਵੀ। ਸੱਠ ਹਜ਼ਾਰ ਸ਼ਾਹੀ ਫ਼ੌਜ ਚੁਫੇਰਿਓਂ ਸਿੱਖਾਂ ਉੱਤੇ ਟੁੱਟ ਪਈ। ਸਿੱਖ ਇਕ ਇਕ ਠੇਰੀ ਉਤੇ ਜਾਨਾਂ ਤੋੜ ਕੇ ਲੜਦੇ, ਤੇ ਇਕ ਇਕ ਸਿੰਘ ਵੀਹਾਂ ਨੂੰ ਨਾਲ ਲੈ ਕੇ ਪਰਲੋਕ ਸਿਧਾਰ ਜਾਂਦਾ। ਜਿਸ ਠੇਰੀ ਉਤੇ ਵੈਰੀ ਦਾ ਜ਼ੋਰ ਵਧੇਰੇ ਹੋ ਜਾਂਦਾ, ਸਿੱਖ ਉਹ ਛੱਡ ਕੇ ਪਿਛਲੀ ਠੇਰੀ 'ਤੇ ਮੋਰਚੇ ਜਾ ਮਲਦੇ। ਪਿਛਲਾ ਪਹਿਰ ਹੁੰਦਿਆਂ ਤਕ ਇਕ ਲੋਹਗੜ੍ਹ ਵਾਲੇ ਟਿੱਬੇ ਤੋਂ ਬਿਨਾਂ ਬਾਕੀ ਸਾਰੀਆਂ ਠੇਰੀਆਂ ਵੈਰੀ ਨੇ ਮੱਲ ਲਈਆਂ। ਇਹ ਆਖ਼ਰੀ ਚੜ੍ਹਾਈ ਸੀ। ਜੇ ਏਥੇ ਸ਼ਾਹੀ ਸੈਨਾ ਚੜ੍ਹ ਆਉਂਦੀ, ਤਾਂ ਕਿਲ੍ਹਾ ਲੈ ਲੈਣਾ ਔਖਾ ਨਹੀਂ ਸੀ। ਏਥੇ ਸਿੱਖ ਆਪਣੇ ਪੈਰਾਂ 'ਤੇ ਡਟ ਖਲੋਤੇ। ਸ਼ਾਹੀ ਸੈਨਕ ਜ਼ੋਰ ਨਾਲ ਹੱਲਾ ਕਰਕੇ ਟਿੱਬੇ ਦੇ ਉੱਤੇ ਚੜ੍ਹਨਾ ਚਾਹੁੰਦੇ, ਤੇ ਸਿੱਖ ਅੱਗੋਂ ਤਲਵਾਰ ਨਾਲ ਟੁਕੜੇ ਕਰ ਕੇ ਥੱਲੇ ਲਿਟਾ ਦੇਂਦੇ। ਹੁਣ ਤਾਂ ਸਿੱਖ ਇਕ ਇੰਚ ਵੀ ਪਿੱਛੇ ਨਾ ਹਟਣ। ਕੰਧੀ ਦੇ ਥੱਲੇ ਮੁਰਦਿਆਂ ਦਾ ਢੇਰ ਲੱਗ ਗਿਆ। ਏਥੇ ਸੁੱਚਾ ਨੰਦ ਪੇਸ਼ਕਾਰ ਦਾ ਲੜਕਾ ਵੀ ਖ਼ਾਲਸਈ ਤਲਵਾਰ ਦੀ ਭੇਟਾ ਹੋਇਆ, ਮੁਰਦਿਆਂ ਵਿਚ ਲੇਟਿਆ ਪਿਆ ਸੀ। ਰਾਜਾ ਉਦੈ ਸਿੰਘ ਤੇ ਛਤਰਸਾਲ, ਖ਼ਾਨ ਖ਼ਾਨਾ ਦੀ ਮਦਦ ਵਾਸਤੇ ਆ ਗਏ, ਪਰ ਸਿੱਖਾਂ ਨੇ ਰਾਤ ਦਾ ਹਨ੍ਹੇਰਾ ਹੁੰਦਿਆਂ ਤਕ ਕਿਸੇ ਨੂੰ ਲੋਹਗੜ੍ਹ ਵਾਲੇ ਟਿੱਬੇ ਉੱਤੇ ਨਾ ਚੜ੍ਹਨ ਦਿਤਾ। ਟਿੱਬੇ ਦੀ ਚੁਫੇਰੇ ਦੀ ਖਾਈ ਅੱਧੀਓਂ ਬਹੁਤੀ ਲੋਥਾਂ ਨਾਲ ਪੂਰੀ ਗਈ; ਸਿੱਖ ਵੀ ਬਥੇਰੇ ਸ਼ਹੀਦ ਹੋਏ, ਪਰ ਵੈਰੀ ਦਾ ਨੁਕਸਾਨ ਕਈ ਗੁਣਾਂ ਵਧੇਰੇ ਹੋਇਆ। ਬਹੁਤਾ ਹਨ੍ਹੇਰਾ ਹੋ ਜਾਣ ਕਰ ਕੇ ਖ਼ਾਨ ਖ਼ਾਨਾ ਨੇ ਲੜਾਈ ਬੰਦ ਕਰਾ ਦਿਤੀ, ਤੇ ਹਰ ਇਕ ਸਿਪਾਹੀ ਨੂੰ ਰਾਤ ਭਰ ਉਸੇ ਹਾਲਤ ਵਿਚ ਹਥਿਆਰ ਬੰਦ ਰਹਿਣ ਦਾ ਹੁਕਮ ਦਿਤਾ। ਵਜ਼ੀਰ

ਬੜਾ ਖੁਸ਼ ਸੀ, ਕਿ ਦਿਨ ਚੜ੍ਹ ਹੀ ਬੰਦਾ ਸਿੰਘ ਫੜ ਲਿਆ ਜਾਵੇਗਾ। ਇਸ ਦਿਨ ਦੀ ਲੜਾਈ ਦੀ ਪੂਰੀ ਰਿਪੋਰਟ ਮਿਰਜ਼ਾਂ ਰੁਕਨ ਨੇ ਬਾਦਸ਼ਾਹ ਤਕ ਆ ਪੁਚਾਈ।

## ਸਿੰਘਾਂ ਦੀਆਂ ਔਕੜਾਂ ਤੇ ਵਿਚਾਰਾਂ

ਸਿੰਘ ਗਿਣਤੀ ਵਿਚ ਭਾਵੇਂ ਬਹੁਤ ਥੋੜੇ ਸਨ, ਪਰ ਸਨ ਸਾਰੇ ਕੁਰਬਾਨੀ ਦੇ ਪੁਤਲੇ। ਉਹਨਾਂ ਕੋਲ ਰਸਦ ਤੇ ਸਾਮਾਨ ਦੀ ਥੁੜ ਨਾ ਹੁੰਦੀ, ਤਾਂ ਸ਼ਾਹੀ ਸੈਨਾ ਕਦੇ ਵੀ ਕਿਲ੍ਹਾ ਨਾ ਲੈ ਸਕਦੀ। ਕਿਲ੍ਹੇ ਉਦਾਲੇ ਘੇਰਾ ਪਿਆਂ ਮਹੀਨੇ ਤੋਂ ਉੱਤੇ ਹੋ ਚੱਲਿਆ ਸੀ। ਅੰਦਰਲੀ ਰਸਦ ਮੁੱਕ ਗਈ ਸੀ। ਕਈ ਸਿੰਘ ਭੁੱਖ ਦੇ ਦੁੱਖੋਂ ਚੜ੍ਹਾਈ ਕਰ ਗਏ। ਸਿੱਖ ਇਹਨਾਂ ਸੋਚਾਂ ਵਿਚ ਸਨ, ਕਿ ਕਿਲ੍ਹਾ ਛਡ ਕੇ ਨੱਸ ਚਲੀਏ, ਜਾਂ ੧੦ ਦਸੰਬਰ ਨੂੰ ਅਚਨ-ਚੇਤ ਖ਼ਾਨ ਖ਼ਾਨਾ ਨੇ ਹਮਲਾ ਕਰ ਦਿਤਾ। ਅੱਜ ਦੀ ਲੜਾਈ ਬੜੀ ਸਖ਼ਤ ਸੀ, ਤੇ ਦੋਹਾਂ ਪਾਸਿਆਂ ਦੇ ਹਜ਼ਾਰਾਂ ਸੂਰਮੇ ਮਾਰੇ ਗਏ ਸਨ। ਅਗਲਾ ਦਿਨ ਕਿਹੋ ਜਿਹਾ ਚੜ੍ਹੇਗਾ, ਸਿੱਖ ਚੰਗੀ ਤਰ੍ਹਾਂ ਜਾਣਦੇ ਸਨ। ਸੋ ਏਹਾ ਸਲਾਹ ਪੱਕੀ ਹੋਈ, ਕਿ ਰਾਤੋ ਰਾਤ ਕਿਲ੍ਹਾ ਛੱਡ ਜਾਈਏ। ਪਰ ਇਹ ਵੀ ਜ਼ਰੂਰੀ ਸੀ, ਕਿ ਦੁਸ਼ਮਣ ਨੂੰ ਸਾਰਾ ਭੇਤ ਮਾਲੂਮ ਨਾ ਹੋਵੇ।

## ਬਖ਼ਸ਼ੀ ਗੁਲਾਬ ਸਿੰਘ

ਸਿੱਖ ਫ਼ੌਜ ਦਾ ਬਖ਼ਸ਼ੀ ਸ: ਗੁਲਾਬ ਸਿੰਘ*, ਬੰਦਾ ਸਿੰਘ ਉੱਤੇ ਹੱਦ ਤੋਂ ਵੱਧ ਸ਼ਰਧਾ ਰਖਦਾ ਸੀ। ਉਸਨੇ ਆਪਣੇ ਆਪ ਨੂੰ ਕੁਰਬਾਨੀ ਵਾਸਤੇ ਪੇਸ਼ ਕੀਤਾ। ਅਰਦਾਸਾ ਸੋਧ ਕੇ ਬਾਬਾ ਬੰਦਾ ਸਿੰਘ ਵਾਲੀ ਸ਼ਾਹੀ ਪੁਸ਼ਾਕ ਗੁਲਾਬ ਸਿੰਘ ਨੂੰ ਪਹਿਨਾ ਕੇ ਰਾਜਸੀ ਗੱਦੀ ਉੱਤੇ ਬਿਠਾ ਦਿਤਾ ਗਿਆ। ੧੦-੧੨ ਸਿੰਘ ਹੋਰ ਉਸਦੇ ਨਾਲ ਕਿਲ੍ਹੇ ਵਿਚ ਰਹੇ।

## ਸਿੰਘ ਕਿਲ੍ਹਾ ਛੱਡ ਗਏ

ਸਿੰਘ ਅੱਧੀ ਕੁ ਰਾਤ ਤੱਕ ਤਾਂ ਕਿਲ੍ਹੇ ਵਿਚੋਂ ਟਾਵੀਂ ਟਾਵੀਂ ਗੋਲੀ ਚਲਾਉਂਦੇ ਰਹੇ, ਤੇ ਢਲੀ ਰਾਤ ਇਕੇਵਾਰ ਜ਼ੋਰ ਦਾ ਧਮਾਕਾ ਕਰ ਕੇ ਵੈਰੀ ਦੀ ਕਮਜ਼ੋਰ ਬਾਹੀ ਉੱਤੇ ਜਾ ਪਏ। ਝੱਟ ਪੱਟ ਕਟਾ ਵੱਢ ਕਰ ਕੇ ਉਹ

* ਦਸਤੂਰੁਲ ਇਨਸ਼ਾ, ਪੰਨਾ ੮।

ਮੱਖਣ ਵਿਚੋਂ ਵਾਲ ਵਾਂਗ ਨਿਕਲ ਕੇ ਨਾਹਣ ਦੀਆਂ ਪਹਾੜੀਆਂ ਵੱਲ ਖਿਸਕ ਗਏ।

## ਲੋਹਗੜ੍ਹ ਫ਼ਤਹਿ ਤੇ ਗੁਲਾਬ ਸਿੰਘ ਕੈਦ

ਅਗਲੇ ਦਿਨ (੧੧ ਦਸੰਬਰ, ੧੭੧੦ ਈ:=੨੦ ਸ਼ਵਾਲ ੧੧੨੨ ਹਿ:) ਸਵੇਰ ਹੁੰਦਿਆਂ ਹੀ ਜੁਮਲਾਤੁਲ ਮੁਲਕ ਮੁਨਿਮ ਖ਼ਾਂ ਖ਼ਾਨ ਖ਼ਾਨਾ ਵਜ਼ੀਰ ਹਿੰਦ ਨੇ ਹਮਲਾ ਸ਼ੁਰੂ ਕਰ ਦਿਤਾ। ਕਿਲ੍ਹੇ ਵਿਚੋਂ ਵੀ ਦਸ-ਬਾਰਾਂ ਬੰਦੂਕਾਂ ਜਵਾਬ ਵਿਚ ਚੱਲੀਆਂ। ਬੰਦਾ ਸਿੰਘ ਦੇ ਲਿਬਾਸ ਵਿਚ ਬੈਠਾ ਗੁਲਾਬ ਸਿੰਘ ਸਾਮ੍ਹਣੇ ਖ਼ਾਨ ਖ਼ਾਨਾ ਨੂੰ ਨਜ਼ਰ ਆ ਰਿਹਾ ਸੀ ਸ਼ਾਹੀ ਸੈਨਾ ਵਧਦੀ ਵਧਦੀ ਕਿਲ੍ਹੇ ਤਕ ਜਾ ਪੁੱਜੀ, ਤੇ ਬੂਹਾ ਤੋੜ ਕੇ ਅੰਦਰ ਦਾਖ਼ਲ ਹੋ ਗਈ। ਟਾਕਰਾ ਕਰਨ ਵਾਲੇ ਅੱਗੋਂ ਕਿੰਨੇ-ਕੁ ਸਨ? ਜਿਸ ਵੇਲੇ ਉਹ ਦਸ-ਬਾਰਾਂ ਸਿੰਘ ਵੀ ਫੱਟੜ ਹੋ ਕੇ ਡਿੱਗ ਪਏ, ਤਾਂ ਗੁਲਾਬ ਸਿੰਘ (ਬੰਦਾ ਸਿੰਘ ਦੇ ਭੁਲੇਖੇ) ਕੈਦ ਕਰ ਲਿਆ ਗਿਆ। ਖ਼ਾਨ ਖ਼ਾਨਾ ਬੜਾ ਖ਼ੁਸ਼ ਸੀ, ਕਿ ਇਸ ਜਿੱਤ ਬਦਲੇ ਬਾਦਸ਼ਾਹ ਦੀਆਂ ਸਭ ਨਾਰਾਜ਼ਗੀਆਂ ਦੂਰ ਹੋ ਜਾਣਗੀਆਂ।

ਮੁਨਿਮ ਖ਼ਾਂ ਬਹਾਦਰ ਸ਼ਾਹ ਦਾ ਪੁਰਾਣਾ ਨੌਕਰ ਸੀ। ਮਗਰਲਾ ਬਾਦਸ਼ਾਹ ਬਣਿਆਂ, ਤਾਂ ਕਈ ਪੁਰਾਣੇ ਅਮੀਰਾਂ ਦਾ ਹੱਕ ਮਾਰ ਕੇ ਉਸਨੇ ਮੁਨਿਮ ਖ਼ਾਂ ਨੂੰ ਵਜ਼ੀਰ ਬਣਾ ਲਿਆ, ਤੇ 'ਜੁਮਲਾਤੁਲ-ਮੁਲਕ ਖ਼ਾਨਿਖ਼ਾਨਾ' ਦਾ ਖ਼ਿਤਾਬ ਉਸਨੂੰ ਦਿਤਾ। ਇਸ ਵਾਸਤੇ ਬਾਕੀ ਸਾਰੇ ਹੀ ਅਮੀਰ ਦਿਲੋਂ ਉਸਦੇ ਵੈਰੀ ਸਨ। ਉਹਨਾਂ ਨੇ ਬਾਦਸ਼ਾਹ ਨੂੰ ਸਾਰੀ ਕਹਾਣੀ ਸੁਣਾਈ, ਕਿ ਬਾਜ਼ ਤਾਂ ਉੱਡ ਗਿਆ ਹੈ, ਤੇ ਸ਼ਕਾਰੀ ਉਸਦੀ ਥਾਂ ਰੰਗਿਆ ਹੋਇਆ ਤੋਤਾ ਪਿੰਜਰੇ ਵਿਚ ਪਾਈ ਆ ਰਿਹਾ ਹੈ।

## ਮੁਨਿਮ ਖ਼ਾਂ ਨਾਲ ਬਾਦਸ਼ਹ ਨਾਰਾਜ਼

ਸਮੇਂ ਦੇ ਰਿਵਾਜ ਅਨੁਸਾਰ ਖ਼ਾਨ ਖ਼ਾਨਾ ਦਸ-ਬਾਰਾਂ ਜ਼ਖ਼ਮੀ ਸਿੱਖਾਂ ਸਣੇ—ਬੰਦਾ ਸਿੰਘ ਦੇ ਭੁਲਾਵੇ—ਗੁਲਾਬ ਸਿੰਘ ਨੂੰ ਕੈਦੀ ਬਣਾਈ, ਅੱਗੇ ਅੱਗੇ ਫ਼ਤਹਿ ਦੇ ਵਾਜੇ ਵਜਾਉਂਦਾ ਬੜੀ ਸ਼ਾਨ ਨਾਲ ਬਾਦਸ਼ਾਹ ਦੇ ਡੇਰੇ ਵੱਲੇ ਆ ਰਿਹਾ ਸੀ। ਅੱਗੋਂ ਗ਼ੁੱਸੇ ਭਰਿਆ ਸ਼ਾਹੀ ਹੁਕਮ ਪੁੱਜਾ, ਕਿ 'ਵਾਜੇ ਬੰਦ ਕਰ ਦਿਤੇ ਜਾਣ ਤੇ ਮੁਨਿਮ ਖ਼ਾਂ ਬਾਦਸ਼ਾਹ ਸਲਾਮਤ ਦੀ ਹਜ਼ੂਰੀ ਵਿਚ

ਆਉਣ ਦੀ ਹਿੰਮਤ ਨਾ ਕਰੇ'। ਜਿਸ ਵੇਲੇ ਮੁਨਿਮ ਖ਼ਾਂ ਨੂੰ ਅਸਲੀ ਗੱਲ ਦਾ ਪਤਾ ਲੱਗਾ, ਤਾਂ ਉਸਦਾ ਸ਼ਰਮ ਨਾਲ ਸਿਰ ਨੀਂਵਾਂ ਹੋ ਗਿਆ। ਹੁਕਮ ਅਦੂਲੀ ਕਰ ਕੇ ਬਾਦਸ਼ਾਹ ਦੇ ਗੁੱਸੇ ਦਾ ਭਾਗੀ ਵੀ ਬਣਿਆਂ, ਤੇ ਬੰਦਾ ਸਿੰਘ ਨੂੰ ਕੈਦੀ ਵੀ ਨਾ ਬਣਾ ਸਕਿਆ, ਇਸ ਖ਼ਿਆਲ ਨੇ ਉਹਦਾ ਦਿਲ ਤੋੜ ਦਿਤਾ। ਗ਼ਮਾਂ ਦੇ ਭਾਰ ਹੇਠ ਦੱਬਿਆ ਹੋਇਆ ਉਹ ਆਪਣੇ ਡੇਰੇ ਨੂੰ ਚਲਾ ਗਿਆ। ਹਲਕਾਰੇ ਨੇ ਜਾ ਕੇ ਦੱਸਿਆ, ਕਿ ਬਾਦਸ਼ਾਹ ਦਾ ਗ਼ੁਸਾ ਧੀਰਜ ਰਹਿਤ ਹੈ। ਉਹ ਕਹਿੰਦਾ ਹੈ, ਕਿ ਮੈਂ ਵਜ਼ੀਰ ਕੋਲੋਂ ਆਪਣਾ ਬਾਗ਼ੀ (ਬੰਦਾ ਸਿੰਘ) ਲੈਣਾ ਹੈ। ਭਾਵੇਂ ਉਹ ਕਿਤੋਂ ਦੇਵੇ। ਉਸਨੂੰ ਇਹ ਵੀ ਦੱਸਿਆ ਗਿਆ, ਕਿ ਸ਼ਾਹੀ ਦਰਬਾਰ ਵਿਚ ਵੈਰੀ ਉਸ ਦੀ ਖੁਲ੍ਹੇ ਮੂੰਹ ਬੁਰਾਈ ਕਰ ਰਹੇ ਹਨ, ਤੇ ਬਾਦਸ਼ਾਹ ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾ ਰਿਹਾ ਹੈ। ਇਹਨਾਂ ਸਾਰੀਆਂ ਖ਼ਬਰਾਂ ਨੇ ਉਸਦੀ ਆਤਮਾ ਕੁਚਲ ਦਿਤੀ ਤੇ ਉਸ ਨੂੰ ਪਤਾ ਲੱਗ ਗਿਆ ਕਿ ਬਾਦਸ਼ਾਹਾਂ ਦੀਆਂ ਅੱਖਾਂ ਕਿੰਨੀ ਛੇਤੀ ਫਿਰ ਜਾਇਆ ਕਰਦੀਆਂ ਹਨ। ਓਸੇ ਦਿਨ ਤੋਂ ਉਸਦੀ ਸਿਹਤ ਖ਼ਰਾਬ ਹੋਣ ਲੱਗ ਪਈ।

## ਗੁਲਾਬ ਸਿੰਘ ਕੋਤਵਾਲ ਦੇ ਹਵਾਲੇ

ਮੁਨਿਮ ਖ਼ਾਂ ਦੇ ਚਲੇ ਜਾਣ ਪਿਛੋਂ, ਉਹਨਾਂ ਸਿੱਖ ਕੈਦੀਆਂ ਨੂੰ ਨਾਲ ਲੈ ਕੇ ਰੁਸਤਮ ਦਿਲ ਖ਼ਾਂ ਬਾਦਸ਼ਾਹ ਦੀ ਹਜ਼ੂਰੀ ਵਿਚ ਪਹੁੰਚਾ। ਉਹ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਹਾਥੀਆਂ ਦੇ ਪੰਜ ਹੌਦੇ, ਤਿੰਨ ਤੋਪਾਂ, ਸਤਾਰਾਂ ਰਹਿਕਲੇ, ਇਕ ਛਤਰ ਤੇ ਕੁਛ ਚਾਂਦੀ ਦੀਆਂ ਚੋਬਾਂ ਨਾਲ ਲਿਆਇਆ। ਬਾਦਸ਼ਾਹ ਨੇ ਰਿਵਾਜ ਅਨੁਸਾਰ ਉਸਨੂੰ ਇਨਾਮ ਦਿਤਾ। ਗੁਲਾਬ ਸਿੰਘ ਤੇ ਉਸਦੇ ਸਾਥੀ ੧੦-੧੨ ਸਿੱਖਾਂ ਨੂੰ ਸਰਬਰਾਹ ਖ਼ਾਂ ਕੋਤਵਾਲ ਦੇ ਹਵਾਲੇ ਕਰ ਦਿਤਾ।

## ਸ਼ਾਹੀ ਜਰਨੈਲਾਂ ਨੂੰ ਇਨਾਮ

ਬਾਦਸ਼ਾਹ ਦਾ ਗ਼ੁਸਾ ਉੱਤਰ ਗਿਆ, ਤਾਂ ਉਸਨੇ ੧੩ ਦਸੰਬਰ ਨੂੰ ਖ਼ਾਨ ਖ਼ਾਨਾ ਨੂੰ ਦਰਬਾਰ ਵਿਚ ਬੁਲਾ ਕੇ ਬੜੀ ਇਜ਼ਤ ਕੀਤੀ ਤੇ ਸਿਰੋਪਾਉ (ਖ਼ਿਲਅਤ) ਬਖ਼ਸ਼ਿਆ। ਬਖ਼ਸ਼ੀ-ਉਲ-ਮੁਲਕ ਅਮੀਰੁੱਲ ਉਮਰਾਅ,

ਮੁਹਾਬਤ ਖ਼ਾਂ ਬਹਾਦਰ, ਹਮੀਦੁੱਦੀਨ ਖ਼ਾਂ ਬਹਾਦਰ, ਰਾਜਾ ਉਦੇ ਸਿੰਘ, ਰਾਜਾ ਚਤਰ ਸਾਲ, ਚੂੜਾਮਣ ਜਾਟ ਆਦਿ ਨੂੰ ਇਨਾਮ ਦਿਤੇ ਗਏ।

## ਨਾਹਨ ਦਾ ਭੂਪ ਪ੍ਰਕਾਸ਼ ਕੈਦ

ਏਸੇ ਦਿਨ ਰਾਜਾ ਨਾਹਨ ਤੇ ਸਿਰੀਨਗਰ* ਨੂੰ ਹੁਕਮ ਭੇਜਿਆ ਗਿਆ, ਕਿ ਉਹ ਆਪਣੇ ਮੁਲਕ ਵਿਚੋਂ ਬੰਦਾ ਸਿੰਘ ਨੂੰ ਗ੍ਰਿਫਤਾਰ ਕਰ ਕੇ ਭੇਜਣ। ਮਗਰੇ ਹਮੀਦ ਖ਼ਾਂ ਨੂੰ ਭੇਜਿਆ ਗਿਆ, ਕਿ ਜੇ ਬੰਦਾ ਸਿੰਘ ਕਾਬੂ ਨਾ ਆਵੇ, ਤਾਂ ਨਾਹਨ ਦੇ ਰਾਜੇ ਨੂੰ ਕੈਦ ਕਰ ਕੇ ਲੈ ਆਵੇ। ਬੰਦਾ ਸਿੰਘ ਤਾਂ ਕਾਬੂ ਨਾ ਆਇਆ, ਪਰ ਹਮੀਦ ਖ਼ਾਂ, ਰਾਜਾ ਨਾਹਨ ਹਰੀ ਪ੍ਰਕਾਸ਼ ਦੇ ਪੁੱਤਰ ਰਾਜਾ ਭੂਪ ਪ੍ਰਕਾਸ਼ ਨੂੰ ਕੈਦ ਕਰ ਲਿਆਇਆ। ੨੨ ਦਸੰਬਰ ਨੂੰ ਉਹ ਬਾਦਸ਼ਾਹ ਦੇ ਪੇਸ਼ ਕੀਤਾ ਗਿਆ। ਰਾਜੇ ਦੀ ਮਾਂ ਨੇ ੩੦ ਪਹਾੜੀ ਪਤਵੰਤੇ, ਰਾਜੇ ਦੀ ਰਿਹਾਈ ਵਾਸਤੇ ਭੇਜੇ, ਜੋ ੨੩ ਮਾਰਚ, ੧੭੧੧ ਨੂੰ ਕਤਲ ਕਰ ਦਿਤੇ ਗਏ‡। ਰਾਜਾ ਭੂਪ ਪ੍ਰਕਾਸ਼ ਤੇ ਗੁਲਾਬ ਸਿੰਘ ਲੋਹੇ ਦੇ ਪਿੰਜਰੇ ਵਿਚ ਕੈਦ ਕਰ ਕੇ ਦਿੱਲੀ ਦੇ ਕਿਲ੍ਹੇ ਵਿਚ ਭੇਜ ਦਿਤੇ ਗਏ।

## ਬੰਦਾ ਸਿੰਘ ਦਾ ਖ਼ਜ਼ਾਨਾ

ਬਾਬਾ ਬੰਦਾ ਸਿੰਘ ਦਾ ਖ਼ਜ਼ਾਨਾ ਭਾਲਣ ਵਾਸਤੇ ਲੋਹਗੜ੍ਹ ਦਾ ਚੱਪਾ ਚੱਪਾ ਖੋਦਿਆ ਗਿਆ। ੧੯ ਦਸੰਬਰ ਨੂੰ ਅੱਠ ਲੱਖ ਦੇ ਰੁਪੈ ਤੇ ਮੋਹਰਾਂ ਨਿਕਲੀਆਂ।

## ਬਾਦਸ਼ਾਹ ਦਾ ਲੋਹਗੜ੍ਹ ਤੋਂ ਤੁਰਨਾ

ਬਾਦਸ਼ਾਹ ਨੂੰ ਇਹ ਤਾਂ ਪਤਾ ਲੱਗ ਚੁੱਕਾ ਸੀ, ਕਿ ਬੰਦਾ ਸਿੰਘ ਪਹਾੜੀ ਇਲਾਕੇ ਨੂੰ ਗਿਆ ਹੈ, ਤੇ ਉਸਨੂੰ ਇਹ ਖ਼ਬਰਾਂ ਵੀ ਪਹਿਲਾਂ ਮਿਲੀਆਂ ਸਨ, ਕਿ ਦੁਆਬੇ ਤੇ ਮਾਝੇ ਵਿਚ ਸਿੱਖਾਂ ਨੇ ਬੜਾ ਸ਼ੋਰ ਸ਼ਰਾਬਾ ਕੀਤਾ ਸੀ। ਇਸ ਵਾਸਤੇ ਉਹ ਦੁਆਬੇ ਦੇ ਰਾਹ ਲਾਹੌਰ ਨੂੰ ਤੁਰਿਆ। ਲੋਹਗੜ੍ਹ ਤੋਂ ਉਠ ਕੇ ਉਹ 'ਪੁਰੀ' ਹੁੰਦਾ ਹੋਇਆ, ੧੫ ਫ਼ਰਵਰੀ, ਨੂੰ ਤਦੋਲੀ ਪੁੱਜਾ। ਅਗ੍ਹਾਂ ਜਾਣ ਦੀ ਕਾਹਲੀ ਤਾਂ ਸੀ ਨਹੀਂ, ਸੋ ਕਈ ਦਿਨ ਡੇਰਾ ਏਥੇ ਹੀ ਰਿਹਾ। ਏਥੇ ਹੀ

---

* ਇਹ ਕਸ਼ਮੀਰ ਵਾਲਾ ਸਿਰੀਨਗਰ ਨਹੀਂ।

‡ ਕਾਮਵਰ ਖ਼ਾਂ, ਪੰਨਾ ੧੫੬।

੨੮ ਫਰਵਰੀ, ੧੭੧੧ ਈ: ਨੂੰ ਵਿਚਾਰਾ ਮੁਨਿਮ ਖ਼ਾਂ ਮਰ ਗਿਆ। ਉਸਦੀ ਮੌਤ ਦਾ ਕਾਰਨ ਉਹ ਬੇਇੱਜ਼ਤੀ ਹੀ ਸੀ, ਜੋ ਲੋਹਗੜ੍ਹ ਫ਼ਤਹਿ ਕਰਨ ਬਦਲੇ ਬਾਦਸ਼ਾਹ ਵਲੋਂ ਹੋਈ। ੭ ਮਾਰਚ ਨੂੰ ਬਾਦਸ਼ਾਹ ਭਦੋਲੀ ਤੋਂ ਤੁਰਿਆ, ਤੇ ੩੦ ਅਪ੍ਰੈਲ ਨੂੰ ਰੋਪੜ ਪੁੱਜਾ। ੧੭ ਮਈ ਨੂੰ ਸਤਲੁਜੋਂ ਪਾਰ ਹੋ ਕੇ, ੯ ਜੂਨ ਨੂੰ ਹੁਸ਼ਿਆਰ ਪੁਰ ਪੁੱਜਾ ਤੇ ੨੩ ਜੂਨ ਨੂੰ ਬਿਆਸ ਤੋਂ ਬਾਦਸ਼ਾਹ ਪਾਰ ਹੋਇਆ। ੧੭ ਜੁਲਾਈ ਨੂੰ ਕਾਹਨੂੰਵਾਣ, ੨੯ ਨੂੰ ਕਲਾਨੌਰ, ੩੦ ਨੂੰ ਚਮਿਆਰੀ, ੩ ਅਗਸਤ ਨੂੰ ਪੰਜ ਗਰਾਈਂ, ਤੇ ੧੧ ਅਗਸਤ, ੧੭੧੧ ਈ: ਨੂੰ ਉਹ ਲਾਹੌਰ ਪੁੱਜਾ।

# ਪੰਜਵਾਂ ਕਾਂਡ

## ਬੰਦਾ ਸਿੰਘ ਲੋਹਗੜ੍ਹ 'ਚੋਂ ਨਿਕਲ ਗਿਆ

ਕਿਲ੍ਹਾ ਲੋਹਗੜ੍ਹ ਵਿਚੋਂ ਬਾਦਸ਼ਾਹ ਦੀ ਸ਼ਾਹੀ ਸੈਨਾ ਦੇ ਘੇਰੇ 'ਚੋਂ ਬੰਦਾ ਸਿੰਘ ਨਿਕਲ ਗਿਆ। ਅਸਲ ਵਿਚ ਇਹ ਬਾਦਸ਼ਾਹ ਦੀ ਹਾਰ ਸੀ। ਉਹ ਸੜਿਆ ਭੁੱਜਿਆ ਤਾਂ ਬੜਾ, ਪਰ ਜਾਲ ਤੋੜ ਕੇ ਨਿਕਲ ਗਏ ਸ਼ਕਾਰ ਦਾ ਕਰ ਕੀ ਸਕਦਾ ਸੀ ? ਉਹ ਕੁਛ ਹਰਾਸ ਵੀ ਗਿਆ, ਤੇ ਕੁਛ ਇਹ ਸੋਚ ਕੇ—ਕਿ ਚਲੋ, ਬਲਾ ਮਗਰੋਂ ਲੱਥੀ—ਦਿਲ ਨੂੰ ਢਾਰਸ ਦੇ ਕੇ ਦਿਲ ਪਰਚਾਵੇ ਦੇ ਕੰਮਾਂ ਵਿਚ ਰੁਝ ਗਿਆ।

ਪਰ ਬੰਦਾ ਸਿੰਘ ਥੋੜੀ ਕੀਤਿਆਂ ਬਾਦਸ਼ਾਹ ਦੇ ਮਗਰੋਂ ਲਹਿਣ ਵਾਲਾ ਨਹੀਂ ਸੀ। ਲੋਹਗੜ੍ਹ ਦੇ 'ਖੁੱਸ' ਜਾਣ ਨਾਲ ਉਹਨੇ ਹੌਸਲਾ ਨਹੀਂ ਹਾਰਿਆ। ਹਨ੍ਹੇਰੀ ਰਾਤ ਵਿਚ ਉਹ ਵੈਰੀ ਦੀਆਂ ਸਫ਼ਾਂ ਚੀਰ ਕੇ ਸੰਘਣੇ ਜੰਗਲ ਵਿਚ ਅੱਖਾਂ ਤੋਂ ਉਹਲੇ ਹੋ ਗਿਆ। ਕੁਛ ਦਿਨਾਂ ਵਾਸਤੇ ਉਹ ਸਨਿਆਸੀ ਪਹਿਰਾਵਾ* ਕਰਕੇ ਅਨੰਦ ਪੁਰ ਦੇ ਰਾਹੇ ਦੂਰ ਜਾ ਨਿਕਲਿਆ। ਉਹਦਾ ਨਸ਼ਾਨਾ ਲੁਕ ਕੇ ਦਿਹਾੜੇ ਕਟਣਾ ਨਹੀਂ ਸੀ। ਉਹ ਫਿਰ ਮੁਗ਼ਲ ਸ਼ਾਹੀ ਨਾਲ ਟੱਕਰ ਲੈਣ ਦੀ ਸੋਚਣ ਲੱਗਾ।

## ਹੁਕਮਨਾਮੇ ਲਿਖੇ

ਲੋਹਗੜ੍ਹ ਦੀ ਲੜਾਈ ਤੋਂ ੧੪-੧੫ ਦਿਨ ਪਿੱਛੋਂ ਹੀ ਉਹਨੇ ਜਾਣੂ ਸਿੱਖਾਂ ਨੂੰ ਹੁਕਮਨਾਮੇ ਲਿਖੇ, ਕਿ ਹਥਿਆਰ ਸਜਾ ਕੇ ਸਿੰਘ ਇਕਤਰ ਹੋਣ। ਅਜੇਹੇ ਇਕ ਹੁਕਮਨਾਮੇ ਦੀ ਨਕਲ ਡਾ: ਗੰਡਾ ਸਿੰਘ ਜੀ ਆਪਣੀ ਕਤਬ† ਵਿਚ ਦੇਂਦੇ ਹਨ :

---

* ਲਤੀਫ਼, ਪੰਨਾ ੨੭੯।

† ਬੰਦਾ ਸਿੰਘ ਬਹਾਦਰ, ਪੰਨਾ ੧੫੩।

ਹੁਕਮਨਾਮੇ ਦੀ ਅਸਲੀ ਕਾਪੀ ਡਾ: ਗੰਡਾ ਸਿੰਘ ਜੀ ਪਾਸ ਹੈ।

ਮੁਹਰ ਹਰੂਫ਼ ਫ਼ਾਰਸੀ

"ਦੇਗ਼ ਉ ਤੇਗ਼ ਉ ਫ਼ਤਹਿ ਉ ਨੁਸਰਤ ਬੇਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ"।

ੴ ਫਤੇ ਦਰਸ਼ਨ

ਸਿਰੀ ਸਚੇ ਸਾਹਿਬ ਜੀ ਦਾ ਹੁਕਮ ਹੈ, ਸਰਬਤ ਖ਼ਾਲਸਾ ਜਉਨ ਪੁਰ ਕਾ ਗੁਰੂ ਰਖੇਗਾ। ਗੁਰੂ ਗੁਰੂ ਜਪਣਾ ਜਨਮ ਸਵਰੈਗਾ। ਤੁਸੀਂ ਸਿਰੀ ਅਕਾਲ ਪੁਰਖੁ ਜੀ ਕਾ ਖ਼ਾਲਸਾ ਹੋ। ਪੰਜ ਹਥਿਆਰ ਬੰਨ੍ਹ ਕੈ ਹੁਕਮ ਦੇਖਦਿਆਂ ਦਰਸਨ ਆਵਣਾ। ਖ਼ਾਲਸੇ ਦੀ ਰਹਿਤ ਰਹਿਣਾ। ਭੰਗ, ਤਮਾਕੂ, ਹਫੀਮ, ਪੋਸਤ, ਦਾਰੂ ਅਮਲ ਕੋਈ ਨਹੀਂ ਖਾਣਾ। ਮਾਸ, ਮਛਲੀ, ਪਿਆਜ਼, ਨਹੀਂ ਖਾਣਾ। ਚੋਰੀ ਜਾਰੀ ਨਹੀਂ ਕਰਨੀ। ਅਸਾਂ ਸਤਜੁਗ ਵਰਤਇਆ ਹੈ ਆਪ ਵਿਚ ਪਿਆਰ ਕਰਣਾ। ਮੇਰਾ ਹੁਕਮ ਹੈ, ਜੋ ਖ਼ਾਲਸੇ ਦੀ ਰਹਿਤ ਰਹੇਗਾ, ਤਿਸ ਦੀ ਗੁਰੂ ਬਾਹੁੜੀ ਕਰੇਗਾ। ਮਿਤੀ ਪੋਹ ੧੨, ਸੰਮਤ ਪਹਿਲਾ ੧, ਸਤਰਾਂ ਦਸ ੧੦।"

## ਹੁਕਮਨਾਮੇ ਤੇ ਵਿਚਾਰ

ਇਸ ਵਿਚ ਬਾਬਾ ਜੀ ਨੇ ਸ਼ਬਦ 'ਸਚਾ ਸਾਹਿਬ' ਗੁਰੂ ਗੋਬਿੰਦ ਸਿੰਘ ਜੀ ਵਾਸਤੇ ਵਰਤਿਆ ਹੈ। 'ਗੁਰੂ ਰਖੇਗਾ' ਤੋਂ ਮੁਰਾਦ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਹੈ, ਜਿਸ ਦੀ ਪੁਸ਼ਟੀ ਮੋਹਰ ਦੇ ਸ਼ਬਦ (ਨਾਨਕ ਗੁਰੂ ਗੋਬਿੰਦ ਸਿੰਘ) ਹਨ। ਹਰ ਤਰ੍ਹਾਂ ਦੇ ਅਮਲਾਂ ਦੀ ਵਰਤੋਂ ਤੋਂ ਰੋਕਿਆ ਹੈ। ਨਾਲ ਹੀ ਮਾਸ, ਮਛਲੀ ਤੇ ਪਿਆਜ਼ (ਗੰਢਾ) ਤੋਂ ਵੀ ਵਰਜਿਆ ਹੈ। ਆਪ ਜੀਵਨ ਦਾ ਬਹੁਤ ਹਿੱਸਾ ਵੈਸ਼ਨੋ ਰਹੇ ਸਨ ਤੇ ਮਾਸ ਨਹੀਂ ਖਾਂਦੇ ਸਨ, ਇਸ ਵਾਸਤੇ ਹੋਰਾਂ ਨੂੰ ਵੀ ਮਾਸ ਨਾ ਖਾਣ ਦੀ ਪ੍ਰੇਰਨਾ ਕੀਤੀ ਹੈ। ਇਕ ਹੋਰ ਗੱਲ ਵੀ ਚੇਤੇ ਰਖਣ ਵਾਲੀ ਹੈ। ਛੋਟੀ ਉਮਰੇ ਆਪ ਨੇ ਸ਼ਕਾਰ ਖੇਡਦਿਆਂ ਹਰਨੀ ਦੇ ਬੱਚਿਆਂ ਦੀ ਮੌਤ ਵੇਖੀ ਸੀ, ਜਿਸ ਕਾਰਨ ਆਪ ਘਰ ਬਾਰ ਛੱਡ ਤੁਰੇ ਸਨ। ਉਸ ਘਟਨਾ ਦਾ ਅਸਰ ਸਾਰੀ ਉਮਰ ਦਿਲ ਤੋਂ ਨਹੀਂ ਗਿਆ, ਤੇ ਇਸੇ ਕਾਰਨ ਆਪ ਮਾਸ ਖਾਣ ਤੋਂ ਘਿਰਣਾ ਕਰਦੇ ਤੇ ਰੋਕਦੇ ਸਨ।

ਆਪ ਨੇ ਹੁਕਮਨਾਮੇ ਵਿਚ ਦੋ ਗੱਲਾਂ 'ਤੇ ਬੜਾ ਜ਼ੋਰ ਦਿਤਾ ਹੈ: ਇਕ ਤਾਂ ਖ਼ਾਲਸੇ ਦੀ ਰਹਿਤ ਰੱਖਣ ਉੱਤੇ, ਜੋ ਆਪ ਜੀ ਦਾ ਪੂਰੇ ਵਿਸ਼ਵਾਸੀ ਸਿੱਖ ਹੋਣਾ ਸਾਬਤ ਕਰਦਾ ਹੈ, ਦੂਜਾ ਪੰਜ ਹਥਿਆਰ ਸਜਾ ਕੇ ਆਉਣ ਉੱਤੇ, ਜਿਸ ਤੋਂ ਸਿੱਧ ਹੈ, ਕਿ ਆਪ ਫਿਰ ਮੁਗਲ ਸ਼ਾਹੀ ਦਾ ਟਾਕਰਾ ਕਰਨ ਦਾ ਇਰਾਦਾ ਰਖਦੇ ਸਨ। ਤਾਰੀਖ਼ ੧੨ ਪੋਹ, ਸੰਮਤ ੧ ਅਟਸਟੇ ੨੯ ਦਸੰਬਰ, ੧੭੧੦ ਈ: ਦੇ ਬਰਾਬਰ ਹੁੰਦੀ ਹੈ‡।

## ਬਾਕੀ ਸਿੰਘ ਬੰਦਾ ਸਿੰਘ ਨੂੰ ਮਿਲ ਪਏ

ਲੋਹਗੜ੍ਹ ਦੀ ਹਾਰ ਤੋਂ ਬਾਕੀ ਸਿੱਖ ਵੀ ਬੇ-ਹੌਸਲਾ ਨਹੀਂ ਹੋਏ ਸਨ। ਚਾਰ ਦਿਹਾੜੇ ਜਿਹੜੀ ਆਜ਼ਾਦੀ ਉਹਨਾਂ ਵੇਖੀ ਸੀ, ਹੁਣ ਉਹ ਹਰ ਤਰ੍ਹਾਂ ਦੀ ਕੁਰਬਾਨੀ ਕਰ ਕੇ ਉਸਨੂੰ ਪਰਾਪਤ ਕਰਨਾ ਚਾਹੁੰਦੇ ਸਨ। ਸੋ ਬਹੁਤ ਸਾਰੇ ਸਿੱਖ ਬਾਬਾ ਬੰਦਾ ਸਿੰਘ ਨੂੰ ਕੀਰਤਪੁਰ ਆ ਮਿਲੇ। ਬੰਦਾ ਸਿੰਘ ਕੋਲ ਅਜੇ ਏਨੀ ਤਾਕਤ ਨਹੀਂ ਸੀ ਹੋਈ, ਉਹ ਸਢੌਰੇ ਵੱਲੋ ਭੌਂ ਕੇ ਬਾਦਸ਼ਾਹ ਨਾਲ ਟਾਕਰਾ ਕਰਦਾ। ਸੋ ਹੋਰ ਫ਼ੌਜ ਕੱਠੀ ਕਰਨ ਵਾਸਤੇ ਉਹ ਚੁੱਪ ਚਾਪ ਪਠਾਣਕੋਟ ਵੱਲ ਚਲਾ ਗਿਆ। ਤਿੰਨ ਕੁ ਮਹੀਨਿਆਂ ਪਿਛੋਂ ਉਹਨੇ ਪਠਾਣ ਕੋਟ ਦੇ ਇਲਾਕੇ ਵਿਚ ਜਾ ਆਪਣਾ ਆਪ ਜ਼ਾਹਰ ਕੀਤਾ।

## ਬਾਜ਼ੀਦ ਖ਼ਾਂ ਤੇ ਸ਼ਮਸ ਖ਼ਾਂ

ਜਿਸ ਵੇਲੇ ਬਾਦਸ਼ਾਹ ਨੇ ਸਢੌਰੇ ਨੂੰ ਘੇਰਾ ਆ ਪਾਇਆ ਸੀ, ਬਾਜ਼ੀਦ ਖ਼ਾਂ ਕਸੂਰੀ ਓਦੋਂ ਜੰਮੂੰ ਦਾ ਗਵਰਨਰ ਬਣ ਕੇ ਰਾਇਪੁਰ ਆ ਗਿਆ ਸੀ। ਉਸ ਦਾ ਭਤੀਜਾ ਸ਼ਮਸ ਖ਼ਾਂ, ਸਰਹਿੰਦ ਫ਼ਤਹਿ ਕਰਨ ਬਦਲੇ ਜਲੰਧਰ ਦੀ ਫ਼ੌਜਦਾਰੀ ਤੋਂ ਹਟਾ ਦਿਤਾ ਗਿਆ ਸੀ। ਉਹ ਵੀ ਪਹਿਲੇ ਕੋਲ ਰਾਇਪੁਰ ਹੀ ਆ ਗਿਆ। ਜਦ ਬੰਦਾ ਸਿੰਘ ਪਠਾਣਕੋਟ ਆਇਆ, ਬਾਜ਼ੀਦ ਖ਼ਾਂ ਰਾਇਪੁਰ ਸੀ।

## ਸ਼ਹਿਦਾਦ ਖ਼ਾਂ

ਇਕ ਦਿਨ ਬਾਜ਼ੀਦ ਖ਼ਾਂ (ਕੁਤਬੁੱਦੀਨ ਖ਼ਾਂ ਖ਼ੇਸ਼ਗੀ) ਰਾਇਪੁਰ ਤੋਂ ੧੯ ਕੋਹ, ਉੱਤਰ ਪੱਛਮ ਵੱਲ ਬਾਹਰ ਗਿਆ ਹੋਇਆ ਸੀ, ਜਾਂ ਉਸਨੂੰ ਬੰਦਾ

‡ ਡਾ: ਗੰਡਾ ਸਿੰਘ, ਬੰਦਾ ਸਿੰਘ ਪੰਨਾ ੧੫੨।

ਸਿੰਘ ਦੇ ਆਉਣ ਦੀ ਖ਼ਬਰ ਮਿਲੀ। ਉਹਨੇ ਸ਼ਮਸ ਖ਼ਾਂ ਦੇ ਭੈਣੋਈ ਸ਼ਹਿਦਾਦ ਖ਼ਾਂ ਨੂੰ ੧੫੦੦ ਸਵਾਰ ਦੇ ਕੇ ਰਾਏਪੁਰ ਦੀ ਰਾਖੀ ਵਾਸਤੇ ਭੇਜਿਆ। ਉਸ ਨੇ ਰਾਏਪੁਰ ਪਹੁੰਚ ਕੇ ਸਭ ਤਿਆਰੀ ਕਰ ਲਈ।

ਉਧਰ ਬਾਜ਼ੀਦ ਖ਼ਾਂ ਤੇ ਸ਼ਮਸ ਖ਼ਾਂ ਵੀ ਹੌਲੀ ਹੌਲੀ ਰਾਏਪੁਰ ਨੂੰ ਤੁਰ ਪਏ। ਰਾਹ ਵਿਚ ਖ਼ਬਰ ਮਿਲੀ, ਕਿ ਖ਼ਾਲਸਾ ਨੇੜੇ ਹੀ ਆ ਗਿਆ ਹੈ। ਦੋਵੇਂ ਨੌਂਕ੍ਰ ਸੌ ਫ਼ੌਜ ਸਣੇ ਲੜਨ ਵਾਸਤੇ ਤਿਆਰ ਹੋ ਗਏ।

## ਬਹਿਰਾਮ ਪੁਰ ਦੀ ਲੜਾਈ

ਅੱਗੇ ਅੱਗੇ ਸ਼ਮਸ ਖ਼ਾਂ ਤੇ ਮਗਰ ਮਗਰ ਬਾਜ਼ੀਦ ਖ਼ਾਂ, ਕੋਹ ਕੁ ਅਗ੍ਹਾਂ ਵਧੇ ਸਨ, ਜਾਂ ਖ਼ਾਲਸਾ ਫ਼ੌਜਾਂ ਨਜ਼ਰ ਪਈਆਂ। ਬਾਜ਼ੀਦ ਖ਼ਾਂ ਲੜਾਈ ਤੋਂ ਟਾਲਾ ਕਰਨਾ ਚਾਹੁੰਦਾ ਸੀ, ਤੇ ਰਾਏਪੁਰ ਦੀ ਫ਼ੌਜ ਨਾਲ ਲੈ ਕੇ ਲੜਨਾ ਚਾਹੁੰਦਾ ਸੀ, ਪਰ ਸ਼ਮਸ ਖ਼ਾਂ ਝੱਟ ਪੱਟ ਹਮਲਾ ਕਰਨ ਦੇ ਹੱਕ ਵਿਚ ਸੀ। ਉਹ ਆਪਣੇ ਚਾਚੇ ਦੇ ਵਰਜਦਿਆਂ ਵਰਜਦਿਆਂ ਸਿੰਘਾਂ ਉੱਤੇ ਹੱਲਾ ਕਰਨ ਵਾਸਤੇ ਅਗ੍ਹਾਂ ਵਧਿਆ। ਉਸਦਾ ਟਾਕਰਾ ਕਰਨ ਦੀ ਥਾਂ ਸਿੰਘ ਅੱਗੇ ਲੱਗ ਕੇ ਨੱਸ ਉੱਠੇ। ਬਾਜ਼ੀਦ ਖ਼ਾਂ ਨੇ ਫਿਰ ਵੀ ਵਰਜਿਆ, ਕਿ ਸਿੰਘਾਂ ਦਾ ਪਿੱਛਾ ਨਾ ਕੀਤਾ ਜਾਵੇ, ਪਰ ਜਵਾਨੀ ਦੇ ਜੋਸ਼ ਵਿਚ ਸ਼ਮਸ ਖ਼ਾਂ ਰੋਕਿਆ ਨਾ ਰੁਕਿਆ। ਅੱਗੇ ਅੱਗੇ ਸਿੰਘ ਤੇ ਮਗਰ ਮਗਰ ਸ਼ਮਸ ਖ਼ਾਂ, ਮੀਲ ਡੇਢ ਮੀਲ ਹੀ ਗਏ ਸਨ, ਜਾਂ ਸਿੰਘਾਂ ਨੇ ਉਹਨਾਂ ਹੀ ਪੈਰਾਂ 'ਤੇ ਮੁੜਕੇ ਸ਼ਮਸ ਖ਼ਾਂ ਉੱਤੇ ਹਮਲਾ ਕਰ ਦਿਤਾ। ਪੈਂਦੇ ਹੱਥ ਹੀ ਖ਼ਾਲਸਿਆਂ ਨੇ ਤਲਵਾਰਾਂ ਧੂਹ ਲਈਆਂ। ਜਿੱਤ ਦੇ ਚਾਅ ਵਿਚ ਮਸਤ ਆਉਂਦਾ ਸ਼ਮਸ ਖ਼ਾਂ ਉਲਟਾ ਸਿੰਘਾਂ ਦੇ ਜਾਲ ਵਿਚ ਫਸ ਗਿਆ। ਹੌਲੀ-ਹੌਲੀ ਪਿਛਲੀ ਫ਼ੌਜ ਸਣੇ ਬਾਜ਼ੀਦ ਖ਼ਾਂ ਵੀ ਆ ਪੁੱਜਾ। ਦੋਹੀਂ ਪਾਸੀਂ ਲਹੂ ਡੋਲ੍ਹਵੀਂ ਲੜਾਈ ਹੋਈ। ਅੰਤ ਪਠਾਣਾਂ ਦਾ ਪੈਰ ਕੁਛ ਪਿੱਛੇ ਪੈਣ ਲੱਗਾ। ਜੰਗ ਦਾ ਰੰਗ ਬਦਲਦਾ ਵੇਖ ਕੇ ਸ਼ਮਸ ਖ਼ਾਂ ਨੇ ਗ਼ੁੱਸੇ ਨਾਲ ਫਿਰ ਕਹਿਰੀ ਹੱਲਾ ਕੀਤਾ। ਉਹ ਬਾਜ ਸਿੰਘ ਵਾਲੇ ਜਥੇ 'ਤੇ ਪਿਆ। ਦੋਵੇਂ ਯੋਧੇ ਏਨੇ ਨੇੜੇ ਹੋ ਗਏ, ਕਿ ਫ਼ੌਜਾਂ ਨੂੰ ਲੜਾਉਣ ਦੀ ਥਾਂ, ਉਹ ਆਪ ਲੜਨ ਲੱਗ ਪਏ। ਸ਼ਮਸ ਖ਼ਾਂ ਨੇ ਬਾਜ ਸਿੰਘ 'ਤੇ ਨੇਜ਼ੇ ਦਾ ਵਾਰ ਕੀਤਾ। ਅੱਗੋਂ ਬਾਜ ਸਿੰਘ ਨੇ ਓਹਾ ਨੇਜ਼ਾ ਖੂਹ ਕੇ ਸ਼ਮਸ ਖ਼ਾਂ

ਨੂੰ ਜ਼ਖ਼ਮੀ ਕਰ ਦਿਤਾ‡। ਸ਼ੱਮਸ ਖ਼ਾਂ ਨੇ ਹਸਲਾ ਨਾ ਹਾਰਿਆ, ਤੇ ਤਲਵਾਰ ਧੂਹ ਕੇ ਫਿਰ ਬਾਜ ਸਿੰਘ 'ਤੇ ਪਿਆ। ਇਸ ਤੋਂ ਪਹਿਲਾਂ, ਕਿ ਸ਼ੱਮਸ ਖ਼ਾਂ ਦੀ ਤਲਵਾਰ ਬਾਜ ਸਿੰਘ ਤਕ ਪਹੁੰਚਦੀ, ਬਾਜ ਸਿੰਘ ਦੀ ਤਲਵਾਰ ਸ਼ਮਸ ਖ਼ਾਂ ਦੇ ਖੱਬੇ ਮੋਢੇ ਤੇ ਪਈ ਤੇ ਚੀਰਦੀ ਹੋਈ ਸੱਜੀ ਵੱਖੀ ਕੋਲ ਜਾ ਨਿਕਲੀ। ਸ਼ੱਮਮ ਖ਼ਾਂ ਇਕ ਤੋਂ ਦੋ ਹੋ ਕੇ ਧਰਤੀ 'ਤੇ ਢਹਿ ਪਿਆ।

ਭਤੀਜੇ ਦੀ ਮੌਤ ਦੇਖ ਕੇ ਬਾਜ਼ੀਦ ਖ਼ਾਂ ਨੂੰ ਬੜਾ ਕਹਿਰ ਚੜ੍ਹਿਆ। ਉਹ ਗੁੱਸੇ ਵਿਚ ਪਾਗ਼ਲ ਹੋ ਕੇ, ਬਦਲਾ ਲੈਣ ਵਾਸਤੇ ਬਾਜ ਸਿੰਘ 'ਤੇ ਪਿਆ। ਸਾਝੇ ਵਾਰ ਨਾਲ ਬਾਜ਼ੀਦ ਖ਼ਾਂ ਤੇ ਬਾਜ ਸਿੰਘ ਮਾਮੂਲੀ ਜ਼ਖ਼ਮੀ ਹੋ ਗਏ। ਬਾਜ਼ੀਦ ਖ਼ਾਂ ਦੂਸਰਾ ਵਾਰ ਕਰਨ ਹੀ ਲੱਗਾ ਸੀ, ਜਾਂ ਰਾਹ ਵਿਚੋਂ ਫ਼ਤਹਿ ਸਿੰਘ ਨੇ ਰੋਕ ਲਿਆ ਤੇ ਮੁੜਵਾਂ ਵਾਰ ਅਜੇਹੀ ਹਿੰਮਤ ਨਾਲ ਕੀਤਾ, ਕਿ ਬਾਜ਼ੀਦ ਖ਼ਾ ਮਰਨਾਊ ਹੋ ਕੇ ਘੋੜੇ ਤੋਂ ਹੇਠਾਂ ਆ ਪਿਆ। ਹੁਣ ਪਠਾਣਾਂ ਦੇ ਦਿਲੋਂ ਜਿੱਤ ਦੀ ਆਸ ਜਾਂਦੀ ਰਹੀ, ਪਰ ਉਹ ਆਪਣੇ ਸਰਦਾਰਾਂ ਦੀਆਂ ਲੋਥਾਂ ਚੁਕਿਆਂ ਬਿਨਾਂ ਨੱਸਣਾਂ ਨਹੀਂ ਚਾਹੁੰਦੇ ਸਨ। ਉਹ ਬੜੇ ਡਟ ਕੇ ਲੜੇ ਤੇ ਅੰਤ ਲੋਥਾਂ ਲੈ ਹੀ ਨਿਕਲੇ। ਸ਼ੱਮਸ ਖ਼ਾਂ ਥਾਂ ਮਰ ਗਿਆ ਸੀ, ਤੇ ਬਾਜ਼ੀਦ ਖ਼ਾਂ ਤਿੱਜੇ ਦਿਨ ਰਾਹ ਵਿਚ ਜਾ ਮਰਿਆ†। ਦੋਹਾਂ ਦੀਆਂ ਲੋਥਾਂ ਉਹਨਾਂ ਦੇ ਆਪਣੇ ਸ਼ਹਿਰ ਕਸੂਰ ਵਿਚ ਦਫ਼ਨਾਈਆਂ ਗਈਆਂ। ਪਠਾਣਾਂ ਦੇ ਨੱਸ ਜਾਣ ਪਿਛੋਂ ਡੇਰਾ ਸਿੰਘਾਂ ਦੇ ਲੁੱਟਣ ਵਾਸਤੇ ਪਿੱਛੇ ਸੁੰਞਾ ਰਹਿ ਗਿਆ ਸੀ, ਜਿਸ ਵਿਚੋਂ ਉਹਨਾਂ ਨੂੰ ਬਹੁਤ ਕੁਛ ਪਰਾਪਤ ਹੋਇਆ। ਇਸ ਨੂੰ ਬਹਿਰਾਮ ਪੁਰ ਦੀ ਲੜਾਈ ਆਖਦੇ ਹਨ। ਇਹ ਮਾਰਚ ਦੇ ਅਖ਼ੀਰਲੇ ਹਫ਼ਤੇ ੧੭੧੧ ਈ: ਵਿਚ ਹੋਈ ਸੀ।

ਇਸ ਜਿੱਤ ਨੇ ਸਿੰਘਾਂ ਦੇ ਹੌਸਲੇ ਵਧਾ ਦਿਤੇ। ਉਹਨਾਂ ਪਠਾਣਕੋਟ, ਬਟਾਲਾ, ਕਲਾਨੌਰ ਤੇ ਰਾਏਪੁਰ ਦੇ ਵਿਚਲਾ ਸਾਰਾ ਇਲਾਕਾ ਲੁੱਟ ਲਿਆ।

ਏਨਾ ਕੁਛ ਹੁੰਦਿਆਂ ਹੋਇਆਂ ਵੀ ਅਜੇ ਬਦਾ ਸਿੰਘ ਕਿਸੇ ਕਿਲ੍ਹੇ ਵਿਚ

---

‡ ਡਾ: ਗੰਡਾ ਸਿੰਘ, ਬੰਦਾ ਬਹਾਦਰ, ਪੰਨਾ ੧੬੨।

ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ, ਪੰਨਾ ੧੧੪।

ਬੇਟੇ ਫ਼ੌਜਦਾਰ ਨਾਲ ਲੜਨਾ ਨਹੀਂ ਸੀ ਚਾਹੁੰਦਾ; ਕਿਉਂਕਿ ਉਸ ਕੋਲ ਅਜੇ ਅ ਦਮੀ ਲੋੜ ਅਨੁਸਾਰ ਪੂਰੇ ਨਹੀਂ ਸਨ। ਲੋਹਗੜ੍ਹ ਦੀ ਹਾਰ ਸਿੰਘਾਂ ਉੱਤੇ ਇਕ ਭਾਰੀ ਸੱਟ ਪਈ ਸੀ, ਜਿਸ ਨੂੰ ਉਹ ਸਹਾਰ ਤਾਂ ਗਏ ਸਨ, ਪਰ ਅਜੇ ਪਹਿਲੇ ਤੁੱਲ ਨਹੀਂ ਹੋਏ ਸਨ।

## ਸ਼ ਹੀ ਜਰਨੈਲ ਬੰਦਾ ਸਿੰਘ ਮਗਰ

ਲੋਹਗੜ੍ਹ ਫ਼ਤਹਿ ਕਰਕੇ ਬਾਦਸ਼ਾਹ ਪਿਛਾਂਹ ਨਹੀਂ ਮੁੜ ਗਿਆ ਸੀ, ਸਗੋਂ ਮਗਰੇ ਆ ਰਿਹਾ ਸੀ। ਉਹ ਜਿਉਂਦੇ-ਜੀਂ ਬੰਦਾ ਸਿੰਘ ਦਾ ਪਿੱਛਾ ਨਹੀਂ ਛਡਣਾ ਚ ਹੁੰਦਾ ਸੀ। ਉਸ ਨੇ ਸਫ਼-ਸ਼ਿਕਨ ਬਹਾਦਰ ਤੇ ਹਿੰਮਤ ਦਲੇਰ ਖ਼ਾਂ ਨੂੰ ਸਿੱਖਾਂ ਦੇ ਮਗਰ ਲਾਹੌਰ ਨੂੰ ਭੇਜਿਆ। ਉਹਨਾਂ ਦੇ ਮਗਰ ੭ ਮਾਰਚ, ੧੭੧੧ ਈ: ਨੂੰ ਪੰਜ ਹਜ਼ਾਰ ਫ਼ੌਜ ਦੇ ਕੇ ਹਮੀਦ ਖ਼ਾਂ ਬਹਾਦਰ ਨੂੰ ਤੋਰ ਦਿਤਾ । ਅਜੇ ਵੀ ਬਾਦਸ਼ਾਹ ਦੀ ਤਸੱਲੀ ਨਾ ਹੋਈ। ਉਹਨੇ ੨੪ ਮਈ ਨੂੰ ਰੁਸਤਮਦਿਲ ਖ਼ਾਂ ਨੂੰ ਤੇ ੩੧ ਮਈ ਨੂੰ ਮੁਹੰਮਦ ਅਮੀਨ ਖ਼ਾਂ ਨੂੰ ਵੀ ਮਗਰੇ ਜਾਣ ਦਾ ਹੁਕਮ ਦੇ ਦਿੱਤਾ। ੪ ਜੂਨ, ੧੭੧੧ ਈ: ਨੂੰ ਬਾਦਸ਼ਾਹ ਨੂੰ ਬਹਿਰਾਮ ਪੁਰ ਦੀ ਲੜਾਈ ਵਿਚ ਸ਼ੰਮਸ ਖ਼ਾਂ ਤੇ ਬਾਜ਼ੀਦ ਖ਼ਾਂ ਦੇ ਮਾਰੇ ਜਾਣ ਦੀ ਖ਼ਬਰ ਪੁਜ ਗਈ। ਹੁਣ ਬਾਦਸ਼ਾਹ ਨੇ ਵੀ ਮਗਰੇ ਕੂਚ ਕਰ ਦਿਤਾ, ਤੇ ੯ ਜੂਨ ਨੂੰ ਹੁਸ਼ਿਆਰਪੁਰ ਆ ਪੁੱਜਾ।

## ਔਰੰਗਾਬਾਦ ਤੇ ਪਸਰੂਰ ਲੁਟਿਆ

ਜਿਸ ਵੇਲੇ ਮੁਹੰਮਦ ਅਮੀਨ ਖ਼ਾਂ ਤੇ ਰੁਸਤਮਦਿਲ ਖ਼ਾਂ ਰਾਏ ਪੁਰ ਦੇ ਇਲਾਕੇ ਵਿਚ ਆਏ, ਬੰਦਾ ਸਿੰਘ ਰਾਵੀ ਟੱਪ ਕੇ ਦੁਆਬਾ ਰਚਨਾ (ਰਾਵੀ ਤੇ ਚਨਾਬ ਵਿਚਲਾ ਇਲਾਕਾ) ਵਿਚ ਚਲਾ ਗਿਆ। ਉਹ ਰਾਹ ਵਿਚ ਔਰੰਗਾਬਾਦ ਤੇ ਪਸਰੂਰ ਲੁੱਟ ਕੇ ਜੰਮੂੰ ਦੀਆਂ ਪਹਾੜੀਆਂ ਨੂੰ ਚੜ੍ਹ ਗਿਆ।

## ਸਿੰਘ ਵੈਰੀ ਦੇ ਘੇਰੇ ਵਿਚੋਂ ਨਿਕਲ ਗਏ

ਕਠੂਆ ਤੇ ਪਰੋਲ ਦੇ ਨੇੜੇ ਸਿੰਘ ਸ਼ਾਹੀ ਫ਼ੌਜ ਦੇ ਘੇਰੇ ਵਿਚ ਆ ਗਏ। ਮੁਹੰਮਦ ਅਮੀਨ ਖ਼ਾਂ, ਅਘਰ ਖ਼ਾਂ, ਤੇ ਰੁਸਤਮਦਿਲ ਖ਼ਾਂ ਦੀਆਂ ਮਿਲਵੀਆਂ ਫ਼ੌਜਾਂ ਨੇ ਉਹਨਾਂ ਨੂੰ ਤਿੰਨਾਂ ਪਾਸਿਆਂ ਤੋਂ ਘੇਰ ਲਿਆ, ਤੇ ਚੌਥੇ ਪਾਸੇ ਉਚੀਆਂ ਪਹਾੜੀਆਂ ਸਨ। ਏਥੇ ਸਿੰਘ ਬੜੀ ਕੁੜਿੱਕੀ ਵਿਚ ਫਸੇ।

ਬੰਦਾ ਸਿੰਘ ਨੇ ਸੋਚਾਂ ਵਿਚ ਸਮਾਂ ਗੁਆਉਣ ਦੀ ਥਾਂ ਝਟਾ-ਪਟ ਰੁਸਤਮਦਿਲ ਖ਼ਾਂ ਦੀ ਫ਼ੋਜ 'ਤੇ ਹੱਲਾ ਬੋਲ ਦਿਤਾ, ਤੇ ਤਲਵਾਰ ਦੇ ਦੋ ਚਾਰ ਵਾਰ ਕਰਕੇ ਵੈਰੀ ਦੀਆਂ ਪਾਲਾਂ ਨੂੰ ਚੀਰਦੇ ਹੋਏ ਨਿਕਲ ਗਏ।

ਸਿੰਘ ਤਾਂ ਨਿਕਲ ਗਏ, ਪਰ ਕਠੂਹਾ ਤੇ ਪੜੋਲ ਦੇ ਇਲਾਕਾ ਨਿਵਾ-ਸੀਆਂ ਦੀ ਸ਼ਾਮਤ ਆ ਗਈ। ਝੂੰਝਲਾਇਆ ਹੋਇਆ ਰੁਸਤਮਦਿਲ ਖ਼ਾਂ ਓਹਨਾਂ ਗ਼ਰੀਬਾਂ 'ਤੇ ਟੁੱਟ ਪਿਆ। ਘਰ ਬਾਰ ਲੁੱਟੇ ਗਏ, ਤੇ ਅਨੇਕਾਂ ਦਿਰਦੋਸ਼ ਗ਼ੁਲਾਮ ਬਣਾ ਕੇ ਲਾਹੌਰ ਦੀ ਮੰਡੀ ਵਿਚ ਲਿਆ ਕੇ ਵੇਚੇ ਗਏ।

## ਮੁਹੰਮਦ ਅਮੀਨ ਖ਼ਾਂ ਤੇ ਰੁਸਤਮਦਿਲ ਖ਼ਾਂ ਵਿਚ ਫ਼ੁੱਟ

ਇਹਨਾਂ ਹੀ ਦਿਨਾਂ ਵਿਚ ਮੁਹੰਮਦ ਅਮੀਨ ਖ਼ਾਂ ਤੇ ਰੁਸਤਮਦਿਲ ਖ਼ਾਂ ਵਿਚ ਬੜੀ ਫੁੱਟ ਪੈ ਗਈ। ਪਹਿਲੇ ਨੇ ਬਾਦਸ਼ਾਹ ਨੂੰ ਲਿਖਿਆ, ਕਿ ਰੁਸਤਮ ਦਿਲ ਖ਼ਾਂ ਨੇ ਸਿੱਖਾਂ ਕੋਲੋਂ ਵੱਢੀ ਲੈ ਕੇ ਉਹਨਾਂ ਨੂੰ ਆਪਣੀਆਂ ਫ਼ੌਜਾਂ ਵਿਚ ਦੀ ਨੱਸਣ ਦਿਤਾ ਹੈ। ਬਾਦਸ਼ਾਹ ਨੇ ਇਸ ਕਹਾਣੀ ਨੂੰ ਸੱਚੀ ਮੰਨਿਆਂ ਤੇ ਰੁਸਤਮਦਿਲ ਖ਼ਾਂ ਨੂੰ ਲਾਹੌਰ ਬੁਲਾ ਕੇ ੧ ਅਗਸਤ, ੧੭੧੧ ਈ: ਨੂੰ ਕੈਦ ਕਰ ਦਿਤਾ, ਜੋ ੩੦ ਨਵੰਬਰ ੧੭੧੧ ਈ: ਤਕ ਕੈਦ ਰਿਹਾ। ਪਿੱਛੋਂ ਮੁਹੰਮਦ ਅਮੀਨ ਖ਼ਾਂ ਇਕੱਲਾ ਹੀ ਸਿੱਖਾਂ ਦਾ ਪਿੱਛਾ ਕਰਦਾ ਰਿਹਾ। ਉਹ ਨਾ ਅਗ੍ਹਾਂ ਵਧ ਕੇ ਸਿੱਖਾਂ ਦੇ ਗਲ ਪੈਂਦਾ ਸੀ, ਤੇ ਨਾ ਪਿੱਛਾ ਹੀ ਛਡਦਾ ਸੀ।

## ਲਾਹੌਰ ਵਿਚ ਹਿੰਦੂਆਂ ਤੇ ਸਿੱਖਾਂ ਉੱਤੇ ਜ਼ੁਲਮ

ਇਹਨਾਂ ਦਿਨਾਂ ਵਿਚ ਲਾਹੌਰ ਤੇ ਉਸਦੇ ਉਦਾਲੇ ਦੇ ਸਿੱਖਾਂ ਤੇ ਹਿੰਦੂਆਂ ਉਤੇ ਬੜੇ ਜ਼ੁਲਮ ਹੋਏ। ਸਿੱਖਾਂ ਵਾਸਤੇ ਕਤਲ ਦਾ ਖੁੱਲ੍ਹਾ ਹੁਕਮ ਹੋ ਚੁਕਾ ਸੀ। ਜਿਸ ਤੇ ਸ਼ੱਕ ਪੈ ਜਾਂਦਾ, ਕਿ ਉਹ ਸਿੱਖ ਹੈ, ਜਾਂ ਸਿੱਖਾਂ ਦਾ ਮੇਲੀ ਹੈ, ਉਹ ਬਿਨਾਂ ਕਿਸੇ ਗੁਨਾਹ ਦੇ ਕਤਲ ਕਰ ਦਿੱਤਾ ਜਾਂਦਾ। ਵਿਚਾਰੇ ਹਿੰਦੂਆਂ ਨਾਲ ਵੀ ਘੱਟ ਨਾ ਬੀਤੀ। ਉਹਨਾਂ ਦੇ ਕੇਈ ਘਰ ਲੁੱਟੇ ਤੇ ਸਾੜੇ ਗਏ। ਲਾਹੌਰ ਸ਼ਹਿਰ ਵਿਚ ਤਾਂ ਉਹਨਾਂ ਦਾ ਰਹਿਣਾ ਭਾਰੂ ਹੋ ਗਿਆ। ਸ਼ਾਹੀ ਮਹਿਲ ਦੇ ਸਾਮ੍ਹਣੇ ਰਾਵੀ ਦੇ ਕੰਢੇ ਇਕ ਸਨਿਆਸੀ ਦਾ ਡੇਰਾ ਸੀ, ਜਿੱਥੇ ਕੁਛ ਸਾਧੂ ਰਹਿੰਦੇ ਸਨ। ਮੁਸਲਮਾਨਾਂ ਦਾ ਇਕੱਠ ਮੁਲਾਣਿਆਂ ਦਾ ਭੜਕਾਇਆ ਹੋਇਆ ਇਕ ਦਿਨ ਓਥੇ ਜਾ ਪਿਆ ਤੇ ਇਕ ਅਵਧੂਤ

ਸੰਤਣੀ ਨੂੰ ਛਾਤੀ ਵਿਚ ਛੁਰਾ ਮਾਰ ਕੇ ਮਾਰ ਦਿਤਾ। ਅਜੇਹੇ ਜ਼ੁਲਮ ਵੇਖ ਕੇ ਹਿੰਦੂ ਤ੍ਰਾਹ ਤ੍ਰਾਹ ਕਰ ਉੱਠੇ।

## ਮੁਨਸ਼ੀ ਸ਼ਿਵ ਸਿੰਘ

ਖ਼ਾਨਖ਼ਾਨਾ ਦੇ ਹਿੰਦੂ ਮੁਨਸ਼ੀ ਸ਼ਿਵ ਸਿੰਘ ਦੇ ਪੁੱਤਰ ਨੂੰ ਚੀਚਕ ਨਿਕਲ ਆਈ ਸੀ। ਉਹ ਇਕ ਦਿਨ ਢੋਲ ਵਜਾਉਂਦੇ ਤੇ ਭਜਨ ਗਾਉਂਦੇ ਸੀਤਲਾ ਦੇਵੀ ਦੇ ਮੰਦਰ ਨੂੰ ਪੂਜਾ ਕਰਨ ਵਾਸਤੇ ਜਾ ਰਹੇ ਸਨ। ਏਨੀ ਗੱਲ ਉੱਤੇ ਸ਼ਹਿਰ ਦੇ ਮੁਲਾਣਿਆਂ ਨੇ 'ਕੁਫ਼ਰ ਕੁਫ਼ਰ' ਦਾ ਰੌਲਾ ਪਾ ਦਿੱਤਾ। ਮੁੱਲਾਂ ਵਰਦੀ ਬੇਗ ਦੀ ਅਗਵਾਈ ਵਿਚ ਹਜ਼ਾਰਾਂ ਮੁਸਲਮਾਨ ਕੱਠੇ ਹੋ ਗਏ, ਤੇ ਸ਼ਹਿਰ ਦੇ ਹਿੰਦੂਆਂ ਨੂੰ ਲੁੱਟਣ ਲੱਗ ਪਏ।

## ਬਚਨ ਸਿੰਘ ਤੇ ਬਦਨ ਸਿੰਘ

ਬਚਨ ਸਿੰਘ ਕਛਵਾਹਾ ਤੇ ਬਦਨ ਸਿੰਘ ਬੁੰਦੇਲਾ ਆਪਣੀ ਫ਼ੌਜ ਸਣੇ ਬਾਦਸ਼ਾਹ ਵੱਲੋਂ ਸ਼ਹਿਰ ਦੀ ਰਾਖੀ ਵਾਸਤੇ ਆਏ ਹੋਏ ਸਨ। ਉਹਨਾਂ ਸ਼ਹਿਰੋਂ ਬਾਹਰ ਹੀ ਚੰਗੀ ਥਾਂ ਉਤਾਰਾ ਕੀਤਾ, ਤੇ ਸਾਰੇ ਢੋਲ ਫਿਰਾ ਦਿਤਾ, ਕਿ ਹਿੰਦੂ ਉਹਨਾਂ ਕੋਲ ਕੱਠੇ ਹੋ ਜਾਣ। ਹਜ਼ਾਰਾਂ ਹਿੰਦੂ ਓਥੇ ਕੱਠੇ ਹੋ ਗਏ, ਤੇ ਅੰਤ 'ਮਰਦਾ ਕੀ ਨਹੀਂ ਕਰਦਾ' ਦੇ ਅਖਾਣ ਅਨੁਸਾਰ ਮੁਸਲਮਾਨਾਂ ਦਾ ਟਾਕਰਾ ਕਰਨ ਵਾਸਤੇ ਤਿਆਰ ਹੋ ਗਏ। ਗੱਲ ਵਧਦੀ ਵੇਖਕੇ ਜ਼ਬਰਦਸਤ ਖ਼ਾਂ ਦੇ ਸਮਝਾਉਣ ਉਤੇ ਅਸਲਮ ਖ਼ਾਂ ਸੂਬਾ ਲਾਹੌਰ ਨੇ ਵਿਚ ਪੈ ਕੇ ਇਸ ਹਿੰਦੂ ਮੁਸਲਮ ਫ਼ਸਾਦ ਨੂੰ ਸ਼ਾਂਤ ਕੀਤਾ।

## ਬਾਦਸ਼ਾਹ ਵੱਲੋਂ ਹਿੰਦੂਆਂ ਨੂੰ ਸਿਰ ਮੁਨਾਉਣ ਦਾ ਹੁਕਮ

ਇਸ ਤੋਂ ਥੋੜੇ ਦਿਨਾਂ ਪਿਛੋਂ ਬਾਦਸ਼ਾਹ ਲਾਹੌਰ ਆ ਪੁੱਜਾ। ਸ਼ਹਿਰ ਦੇ ਪੜਵੰਤੇ ਮੁਸਲਮਾਨਾਂ ਤੇ ਮੁਲਾਣਿਆਂ ਨੇ ਬਹਾਦਰ ਸ਼ਾਹ ਕੋਲ ਫ਼ਰਿਆਦ ਕੀਤੀ, ਕਿ ਸਾਨੂੰ ਸ਼ਹਿਰ ਦੇ ਹਿੰਦੂਆਂ ਤੇ ਸਿੱਖਾਂ ਨੇ ਲੁੱਟ ਲਿਆ ਹੈ। ਬਾਦਸ਼ਾਹ ਨੇ ਪੁੱਛਿਆ, ਕਿ ਹਿੰਦੂਆਂ ਤੇ ਸਿੱਖਾਂ ਵਿਚ ਕੀ ਫ਼ਰਕ ਹੈ ? ਤਾਂ ਅੱਗੋਂ ਦੱਸਿਆ ਗਿਆ, ਕਿ ਹਿੰਦੂ ਦਾੜ੍ਹੀ ਤੇ ਸਿਰ ਮੁਨਾ ਲੈਂਦੇ ਨੇ ਪਰ ਸਿੱਖ ਕਿਸੇ ਹਾਲਤ ਵਿਚ ਵੀ ਨਹੀਂ ਮੁਨਾਉਂਦੇ। ਬਾਦਸ਼ਾਹ ਨੇ ਹਿੰਦੂਆਂ ਬਾਰੇ ਹੋਰ ਤਾਂ ਕੁਛ ਨਾ ਕਿਹਾ, ਪਰ ਇਕ ਸ਼ਾਹੀ ਫ਼ੁਰਮਾਨ ਜਾਰੀ ਕੀਤਾ, ਕਿ

ਸਭ ਹਿੰਦੂ ਸਿਰ ਤੇ ਦਾੜ੍ਹੀ ਮੁਨੱਾ ਲੈਣ, ਜੋ ਨਾ ਮੁਨਾਵੇ, ਸਿੱਖ ਸਮਝ ਕੇ ਸਜ਼ਾ ਦਿੱਤੀ ਜਾਵੇ। ਸ਼ਾਹੀ ਨੌਕਰੀ ਵਿਚ ਕੋਈ ਹਿੰਦੂ ਚੰਗੇ ਚੰਗੇ ਅਹੁਦਿਆਂ 'ਤੇ ਸਨ, ਸੋ ਉਹ ਰਾਤੋ ਰਾਤ ਦਾੜ੍ਹੀ ਚਟਮ ਕਰਾ ਕੇ ਦਿਨੇ ਦਰਬਾਰ ਵਿਚ ਆਏ। ਜੋ ਦਾੜ੍ਹੀ ਮਨਾਉਣੋ ਨਾਹ ਕਰਦਾ, ਮੌਤ ਦੇ ਮੂੰਹ ਧੱਕ ਦਿਤਾ ਜਾਂਦਾ। ਸਾਰੇ ਸ਼ਹਿਰ ਵਿਚ ਸ਼ਾਹੀ ਅਫ਼ਸਰ ਨਾਈਆਂ ਨੂੰ ਨਾਲ ਲੈ ਕੇ ਤੁਰੇ ਫਿਰਦੇ, ਤੇ ਜੋ ਸਾਮ੍ਹਣੇ ਆਉਂਦਾ, ਉਸਦੀ ਦਾੜ੍ਹੀ ਦੀ ਸਫ਼ਾਈ ਕਰ ਦਿਤੀ ਜਾਂਦੀ। ਉਸ ਵੇਲੇ ਹਿੰਦੂਆਂ ਵਿਚ ਰਲੇ ਮਿਲੇ ਕੁਛ ਸਿੱਖ ਵੀ ਰਹਿੰਦੇ ਸਨ। ਉਹਨਾਂ ਦੇ ਭੌਾ ਦੀ ਬਹੁਤ ਔਕੜ ਆਈ। ਕੁਛ ਤਾਂ ਸਮਾਂ ਮਿਲਣ 'ਤੇ ਰਾਤੋ ਰਾਤ ਨਸ ਗਏ, ਤੇ ਜੋ ਕਾਬੂ ਆ ਗਏ, ਕਤਲ਼ ਕਰ ਦਿੱਤੇ ਗਏ।

## ਰੁਸਤਮਦਿਲ ਖ਼ਾਂ ਦੀ ਰਿਹਾਈ

ਬਾਦਸ਼ਾਹ ਤੇ ਸ਼ਾਹਜ਼ਾਦਿਆਂ ਦਾ ਡੇਰਾ ਸ਼ਹਿਰੋਂ ਬਾਹਰ ਸੀ। ਬਾਦਸ਼ਾਹ ਨੂੰ ਰੁਸਤਮਦਿਲ ਖ਼ਾਂ ਦੀਆਂ ਪਹਿਲੀਆਂ ਬਹਾਦਰੀਆਂ ਦਾ ਚੇਤਾ ਆਇਆ, ਤਾਂ ਉਸ ਨੂੰ ੩੦ ਨਵੰਬਰ, ੧੭੧੧ ਈ: ਨੂੰ ਰਿਹਾ ਕਰ ਕੇ 'ਗਜ਼ਨੱਫ਼ਰ ਖ਼ਾਨ' ਦਾ ਖ਼ਿਤਾਬ ਦਿਤਾ ਗਿਆ।

## ਬਾਦਸ਼ਾਹ ਪਾਗ਼ਲ ਹੋ ਗਿਆ

੧੭੧੨ ਈ: ਜਨਵਰੀ ਦੇ ਅਖ਼ੀਰੀ ਹਫ਼ਤੇ ਵਿਚ ਬਾਦਸ਼ਾਹ ਦੀ ਅਰੋਗਤਾ ਵਿਗੜ ਗਈ। ਉਸਦਾ ਦਿਮਾਗ਼ ਫਿਰ ਗਿਆ। ਇਕ ਮਹੀਨੇ ਦੇ ਅੰਦਰ ਅੰਦਰ ਹਾਲਤ ਬਹੁਤ ਵਿਗੜ ਗਈ। ਉਸਨੇ ਸ਼ਹਿਰ ਦੇ ਕੁੱਤੇ ਤੇ ਗਧੇ ਮਾਰ ਦੇਣ ਦਾ ਹੁਕਮ ਦੇ ਦਿਤਾ। ਸ਼ਾਹੀ ਨੌਕਰ ਹੱਥਾਂ ਵਿਚ ਸੋਟੇ ਤੇ ਹਥਿਆਰ ਲਈ ਬਜ਼ਾਰਾਂ ਵਿਚ ਫਿਰ ਰਹੇ ਸਨ ਤੇ ਸੜਕਾਂ ਉਤੇ ਕੁੱਤੇ ਮਰੇ ਪਏ ਸਨ। ਬਾਦਸ਼ਾਹ ਨੇ ਇਕ ਹੋਰ ਹੁਕਮ ਦਿਤਾ, ਕਿ ਸ਼ਹਿਰ ਵਿਚੋਂ ਯੋਗੀ, ਸਨਿਆਸੀ, ਫ਼ਕੀਰ ਸਭ ਕੱਢ ਦਿਤੇ ਜਾਣ।

੨੪ ਫ਼ਰਵਰੀ, ੧੭੧੨ ਈ: ਨੂੰ ਬਾਦਸ਼ਾਹ ਬਹਾਦਰ ਸ਼ਾਹ ਦਾ ਆਖ਼ਰੀ ਦਰਬਾਰ ਹੋਇਆ। ਇਸ ਤੋਂ ਪਿੱਛੋਂ ਬੀਮਾਰੀ ਅਖ਼ੀਰੀ ਹਾਲਤ ਤਕ ਪੁੱਜ ਗਈ। ਸ਼ਾਹਜ਼ਾਦਿਆਂ ਤੇ ਅਮੀਰਾਂ ਵਿਚ ਉਸ ਵੇਲੇ ਬੜੀ ਦੌੜ ਭੱਜ ਹੋ ਰਹੀ ਸੀ। ਉਹਨਾਂ ਦਾ ਧਿਆਨ ਬਾਦਸ਼ਾਹ ਦੀ ਬੀਮਾਰੀ ਵੱਲੇ

ਨਹੀਂ, ਆਪਣੀ ਤਾਕਤ ਵਧਾਉਣ ਵੱਲੇ ਲੱਗਾ ਹੋਇਆ ਸੀ। ਅੰਤ ੨੭-੨੮ ਫ਼ਰਵਰੀ ਦੀ ਵਿਚਲੀ ਰਾਤ ਬਾਦਸ਼ਾਹ ਨੇ ਪ੍ਰਾਣ ਤਿਆਗੇ।

## ਸ਼ਾਹਜ਼ਾਦਿਆਂ ਵਿਚ ਲੜਾਈ

ਹੁਣ ਸ਼ਾਹਜ਼ਾਦਿਆਂ ਵਿਚ ਤਲਵਾਰ ਖੜਕਣ ਲੱਗੀ। ਲਾਹੌਰ ਦਾ ਉਦਾਲਾ ਮੈਦਾਨਿ ਜੰਗ ਬਣ ਗਿਆ। ਦੇਸ ਦੇ ਸਾਰੇ ਜਰਨੈਲ ਅਮੀਰ ਇਸ ਲੜਾਈ ਵਿਚ ਸ਼ਾਮਲ ਹੋਏ। ਕੋਈ ਕਿਸੇ ਸ਼ਾਹਜ਼ਾਦੇ ਵੱਲ, ਕੋਈ ਕਿਸੇ ਵੱਲ। ੧੪ ਤੋਂ ੨੮ ਮਾਰਚ ਤਕ ਤੋਪਾਂ ਦਗਦੀਆਂ ਰਹੀਆਂ ਤੇ ਲੋਹੇ 'ਤੇ ਲੋਹਾ ਖੜਕਦਾ ਰਿਹਾ।

## ਜਹਾਂਦਾਰ ਸ਼ਾਹ ਬਾਦਸ਼ਾਹ ਬਣਿਆਂ

ਅਜ਼ੀਮ ਸ਼ਾਹ, ਜਹਾਨ ਸ਼ਾਹ ਤੇ ਰਫ਼ੀਉੱਲ ਸ਼ਾਨ ਮਾਰੇ ਗਏ, ਤੇ ਜਹਾਂਦਾਰ ਸ਼ਾਹ ੨੯ ਮਾਰਚ, ੧੭੧੨ ਨੂੰ ਤਖ਼ਤ 'ਤੇ ਬੈਠਾ। ਉਸਨੇ ਰੁਸਤਮ ਦਿਲ ਖ਼ਾਂ, ਅਲਾ ਵਰਦੀ ਖ਼ਾਂ ਤੇ ਮੁਖ਼ਲਸ ਖ਼ਾਂ ਨੂੰ ਡਾਢੇ ਦੁੱਖ ਦੇ ਕੇ ਕਤਲ ਕੀਤਾ। ਮੁਹਾਬਤ ਖ਼ਾਂ, ਜਹਾਨ ਖ਼ਾਂ, ਹਕੀਮੁਲ ਮੁਲਕ, ਹਦਾਇਤੁੱਲਾ ਖ਼ਾਂ, ਫ਼ਿਦਵੀ ਖ਼ਾਂ, ਅਬਦੁਲ ਕਦੀਰ ਖ਼ਾਂ, ਲੁਤਫ਼ੁੱਲਾ ਖ਼ਾਂ, ਮੁਹੰਮਦ ਅਲੀ ਖ਼ਾਂ ਆਦਿ ਵੀਹ-ਕੁ ਨਾਮਵਰ ਅਮੀਰ ਮੁਸੀਬਤ ਦੇ ਮੂੰਹ ਦਿੱਤੇ ਗਏ। ਉਹਨਾਂ ਦੇ ਘਰ ਬਾਰ ਸਭ ਜ਼ਬਤ ਕਰ ਲਏ। ਬਾਕੀ ਸ਼ਾਹੀ ਘਰਾਣੇ ਦੇ ਵਿਚੋਂ ਜੋ ਵੀ ਕਾਬੂ ਆਇਆ, ਤਲਵਾਰ ਦੀ ਧਾਰ ਲੰਘਾਂ ਦਿਤਾ ਗਿਆ। ਬਚਿਆ ਕੇਵਲ ਓਹਾ, ਜਿਸਨੇ ਇਸ ਲੜਾਈ ਵਿਚ ਜਹਾਂਦਾਰ ਸ਼ਾਹ ਦਾ ਸਾਥ ਦਿਤਾ ਸੀ। ਜਾਂ ਅਜ਼ੀਮ ਸ਼ਾਹ (ਅਜ਼ੀਮੁੱਸ਼ਾਨ) ਦਾ ਲੜਕਾ ਫ਼ਰਖ਼ਸੀਅਰ ਬਚਿਆ, ਜੋ ਪਿੱਛੋਂ ਜਹਾਂਦਾਰ ਸ਼ਾਹ ਦੀ ਮੌਤ ਦਾ ਵਸੀਲਾ ਬਣਿਆਂ।

## ਜ਼ਬਰਦਸਤ ਖ਼ਾਂ ਸੂਬਾ ਲਾਹੌਰ ਬਣਿਆਂ

ਮਹੀਨੇ ਕੁ ਪਿਛੋਂ ਜਹਾਂਦਾਰ ਸ਼ਾਹ ਦਿੱਲੀ ਨੂੰ ਤੁਰ ਗਿਆ ਤੇ ਜ਼ਬਰ-ਦਸਤ ਖ਼ਾਂ, ਨੂੰ ਲਾਹੌਰ ਦਾ ਸੂਬੇਦਾਰ ਬਣਾ ਗਿਆ। ਬਾਦਸ਼ਾਹ ਹਕੂਮਤ ਨੂੰ ਸੰਭਾਲੀ ਰੱਖਣ ਦੀ ਸਮਰਥਾ ਨਹੀਂ ਸੀ ਰਖਦਾ। ਉਸਨੇ ਜ਼ੁਲਫ਼ਕਾਰ ਖ਼ਾਂ ਨੂੰ ਆਪਣਾ ਵਜ਼ੀਰ ਬਣਾਇਆ ਤੇ ਕਈ ਛੋਟੇ ਛੋਟੇ ਆਦਮੀਆਂ ਨੂੰ ਵੱਡੇ ਵੱਡੇ ਅਹੁਦੇ ਬਖ਼ਸ਼ੇ, ਖ਼ਾਸਕਰ ਡੂਮਾਂ ਮਰਾਸੀਆਂ ਨੂੰ। ਇਸ ਗੱਲ ਤੋਂ ਬਹੁਤੇ

ਖ਼ਾਨਦਾਨੀ ਅਮੀਰ ਨਾਰਾਜ਼ ਹੋ ਗਏ।

## ਫ਼ਰਖ਼ਸੀਅਰ ਬਾਦਸ਼ਾਹ ਬਣਿਆਂ

ਫ਼ਰਖ਼ਸੀਅਰ ਉਸ ਵੇਲੇ ਬੰਗਾਲ ਬਿਹਾਰ ਦਾ ਹਾਕਮ ਸੀ। ਉਸਨੇ ਸੱਯਦ ਭਰਾਵਾਂ (ਹੁਸੈਨ ਅਲੀ ਗਵਰਨਰ ਬਿਹਾਰ ਤੇ ਅਬਦੁੱਲਾ ਗਵਰਨਰ ਅਲਾਹਾਬਾਦ) ਨੂੰ ਨਾਲ ਲੈ ਕੇ ਦਿੱਲੀ 'ਤੇ ਹਮਲਾ ਕੀਤਾ। ੧੧ ਫ਼ਰਵਰੀ, ੧੭੧੩ ਈ: ਜਹਾਂਦਾਰ ਸ਼ਾਹ ਤੇ ਵਜ਼ੀਰ ਜ਼ੁਲਫ਼ਕਾਰ ਖ਼ਾਂ ਕਤਲ ਕੀਤੇ ਗਏ, ਤੇ ਫ਼ਰਖ਼ਸੀਅਰ ਦਿੱਲੀ ਦੇ ਤਖ਼ਤ 'ਤੇ ਬੈਠਾ। ਉਸਨੇ ਸੱਯਦ ਭਰਾਵਾਂ ਵਿਚੋਂ ਅਬਦੁੱਲਾ ਨੂੰ ਵਜ਼ੀਰ ਤੇ ਹੁਸੈਨ ਅਲੀ ਨੂੰ ਪਰਧਾਨ ਸੈਨਾਪਤੀ Commander-in-Chief ਬਣਾਇਆ।

## ਅਬਦੁੱਸਮੱਦ ਖ਼ਾਂ ਸੂਬੇਦਾਰ ਲਾਹੌਰ ਬਣਿਆਂ

ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖ਼ਾਂ ਦੀ ਥਾਂ ਅਬਦੁੱਸਮੱਦ ਖ਼ਾਂ ਬਣਾਇਆ ਗਿਆ। ਮੁੱਕਦੀ ਗੱਲ, ਜਹਾਂਦਾਰ ਸ਼ਾਹ ਦੇ ਵੇਲੇ ਦੇ ਸਾਰੇ ਹੀ ਹਾਕਮ ਬਦਲ ਦਿਤੇ ਗਏ।

## ਡੇਹਰਾ ਬਾਬਾ ਬੰਦਾ ਸਿੰਘ

ਬਹਿਰਾਮ ਪੁਰ ਦੀ ਲੜਾਈ ਪਿੱਛੋਂ ਬੰਦਾ ਸਿੰਘ ਜੰਮੂੰ ਦੀਆਂ ਪਹਾੜੀਆਂ ਵਿਚ ਚਲਾ ਗਿਆ ਸੀ। ਏਸ ਸਮੇਂ ਜੰਮੂੰ ਦੀਆਂ ਸੁੰਦਰ ਪਹਾ-ੜੀਆਂ ਵਿਚ ਬੰਦਾ ਸਿੰਘ ਨੇ ਜਿੱਥੇ ਦਿਨ ਬਿਤਾਏ, ਉਸਨੂੰ ਅਜੇ ਤਕ 'ਡੇਹਰਾ ਬਾਬਾ ਬੰਦਾ ਸਿੰਘ' ਕਹਿੰਦੇ ਹਨ।

ਬਹਾਦਰ ਸ਼ਾਹ ਦੀ ਮੌਤ ਦੀ ਖ਼ਬਰ ਸੁਣ ਕੇ ਮੁਹੰਮਦ ਅਮੀਨ ਖ਼ਾਂ ਲਾਹੌਰ ਆ ਗਿਆ, ਤਾਂ ਸਿੱਖਾਂ ਨੂੰ ਕੁਛ ਸੁਖ ਦਾ ਸਾਹ ਆਇਆ। ਬੰਦਾ ਸਿੰਘ ਨੇ ਵੀ ਮੁੜ ਆਪਣੀ ਤਾਕਤ ਵਧਾਉਣੀ ਆਰੰਭ ਕਰ ਦਿਤੀ। ਉਹ ਜੰਮੂੰ ਤੋਂ ਸਿੱਧਾ ਪਹਾੜੀ ਰਸਤੇ ਚੰਬੇ ਤੇ ਮੰਡੀ ਵੱਲ ਗਿਆ। ਆਮ ਲੋਕਾਂ ਵਿਚ (ਖ਼ਾਸ ਕਰ ਹਿੰਦੂਆਂ ਵਿਚ) ਇਸ ਗੱਲ ਦਾ ਯਕੀਨ ਹੋ ਚੁੱਕਾ ਸੀ, ਕਿ ਬੰਦਾ ਸਿੰਘ ਕਰਾਮਾਤੀ ਹੈ, ਤੇ ਉਸਦਾ ਟਾਕਰਾ ਕੋਈ ਵੀ ਤਾਕਤ ਨਹੀਂ ਕਰ ਸਕਦੀ। ਸੋ ਮੰਡੀ ਦਾ ਰਾਜਾ ਸਿਧ ਸੈਨ ਤੇ ਚੰਬੇ ਦਾ ਰਾਜਾ ਉਦੈ ਸਿੰਘ ਬਾਬਾ ਬੰਦਾ ਸਿੰਘ ਦੀ ਸ਼ਰਣ ਪੈ ਗਏ।

## ਬੰਦਾ ਸਿੰਘ ਦਾ ਵਿਆਹ

ਚਬੇ ਦੇ ਰਾਜੇ ਦੀ ਬੇਨਤੀ ਮੰਨ ਕੇ ਬਾਬਾ ਬੰਦਾ ਸਿੰਘ ਨੇ ਉਸ ਰਾਜ ਘਰਾਣੇ ਦੀ ਇਕ ਰਾਜ ਕੁਮਾਰੀ ਨਾਲ ਵਿਆਹ* ਕਰਾ ਲਿਆ, ਜੋ ਪੂਰਨ ਸਿੱਖ ਰੀਤੀ ਨਾਲ ਹੋਇਆ। ਉਸ ਵਿਚੋਂ ਵੱਡਾ ਪੁੱਤਰ ਅਜੈ ਸਿੰਘ ਹੋਇਆ, ਜੋ ਬੰਦਾ ਸਿੰਘ ਦੇ ਨਾਲ ਹੀ ਦਿੱਲੀ ਵਿਚ ਸ਼ਹੀਦ ਕੀਤਾ ਗਿਆ।

## ਸਿੰਘਾਂ ਸਢੌਰਾ ਮੱਲ ਲਿਆ

ਜਿਸ ਵੇਲੇ ਬਹਾਦਰ ਸ਼ਾਹ ਦੇ ਮਰਨ ਤਿਛੋਂ ਲਾਹੌਰ ਵਿਚ ਸ਼ਾਹਜ਼ਾਦੇ ਤੇ ਸ਼ਾਹੀ ਜਰਨੈਲ ਤਖ਼ਤ ਦੇ ਫ਼ੈਸਲੇ ਵਾਸਤੇ ਲੜ ਰਹੇ ਸਨ, ਬੰਦਾ ਸਿੰਘ ਓਦੋਂ ਚੁੱਪ ਕਰਕੇ ਨਹੀਂ ਬੈਠਾ ਹੋਇਆ ਸੀ। ਉਸਨੇ ਚੰਬਾ ਛੱਡਿਆ, ਤੇ ਸਿੱਧਾ ਸਢੌਰੇ ਜਾ ਨਿਕਲਿਆ। ਸ਼ਾਹੀ ਸੈਨਾ ਦਾ ਸਾਰਾ ਜ਼ੋਰ ਲਾਹੌਰ 'ਤੇ ਸੀ, ਇਹ ਪਾਸਾ ਬਿਲਕੁਲ ਖ਼ਾਲੀ ਪਿਆ ਸੀ। ਥੋੜੀ ਜਿਹੀ ਝੜਪ ਪਿੱਛੋਂ ਬੰਦਾ ਸਿੰਘ ਨੇ ਸਢੌਰਾ ਤੇ ਲੋਹਗੜ੍ਹ ਮੱਲ ਲਿਆ। ਟੁੱਟੇ ਹੋਏ ਥਾਂਵਾਂ ਨੂੰ ਮੁਰੰਮਤ ਕਰ ਕੇ ਲੋਹਗੜ੍ਹ ਨੂੰ ਇਕ ਵਾਰ ਫਿਰ ਸਿੱਖ ਰਾਜ ਦੀ ਰਾਜਧਾਨੀ ਬਣਾਇਆ ਗਿਆ। ਉਦਾਲੇ ਦੇ ਚੋਖੇ ਇਲਾਕੇ ਉੱਤੇ ਖ਼ਾਲਸੇ ਦਾ ਕਬਜ਼ਾ ਹੋ ਗਿਆ।

## ਸ਼ਾਹੀ ਜਰਨੈਲਾਂ ਦਾ ਸਢੌਰੇ ਨੂੰ ਘੇਰਾ

ਜਹਾਂਦਾਰ ਸ਼ਾਹ ਨੇ ਚੰਗੀ ਤਰ੍ਹਾਂ ਤਖ਼ਤ 'ਤੇ ਕਬਜ਼ਾ ਜਮਾ ਕੇ ਮੁਹੰਮਦ ਅਮੀਨ ਖ਼ਾਂ ਨੂੰ ਭੇਜਿਆ, ਕਿ ਉਹ ਜ਼ੈਨੁੱਦੀਨ ਅਹਿਮਦ ਖ਼ਾਂ ਸੂਬਾ ਸਰਹਿੰਦ ਨੂੰ ਨਾਲ ਲੈ ਕੇ ਸਢੌਰਾ ਫ਼ਤਹਿ ਕਰੇ। ਦੋਹਾਂ ਜਰਨੈਲਾਂ ਨੇ ਸਢੌਰੇ ਨੂੰ ਘੇਰ ਲਿਆ। ਉਹ ਬਾਹਰੋਂ ਬਥੇਰੇ ਹੱਲੇ ਕਰਕੇ, ਪਰ ਸਿੰਘ ਅੰਦਰੋਂ ਦੂਣੇ ਜੋਸ਼ ਨਾਲ ਉਹਨਾਂ ਉਤੇ ਧਾਵਾ ਕਰਨੇ ਮਾਰ ਹਟਾਉਂਦੇ। ਏਸੇ ਤਰ੍ਹਾਂ ਦਸੰਬਰ, ੧੭੧੨ ਈ: ਤਕ ਹੁੰਦਾ ਰਿਹਾ। ਜਦੋਂ ਜਹਾਂਦਾਰ ਸ਼ਾਹ, ਫ਼ਰਖ਼ਸੀਅਰ ਦੇ ਟਾਕਰੇ ਵਾਸਤੇ ਆਗਰੇ ਵੱਲ ਵੱਧਿਆ, ਉਹਨੇ ਮੁਹੰਮਦ ਅਮੀਨ ਖ਼ਾਂ ਨੂੰ ਵੀ ਬੁਲਾ ਲਿਆ। ਸਿੱਖਾਂ ਦੇ ਟਾਕਰੇ 'ਤੇ ਪਿਛੇ ਜ਼ੈਨੁੱਦੀਨ ਅਹਿਮਦ ਖ਼ਾਂ

---

* ਬੰਦਾ ਸਿੰਘ ਦਾ ਦੂਜਾ ਵਿਆਹ ਵਜ਼ੀਰਾਬਾਦ ਦੇ ਇਕ ਖੱਤਰੀ ਦੀ ਲੜਕੀ ਸਾਹਿਬ ਕੌਰ ਨਾਲ ਹੋਇਆ, ਜਿਸ ਵਿਚੋਂ ਦੂਜਾ ਪੁੱਤਰ ਰਣਜੀਤ ਸਿੰਘ ਹੋਇਆ।

ਇਕੱਲਾ ਹੀ ਰਹਿ ਗਿਆ।

ਇਸ ਥੋੜੇ ਜੇਹੇ ਵਿਹਲ ਵਿਚ ਬੰਦਾ ਸਿੰਘ ਨੇ ਸਢੋਰੇ ਦੇ ਕਿਲ੍ਹੇ ਨੂੰ ਚੰਗੀ ਤਰ੍ਹਾਂ ਪੱਕਿਆਂ ਕਰ ਲਿਆ। ਜ਼ੈਨੁਦੀਨ ਘੇਰਾ ਤਾਂ ਘੱਤੀ ਬੈਠਾ ਸੀ, ਪਰ ਉਹ ਸਿੱਖਾਂ ਹੱਥੋਂ ਤੰਗ ਆਇਆ ਹੋਇਆ ਸੀ। ਸਿੰਘ ਹਰ ਵੇਲੇ ਵੈਰੀ ਦੀਆਂ ਫ਼ੌਜਾਂ ਉੱਤੇ ਗੋਲੀਆਂ ਬਰਸਾਉਂਦੇ ਰਹਿੰਦੇ। ਰਾਤ ਹੋਵੇ, ਭਾਵੇਂ ਦਿਨ, ਏਥੋਂ ਤਕ, ਕਿ ਉਹ ਰੋਟੀ ਖਾਂਦੇ ਵੀ ਵਿਚੋਂ ਵਿਚੋਂ ਵੈਰੀ ਵੱਲੇ ਮੂੰਹ ਕਰਕੇ ਗੋਲੀ ਦਾਗਦੇ ਰਹਿੰਦੇ। ਗ਼ੁੱਸਾ ਖਾ ਕੇ ਜ਼ੈਨੁਦੀਨ ਨੇ ਆਪਣੀਆਂ ਫ਼ੌਜਾਂ ਨੂੰ ਹੋਰ ਨੇੜੇ ਵਧਾਇਆ, ਤੇ ਕਿਲ੍ਹੇ ਦੀਆਂ ਕੰਧਾਂ ਤੋਂ ੪੦-੫੦ ਗਜ਼ ਦੀ ਵਿੱਥ ਉੱਤੇ ਤੋਪਾਂ ਬੀੜ ਦਿਤੀਆਂ। ਇਕ ਤੋਪ ਬੜੇ ਟਿਕਾਣੇ ਗੋਲੇ ਮਾਰ ਰਹੀ ਸੀ। ਰਾਤ ਨੂੰ ਬੜੀ ਬਾਰਸ਼ ਆਰੰਭ ਹੋ ਗਈ। ਇਸ ਹਨੇਰੇ ਸਮੇਂ ਸਿੰਘਾਂ ਨੇ ਵੈਰੀ ਦੀ ਉਸ ਤੋਪ ਨੂੰ ਧੂਹ ਕੇ ਡੂੰਘੀ ਖਾਈ ਵਿਚ ਸੁੱਟ ਦਿੱਤਾ, ਜਿਸ ਨੂੰ ਮਗਰੋਂ ਜ਼ੈਨੁੱਦੀਨ ਦੇ ਸਿਪਾਹੀਆਂ ਨੇ ਬੜੀ ਮੁਸ਼ਕਲ ਨਾਲ ਬਾਹਰ ਕਢਿਆ, ਕਿਉਂਕਿ ੧੦੦ ਆਦਮੀਆਂ ਨੂੰ ਪੰਜਾਹ ਪੰਜਾਹ ਰੁਪੈ ਇਨਾਮ ਦੇਣਾ ਕੀਤਾ ਗਿਆ ਸੀ†। ਇਹ ਘੇਰਾ ਏਸੇ ਤਰ੍ਹਾਂ ਕਾਇਮ ਸੀ, ਜਾਂ ਸੂਬੇ ਦੇ ਹਾਕਮਾਂ ਵਿਚ ਤਬਦੀਲੀਆਂ ਹੋ ਗਈਆਂ।

੧੧ ਫ਼ਰਵਰੀ, ੧੭੧੩ ਈ: ਨੂੰ ਜਹਾਂਦਾਰ ਸ਼ਾਹ ਨੂੰ ਕਤਲ ਕਰ ਕੇ ਫ਼ਰਖ਼ਸੀਅਰ ਤਖ਼ਤ 'ਤੇ ਬੈਠਾ। ਉਸਨੇ ਜ਼ਬਰਦਸਤ ਖ਼ਾਂ ਨੂੰ ਹਟਾ ਕੇ ੨੨ ਫ਼ਰਵਰੀ, ੧੭੧੩ ਈ: ਅਬਦੁੱਸਮੱਦ ਖ਼ਾਂ ਦਲੇਰੇ-ਜੰਗ ਨੂੰ ਲਾਹੌਰ ਦਾ ਗਵਰਨਰ ਬਣਾਇਆ ਤੇ ਉਸਦੇ ਪੁੱਤਰ ਜ਼ਕਰੀਆ ਖ਼ਾਂ ਨੂੰ ਜੰਮੂ ਦਾ ਫ਼ੋਜਦਾਰ। ਨਾਲ ਹੀ ਉਹਨਾਂ ਨੂੰ ਹੁਕਮ ਮਿਲਿਆ, ਕਿ ਲਾਹੌਰ ਜਾਣ ਤੋਂ ਪਹਿਲਾਂ ਹੀ ਉਹ ਸਢੋਰੇ ਵਿਚੋਂ ਸਿੱਖਾਂ ਨੂੰ ਕਢ ਕੇ ਜਾਣ। ਅਬਦੁੱਸਮੱਦ ਖ਼ਾਂ ਬਹੁਤ ਸਾਰੀ ਫ਼ੌਜ ਕੱਠੀ ਕਰ ਕੇ ਸਢੌਰੇ ਜਾ ਪੁੱਜਾ। ਜ਼ੈਨੁੱਦੀਨ ਦੀਆਂ ਫ਼ੌਜਾਂ ਵੀ ਉਸ ਨਾਲ ਮਿਲ ਗਈਆਂ।

ਉਸ ਵੇਲੇ ਬੰਦਾ ਸਿੰਘ ਲੋਹਗੜ੍ਹ ਵਿਚ ਸੀ ਤੇ ਬਹੁਤ ਸਾਰੇ ਸਿੱਖ ਸਢੋਰੇ ਵਿਚ। ਅਬਦੁੱਸਮੱਦ ਖ਼ਾਂ ਨੇ ਜਾਂਦਿਆਂ ਸਾਰਾ ਜ਼ੋਰ ਪਹਿਲਾਂ ਸਢੌਰੇ

† ਡਾ: ਗੰਡਾ ਸਿੰਘ, ਬੰਦਾ ਸਿੰਘ ਬਹਾਦਰ, ਪੰਨਾ ੧੯੫।

'ਤੇ ਪਾਇਆ। ਕਿਲ੍ਹੇ ਦੇ ਅੰਦਰੋਂ ਸਿੱਖ ਜਥੇ ਬੰਨ੍ਹ ਕੇ ਨਿਕਲਦੇ ਤੇ ਵੈਰੀ ਉੱਤੇ ਛਾਪਾ ਮਾਰ ਕੇ ਲੁੱਟ ਮਾਰ ਕਰ ਕੇ ਫਿਰ ਕਿਲ੍ਹੇ ਵਿਚ ਜਾ ਵੜਦੇ। ਓਧਰੋਂ ਕਦੇ ਕਦੇ ਬੰਦਾ ਸਿੰਘ ਲੋਹਗੜ੍ਹ ਵਿਚੋਂ ਕੁਛ ਸਿੰਘ ਵੈਰੀ ਉਤੇ ਹਮਲਾ ਕਰਨ ਵਾਸਤੇ ਘੱਲ ਦੇਂਦਾ, ਜੋ ਝੱਟ ਪੱਟ ਦੋ ਹੱਥ ਕਰ ਕੇ ਫਿਰ ਲੋਹਗੜ੍ਹ ਜਾ ਵੜਦੇ। ਸਿੰਘਾਂ ਕੋਲੋਂ ਰਾਸ਼ਨ ਅਸਲੋਂ ਮੁੱਕ ਚੁੱਕਾ ਸੀ। ਇਸ ਤਰ੍ਹਾਂ ਛਾਪੇ ਮਾਰਨ ਨਾਲ ਵੀ ਕੋਈ ਬਹੁਤਾ ਲਾਭ ਨਹੀਂ ਸੀ। ਅੰਤ ਉਹਨਾਂ ਇਹ ਕਿਲ੍ਹਾ ਛੱਡ ਜਾਣ ਵਿਚ ਹੀ ਭਲਾਈ ਸਮਝੀ।

## ਸਢੌਰ ਤੇ ਲੋਹਗੜ੍ਹ ਵਿਚੋਂ ਸਿੰਘ ਨਿਕਲ ਗਏ

ਅਕਤੂਬਰ (੧੭੧੩ ਈ:) ਦੇ ਪਹਿਲੇ ਹਫ਼ਤੇ ਇਕ ਰਾਤ ਸਢੌਰੇ ਦੇ ਸਿੰਘ ਕਿਲ੍ਹੇ ਵਿਚੋਂ ਨਿਕਲੇ ਤੇ ਵੈਰੀ ਦੀ ਬਾਹੀ ਨੂੰ ਚੀਰ ਕੇ ਲੋਹਗੜ੍ਹ ਜਾ ਵੜੇ। ਉਹਨਾਂ ਸਿੰਘਾਂ ਨੂੰ ਨਾਲ ਲੈ ਕੇ ਬੰਦਾ ਸਿੰਘ ਓਸੇ ਰਾਤ ਲੋਹਗੜ੍ਹ ਛੱਡ ਕੇ ਪਹਾੜਾਂ ਨੂੰ ਚਲਾ ਗਿਆ। ਅਗਲੇ ਦਿਨ ਸਢੌਰੇ ਵੱਲੋਂ ਵਿਹਲੇ ਹੋ ਕੇ ਸ਼ਾਹੀ ਜਰਨੈਲ ਲੋਹਗੜ੍ਹ ਵੱਲੇ ਵਧੇ, ਤਾਂ ਅੱਗੇ ਕਿਲ੍ਹਾ ਖ਼ਾਲੀ ਪਿਆ ਸੀ। ਇਸ ਦੀ ਰੀਪੋਰਟ ਬਾਦਸ਼ਾਹ ਨੂੰ ੯ ਅਕਤੂਬਰ ਨੂੰ ਦਿੱਲੀ ਵਿਚ ਪੁੱਜੀ।

## ਜ਼ਕਰੀਆ ਖ਼ਾਂ ਤੇ ਅਬਦੁੱਸਮੱਦ ਖ਼ਾਂ

ਸਢੌਰਾ ਫ਼ਤਹਿ ਕਰ ਕੇ ਅਬਦੁੱਸਮੱਦ ਖ਼ਾਂ ਤਾਂ ਲਾਹੌਰ ਆ ਗਿਆ, ਤੇ ਉਸਦਾ ਪੁੱਤਰ ਜ਼ਕਰੀਆ ਖ਼ਾਂ ਲੜਾਈ ਵਿਚ ਕਤਲ ਕੀਤੇ ਸਿੱਖਾਂ ਦੇ ਸਿਰ ਲੈ ਕੇ ਦਿੱਲੀ ਨੂੰ ਚਲਾ ਗਿਆ। ਉਹ ੧੩ ਦਸੰਬਰ, ੧੭੧੩ ਈ: ਨੂੰ ਬਾਦ-ਸ਼ਾਹ ਦੇ ਹਜ਼ੂਰ ਪੁੱਜਾ। ਬਾਦਸ਼ਾਹ ਨੇ ਉਸਨੂੰ ਵੱਡਮੁਲੀ ਖ਼ਿਲਅਤ (ਪੋਸ਼ਾਕ-ਸਿਰੋਪਾ) ਬਖ਼ਸ਼ੀ ਤੇ ਅਹੁਦਾ ਵਧਾ ਦਿਤਾ। ਕੁਛ ਚਿਰ ਪਿਛੋਂ ਅਬਦੁੱਸਮੱਦ ਖ਼ਾਂ ਤੇ ਜ਼ਕਰੀਆ ਖ਼ਾਂ ਰਾਜਪੂਤਾਨੇ ਵਿਚ ਮੁਹਿੰਮ 'ਤੇ ਭੇਜੇ ਗਏ, ਜਿਨ੍ਹਾਂ ਨੂੰ ਓਥੋਂ ਵਾਪਸ ਆਉਣ ਉੱਤੇ ੮ ਜੂਨ ਨੂੰ ਦਿੱਲੀ ਵਿਚ ਇਨਾਮ ਦਿੱਤੇ ਗਏ। ੨੯ ਜੂਨ ਨੂੰ ਦੋਹਾਂ ਨੂੰ ਪੰਜਾਬ ਵਿਚੋਂ ਸਿੱਖਾਂ ਦਾ ਖ਼ਾਤਮਾ ਕਰਨ ਦਾ ਹੁਕਮ ਦੇ ਕੇ ਤੋਰਿਆ ਗਿਆ।

ਇਕ ਵਾਰ ਫਿਰ ਸਿੱਖਾਂ ਦੀ ਤਾਕਤ ਤੋੜ ਦਿਤੀ ਗਈ ਸੀ। ਲੋਹਗੜ੍ਹ 'ਚੋਂ ਨਿਕਲ ਕੇ ਬੰਦਾ ਸਿੰਘ ਸਿੱਧਾ ਜ਼ੰਮੂੰ ਵਿਚ ਡੇਹਰੇ (ਡੇਹਰਾ ਬਾਬਾ

ਬੰਦਾ ਸਿੰਘ) ਚਲਾ ਗਿਆ ਸੀ । ਇਸੇ ਸਮੇਂ ਉਸ ਨੇ ਸਾਹਿਬ ਕੌਰ ਨਾਲ ਦੂਜਾ ਵਿਆਹ ਕਰਵਾਇਆ ।

## ਕਿੜੀ ਪਠਾਣਾਂ ਉੱਤੇ ਜਗਤ ਸਿੰਘ ਦਾ ਹਮਲਾ

ਹੁਣ ਪਿੰਡਾਂ ਦੇ ਮੁਸਲਮਾਨ ਲੱਗੇ ਸਿੱਖਾਂ 'ਤੇ ਹਿੰਦੂਆਂ ਤੋਂ ਬਦਲੇ ਲੈਣ । ਫ਼ੌਜੀ ਸਿੱਖ ਤਾਂ ਉਹਨਾਂ ਦੇ ਕਾਬੂ ਤੋਂ ਬਾਹਰ ਸਨ, ਪਰ ਉਹਨਾਂ ਨਾਲ ਹਮਦਰਦੀ ਰੱਖਣ ਵਾਲੇ ਸਹਿਜਧਾਰੀ ਹਿੰਦੂਆਂ ਉਤੇ ਉਹਨਾਂ ਬੜੇ ਜ਼ੁਲਮ ਕੀਤੇ । ਖ਼ਾਸ ਕਰ ਕੇ ਕਾਹਨੂੰਵਾਨ ਪਰਗਣੇ ਦੇ ਕਿੜੀ ਪਠਾਣਾਂ ਤਾਂ ਅੱਤਿਆ-ਚਾਰ ਵੱਲੋਂ ਹੱਦ ਮੁਕੱਾ ਦਿਤੀ । 'ਤੰਗ ਆਮਦ ਬਜੰਗ ਆਮਦ' (ਮਰਦਾ ਕੀ ਨਹੀਂ ਕਰਦਾ) ਦੀ ਕਹਾਵਤ ਵਾਂਗ ਇਲਾਕੇ ਦੇ ਸਿੱਖ ਵੀ ਜ਼ੁਲਮ ਦਾ ਖ਼ਾਤਮਾ ਕਰਨ ਵਾਸਤੇ ਉੱਠ ਖਲੋਤੇ । ਇਲਾਕੇ ਦਾ ਨਾਮਵਰ ਸਿੱਖ ਸ: ਜਗਤ ਸਿੰਘ ਆਪਣੇ ਭਰਾਵਾਂ ਸੰਬੰਧੀਆਂ ਤੇ ਹੋਰ ਸਿੱਖਾਂ ਨੂੰ ਨਾਲ ਲੈ ਕੇ ੨੭ ਮਾਰਚ, ੧੭੧੪ ਈ: ਨੂੰ ਪਠਾਣਾਂ ਦੀ ਗੜ੍ਹੀ 'ਤੇ ਆ ਪਿਆ । ਲੜਾਈ ਵਿਚ ਪਠਾਣ ਆਗੂ ਮੁਹੰਮਦ ਇਸਹਾਕ ਮਾਰਿਆ ਗਿਆ । ਸੱਠ ਕੁ ਹਜ਼ਾਰ ਦਾ ਮਾਲ ਧਨ ਸਿੰਘਾਂ ਨੇ ਲੁੱਟ ਲਿਆ । ਬਹੁਤ ਸਾਰੇ ਲੋਕ ਸਦਾ ਵਾਸਤੇ ਪਿੰਡ ਛੱਡ ਕੇ ਨੱਸ ਗਏ‡ ।

ਏਸ ਸਾਲ ਬੜਾ ਭਰਾ ਕਾਲ ਪੈ ਗਿਆ । ਸਾਰਾ ਦੇਸ ਭੁੱਖ ਦੇ ਦੁੱਖੋਂ ਮਰਨ ਲੱਗਾ । ਬਾਕੀ ਲੋਕਾਂ ਨੂੰ ਆਪੋ ਆਪਣੀ ਪਈ ਹੋਈ ਸੀ, ਤੇ ਬੰਦਾ ਸਿੰਘ ਖ਼ਾਲਸਾ ਫ਼ੌਜਾਂ ਕੱਠੀਆਂ ਕਰਨ ਵਿਚ ਰੁੱਝਾ ਹੋਇਆ ਸੀ । ਏਸੇ ਸਮੇਂ ਜ਼ੈਨੁੱਦੀਨ ਖ਼ਾਂ ਦੀ ਥਾਂ ਸਰਹਿੰਦ ਦਾ ਫ਼ੌਜਦਾਰ ਖ਼ਿਦਮਤ ਤਲਬ ਖ਼ਾਂ ਥਾਪਿਆ ਗਿਆ । ਉਸਨੇ ਆਪਣੇ ਇਲਾਕੇ ਵਿਚ ਫ਼ੌਜੀ ਦੌਰੇ ਆਰੰਭ ਦਿੱਤੇ, ਜਿਸ ਕਰ ਕੇ ਸਿੱਖਾਂ ਦਾ ਉਸ ਇਲਾਕੇ ਵਿਚ ਫਿਰਨਾ ਔਖਾ ਹੋ ਗਿਆ ।

## ਬੰਦਾ ਸਿੰਘ ਦਾ ਕਲਾਨੌਰ 'ਤੇ ਧਾਵਾ

੧੭੧੫ ਈ: ਦੇ ਆਰੰਭ (ਫ਼ਰਵਰੀ) ਵਿਚ ਬੰਦਾ ਸਿੰਘ ਕੁਛ ਫ਼ੌਜ ਲੈ ਕੇ ਫਿਰ ਪਹਾੜਾਂ ਤੋਂ ਉੱਤਰ ਪਿਆ । ਸਭ ਤੋਂ ਪਹਿਲਾਂ ਉਹ ਕਲਾਨੌਰ

‡ ਡਾ: ਗੰਡਾ ਸਿੰਘ, ਬੰਦਾ ਸਿੰਘ ਬਹਾਦਰ, ਪੰਨਾ ੧੯੩ ।

ਵੱਲ ਵਧਿਆ। ਇਹ ਓਹਾ ਥਾਂ ਹੈ, ਜਿੱਥੇ ਅਕਬਰ ਨੇ ਬਾਦਸ਼ਾਹੀ ਤਾਜ ਪਹਿਨਿਆਂ ਸੀ। ਮੁਗ਼ਲ ਰਾਜ ਦੇ ਵਾਧੇ ਨਾਲ ਕਲਾਨੌਰ ਦੀ ਸ਼ਾਨ ਵਿਚ ਵੀ ਵਾਧਾ ਹੁੰਦਾ ਗਿਆ। ਸੰਦਰ ਹਵੇਲੀਆਂ, ਆਲੀਸ਼ਾਨ ਮਹੱਲ ਤੇ ਹਰੇ ਭਰੇ ਬਾਗ਼ਾਂ ਨੇ ਇਸ ਦੀ ਰੌਣਕ ਨੂੰ ਚਾਰ ਚੰਨ ਲਾ ਦਿੱਤੇ ਸਨ। ਇਹ ਉਸ ਵੇਲੇ ਧਨ ਪਾਤਰਾਂ ਦਾ ਸ਼ਹਿਰ ਸੀ। ਬੰਦਾ ਸਿੰਘ ਦਾ ਆਉਣਾ ਸੁਣ ਕੇ ਫ਼ੌਜਦਾਰ ਸੁਹਰਾਬ ਖ਼ਾਂ ਤੇ ਕਾਨੂੰਗੋ ਸੰਤੋਖ ਰਾਏ ਨੇ ਪੂਰੀ ਤਿਆਰੀ ਕਰ ਲਈ। ਇਸ ਵਿਚ ਮਗਰਲੇ ਦੇ ਭਰੱਾ ਅਨੋਖ ਰਾਏ ਨੇ ਬੜਾ ਹਿੱਸਾ ਲਿਆ। ਇਹ ਦੋਵੇਂ ਭਰੱਾ-ਪੁਰੀ ਖੱਤਰੀ-ਆਪਣੇ ਆਪ ਨੂੰ ਬੜੇ ਸੂਰਮੇ ਸਮਝਦੇ ਸਨ। ਇਹਨਾਂ ਤਿੰਨਾਂ ਨੇ ਇਲਾਕੇ ਵਿਚੋਂ ਚੋਖੀਆਂ ਵਾਹਰਾਂ ਕੱਠੀਆਂ ਕਰ ਲਈਆਂ ਤੇ ਲੱਗੇ ਸਿੰਘਾਂ ਦੀ ਉਡੀਕ ਕਰਨ। ਬੰਦਾ ਸਿੰਘ ਨੇ ਪੈਂਦਿਆਂ ਹੀ ਅਜਹਾ ਮਾਰੂ ਹੱਲਾ ਕੀਤਾ, ਕਿ ਵੈਰੀ ਦੀ ਸੁੱਧ ਬੁੱਧ ਮਾਰੀ ਗਈ। ਸ਼ਮ੍ਹਾਂ 'ਤੇ ਪਰ-ਵਾਨਿਆਂ ਵਾਂਗ ਆਪਣੇ ਸਾਥੀਆਂ ਨੂੰ ਸਿੱਖਾਂ ਦੀ ਤਲਵਾਰ ਦੀ ਭੇਟਾ ਹੁੰਦੇ ਵੇਖ ਕੇ ਸੁਹਰਾਬ ਖ਼ਾਂ, ਸੰਤੋਖ ਰਾਏ ਤੇ ਅਨੋਖ ਰਾਏ ਨੇ ਨੱਸ ਜਾਣ ਵਿਚ ਹੀ ਭਲਾਈ ਸਮਝੀ। ਉਹ ਤਿੰਨੇ ਤਾਂ ਨੱਸ ਗਏ, ਤੇ ਸ਼ਹਿਰ ਨੂੰ ਖ਼ਾਲਸੇ ਦੀ ਲੁੱਟ ਗੋਚਰਾ ਛੱਡ ਗਏ। ਸਿੰਘਾਂ ਨੇ ਏਥੋਂ ਮਨ ਮਰਜ਼ੀ ਦਾ ਧਨ ਲੁੱਟਿਆ। ਸਾਰੇ ਪਰਗਣੇ ਉੱਤੇ ਸਿੱਖਾਂ ਨੇ ਆਪਣਾ ਤਸੱਲਤ ਜਮੱਾ ਲਿਆ*।

## ਬਟਾਲੇ 'ਤੇ ਹਮਲਾ

ਫਿਰ ਸਿੰਘਾਂ ਨੇ ਬਟਾਲੇ ਦਾ ਧਿਆਨ ਧਰਿਆ। ਇਹ ਬਹੁਤ ਪੁਰਾਣਾ ਸ਼ਹਿਰ ਹੈ। ਕਹਿੰਦੇ ਹਨ, ਇਸ ਨੂੰ ਰਾਮਦੇਵ ਭੱਟੀ ਨੇ ਵਸਾਇਆ ਸੀ। ਰਿਆੜਕੀ ਦੇ ਉਪਜਾਊ ਇਲਾਕੇ ਦੇ ਵਿਚਕਾਰ ਹੋਣ ਕਰ ਕੇ ਇਹ ਬੜਾ ਰੌਣਕੀ ਸ਼ਹਿਰ ਬਣ ਗਿਆ। ਬੰਦਾ ਸਿੰਘ ਵੇਲੇ ਇਸ ਦੀ ਸ਼ਾਨ ਚੋਟੀ 'ਤੇ ਪੁੱਜੀ ਹੋਈ ਸੀ। ਪੱਛਮ ਵੱਲ ਠਠਿਆਰੀ ਦਰਵਾਜ਼ੇ ਤੋਂ ਦੱਖਣ ਦੀ ਬਾਹੀ ਨੂੰ ਸਾਰੇ ਬੁਖ਼ਾਰੀ ਸੱਯਦਾਂ ਦੇ ਘਰ ਸਨ। ਅੱਗੇ ਬੜੇ ਧਨੀ ਕਾਜ਼ੀਆਂ ਦਾ

---

* ਕਰਮ ਸਿੰਘ, ਬੰਦਾ ਬਹਾਦਰ, ਪੰਨਾ ੧੬੭; ਮੁਹੰਮਦ ਕਾਸਮ ਇਬਰਤ ਨਾਮਾ, ਪੰਨਾ ੪੧।

ਮਹੱਲਾ ਸੀ, ਜੋ ਹਾਥੀ ਦਰਵਾਜ਼ੇ (ਵੱਡੇ ਦਰਵਾਜ਼ੇ) ਤਕ ਚਲਾ ਗਿਆ ਸੀ। ਇਸ ਵਿਚ ਅਮੀਰਾਂ ਦੇ ਸੁੰਦਰ ਮਹਿਲ ਤੇ ਖੁੱਲ੍ਹੀਆਂ ਹਵੇਲੀਆਂ ਸਨ। ਕਾਜ਼ੀਆਂ ਦੀ ਹਵੇਲੀ ਤੇ ਮਸੀਤ ਦੋ ਉਘੀਆਂ ਥਾਂਵਾਂ ਸਨ। ਹਾਥੀ ਦਰਵਾਜ਼ੇ ਤੋਂ ਅੱਚਲੀ ਤੇ ਉਸ ਤੋਂ ਅੱਗੇ ਮੀਂਏਂ ਕਾ ਦਰਵਾਜ਼ਾ ਹੈ। ਇਸੇ ਦਰਵਾਜ਼ੇ ਦੇ ਅੰਦਰ ਮੁਹੰਮਦ ਫ਼ਾਜ਼ਲ ਕਾਦਰੀ ਦੀ ਗੱਦੀ ਤੇ ਮਦਰਸਾ ਸੀ। ਉਸ ਸਮੇਂ ਉਹ ਆਪ ਜਿਉਂਦਾ ਸੀ*।

ਅੱਚਲੀ ਤੇ ਹਾਥੀ ਦਰਵਾਜ਼ੇ ਦੇ ਵਿਚਕਾਰ ਕਸਾਬਖ਼ਾਨਾ ਸੀ, ਜਿੱਥੇ ਰੋਜ਼ ਕੋਟੀ ਗਊਆਂ ਹਲਾਲ ਹੁੰਦੀਆਂ ਸਨ। ਸ਼ਹਿਰ ਵਿਚ ਫ਼ੌਜਦਾਰ ਵਾਸਤੇ ਇਕ ਪੱਕਾ ਕਿਲ੍ਹਾ ਵੀ ਸੀ। ਉਸ ਵੇਲੇ ਫ਼ੌਜਦਾਰ ਸ਼ੇਖ ਮੁਹੰਮਦ ਦਾਇਮ (ਭਰੋਵਾਲ ਦੇ ਰਹਿਣ ਵਾਲਾ) ਸੀ। ਸਿੰਘਾਂ ਦਾ ਆਉਣਾ ਸੁਣ ਕੇ ਬਹੁਤ ਸਾਰੇ ਲੋਕ ਸ਼ਹਿਰ ਛਡ ਕੇ ਨੱਸ ਗਏ। ਮੁਹੰਮਦ ਫ਼ਾਜ਼ਲ ਕਾਦਰੀ ਵੀ ਸਣੇ ਦਰਵੇਸ਼ਾਂ ਤੇ ਬਾਕੀ ਸੰਬੰਧੀਆਂ ਦੇ ਭੱਜ ਕੇ ਸੁਲਤਾਨਪੁਰ ਦੁਆਬੇ ਵਿਚ ਜਾ ਵੜਿਆ। ਸ਼ੇਖ ਅਹਿਮਦ (ਪਰਸਿੱਧ ਨਾਮ ਸ਼ੈਖ਼ੁਲ ਹਿੰਦ) ਬੜਾ ਚਲਦਾ ਆਦਮੀ ਸੀ। ਉਹਨੇ ਕੁਛ ਲੋਕਾਂ ਨੂੰ ਵੰਗਾਰ ਕੇ ਲੜਾਈ ਵਾਸਤੇ ਤਿਆਰ ਕਰ ਲਿਆ। ਲੋਕਾਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰ ਲਏ, ਤੇ ਅੰਦਰ ਆਪਣੇ ਵੱਲੋਂ ਪੂਰੀ ਤਿਆਰੀ ਕਰ ਲਈ। ਸ਼ੈਖ਼ੁਲ ਹਿੰਦ ਤੇ ਫ਼ੌਜਦਾਰ ਮੁਹੰਮਦ ਦਾਇਮ ਆਪਣੇ ਆਦਮੀ ਲੈ ਕੇ ਸਿੱਖਾਂ ਦੇ ਟਾਕਰੇ ਵਾਸਤੇ ਹਾਥੀ ਦਰਵਾਜ਼ਿਓਂ ਬਾਹਰ ਨਿਕਲੇ।

ਬੰਦਾ ਸਿੰਘ ਕਲਾਨੌਰ ਤੋਂ ਚੱਲ ਕੇ ਰਾਤ ਅੱਚਲ ਆ ਟਿਕਿਆ, ਤੇ ਅਗਲੇ ਦਿਨ ਸਵੇਰੇ ਸ਼ੇਰ ਵਾਂਗ ਭਬਕ ਕੇ ਬਟਾਲੇ 'ਤੇ ਜਾ ਪਿਆ। ਫ਼ੌਜਦਾਰ ਤੇ ਸ਼ੈਖ਼ੁਲ ਹਿੰਦ ਨੇ ਅੱਗੋਂ ਚੰਗਾ ਟਾਕਰਾ ਕੀਤਾ। ਥੋਹੜਾ ਚਿਰ ਬੜੀ ਲਹੂ ਡੋਹਲ੍ਹਵੀਂ ਲੜਾਈ ਹੋਈ। ਜਿਸ ਵੇਲੇ ਸਿੱਖ ਆਪਣੀ ਆਈ 'ਤੇ ਆ ਗਏ,

* ਸ: ਕਰਮ ਸਿੰਘ, ਬੰਦਾ ਬਹਾਦਰ, ਪੰਨਾ ੧੬੮।

ਉਸ ਵੇਲੇ ਵੈਰੀ ਅੱਗੇ ਖਲੋ ਨਾ ਸੱਕੇ। ਸ਼ੇਖ਼ੁਲ ਹਿੰਦ† ਮਾਰਿਆ ਗਿਆ ਤੇ ਫ਼ੌਜਦਾਰ ਨੱਸ ਕੇ ਬਰ੍ਹੰਵਾਲ ਜਾ ਵੜਿਆ। ਪਿੱਛੇ ਜਿਹੜੇ ਰਹੇ, ਕੁਛ ਸਿੱਖ ਦੀ ਭੇਟਾ ਹੋ ਗਏ ਤੇ ਕੁਛ ਜਾਨਾਂ ਬਚਾ ਕੇ ਨੱਸ ਗਏ। ਸ਼ਹਿਰ ਦੇ ਦਰਵਾਜ਼ੇ ਤੋੜ ਕੇ ਸਿੰਘ ਅੰਦਰ ਜਾ ਵੜੇ। ਸਭ ਤੋਂ ਪਹਿਲਾਂ ਅੱਗੇ ਕਾਜ਼ੀ ਅਬਦੁਲ ਹੱਕ ਦਾ ਮਹੱਲਾ ਆਇਆ। ਏਥੇ ਬੜੇ ਨਾਮਵਰ ਅਮੀਰਾਂ ਦੇ ਘਰ ਸਨ। ਸਾਰਾ ਮਹੱਲਾ ਲੁੱਟਿਆ ਤੇ ਸਾੜਿਆ‡ ਗਿਆ। ਮੁਹੰਮਦ ਫ਼ਾਜ਼ਲ ਕਾਦਰੀ ਦਾ ਮਦਰਸਾ, ਕਾਜ਼ੀਆ ਦੀ ਹਵੇਲੀ ਤੇ ਕਸਾਈਆਂ ਦੇ ਘਰ ਚੰਗੀ ਤਰ੍ਹਾਂ ਅਗਨ-ਭੇਟ ਕੀਤੇ ਗਏ। ਮੁੱਕਦੀ ਗੱਲ, ਸ਼ਹਿਰ ਅਜੇਹਾ ਲੁੱਟਿਆ, ਕਿ ਫਿਰ ਉਸ ਤਰ੍ਹਾਂ ਕਦੇ ਨਹੀਂ ਵੱਸਿਆ। ਕੁਛ ਵਸਨੀਕ ਮਾਰੇ ਗਏ ਤੇ ਕੁਛ ਨੱਸ ਕੇ ਲਾਹੌਰ ਜਾਂ ਚੰਬ ਦਸੂਹੇ ਦੀਆਂ ਪਹਾੜੀਆਂ ਵਿਚ ਜਾ ਵੱਸੇ।

ਇਕ ਵਾਰ ਫਿਰ ਸਾਰੀ ਰਿਆੜਕੀ ਤੇ ਅੱਧੇ ਮਾਝੇ ਤਕ ਸਿੰਘਾਂ ਦਾ ਬੋਲ ਬਾਲਾ ਹੋ ਗਿਆ। ਸਰਕਾਰੀ ਠਾਣੇ ਉਠਾ ਕੇ ਉਹਨਾਂ ਆਪਣੇ ਹਾਕਮ ਥਾਂ ਥਾਂ ਨੀਯਤ ਕਰ ਦਿਤੇ।

ਇਹ ਸਾਰੀਆਂ ਖ਼ਬਰਾਂ ਦਿੱਲੀ ਵਿਚ ਬਾਦਸ਼ਾਹ ਤਕ ਵੀ ਪੁੱਜ ਗਈਆਂ।

---

† ਸ਼ੇਖ਼ੁਲ ਹਿੰਦ ਦੇ ਆਦਮੀ ਉਸਦੀ ਲੋਥ ਵਜ਼ੀਰਾਬਾਦ ਲੈ ਗਏ, ਤੇ ਸ਼ਹਿਰੋਂ ਦੋ ਕੋਹ ਬਾਹਰ ਜਾ ਦਫ਼ਨਾਈ। ਓਥੇ ਅਜਕਲ੍ਹ ਪਿੰਡ ਕੋਟਲਾ ਸ਼ੇਖ਼ੁਲ ਹਿੰਦ ਵਸਦਾ ਹੈ, ਤੇ ਓਥੇ ਹੀ ਸ਼ੇਖ਼ੁਲ ਹਿੰਦ ਦੀ ਔਲਾਦ ਰਹਿੰਦੀ ਹੈ।

‡ ਮੈਕਗ੍ਰੇਗਰ, ਪੰਨਾ ੧੦੯। ਅਹਿਮਦ ਸ਼ਾਹ ਬਟਾਲੀਆ, ਜ਼ਿਕਰਿ-ਗੁਰੂਆਂ, ਪੰਨਾ ੧੨।

# ਛੇਵਾਂ ਕਾਂਡ

## ਬੰਦਾ ਸਿੰਘ ਦੀ ਗ੍ਰਿਫ਼ਤਾਰੀ ਦਾ ਹੁਕਮ

ਸਿੱਖਾਂ ਦੀ ਇਸ ਚੜ੍ਹਦੀ ਕਲਾ ਨੇ ਮੁਗ਼ਲ ਸ਼ਾਹੀ ਨੂੰ ਫਿਰ ਜੜ੍ਹਾਂ ਤਕ ਕੰਬਾਂ ਦਿਤਾ। ਫ਼ਰਖ਼ਸੀਅਰ ਹਰ ਮੁੱਲ ਉੱਤੇ ਇਸ ਗੜ-ਬੜ ਨੂੰ ਦਬਾਉਣਾ ਚਾਹੁੰਦਾ ਸੀ। ਉਸਨੇ ਅਬਦੁੱਸਮੱਦ ਖ਼ਾਂ ਦਲੇਰ-ਜੰਗ ਗਵਰਨਰ ਲਾਹੌਰ ਨੂੰ ਸਖ਼ਤ ਹੁਕਮ ਲਿਖਿਆ, ਕਿ ਬੰਦਾ ਸਿੰਘ ਨੂੰ ਛੇਤੀ ਗ੍ਰਿਫ਼ਤਾਰ ਕਰੇ। ੨੦ ਮਾਰਚ, ੧੭੧੫ ਈ: ਨੂੰ ਬਾਦਸ਼ਾਹ ਨੇ (ਇਤਮਾਦੁੱਦੌਲਾ ਮੁਹੰਮਦ ਅਮੀਨ ਖ਼ਾਂ ਦੇ ਪੁੱਤਰ) ਕਮਰੁੱਦੀਨ ਖ਼ਾਂ, ਅਫ਼ਰਾਸੱਯਾਬ ਖ਼ਾਂ, ਮੁਜ਼ੱਫ਼ਰ ਖ਼ਾਂ, ਰਾਜਾ ਉਦੈ ਸਿੰਘ ਬੁੰਦੇਲੀਆ, ਰਾਜਾ ਗੋਪਾਲ ਸਿੰਘ ਭਦੌੜਿਆ ਤੇ ਹੋਰ ਕੇਈ ਹਿੰਦੂ ਤੇ ਮੁਸਲਮਾਨ ਅਮੀਰਾਂ ਨੂੰ ਹੁਕਮ ਦਿਤਾ, ਕਿ ਉਹ ਆਪ ਆਪਣੀਆਂ ਫ਼ੌਜਾਂ ਲੈ ਕੇ ਦਲੇਰ-ਜੰਗ ਦੀ ਮਦਦ ਵਾਸਤੇ ਜਾਣ। ਪੰਜਾਬ ਦੇ ਸਭ ਜਗੀਰਦਾਰਾ ਤੇ ਫ਼ੌਜਦਾਰਾਂ ਨੂੰ ਵੀ ਏਸੇ ਹੁਕਮ ਦੇ ਪਰਵਾਨੇ ਪੁੱਜੇ। ਸ਼ਾਹੀ ਹੁਕਮ ਪੁੱਜਦਿਆਂ ਹੀ ਮਿਰਜ਼ਾ ਅਹਿਮਦ ਖ਼ਾਨ ਫ਼ੌਜਦਾਰ ਗੁਜਰਾਤ, ਇਰਾਦਤਮੰਦ ਖ਼ਾਂ ਫ਼ੌਜਦਾਰ ਏਮਨਾਬਾਦ, ਨੂਰ ਮੁਹੰਮਦ ਖ਼ਾਂ ਫ਼ੌਜਦਾਰ ਔਰੰਗਾਬਾਦ ਤੇ ਪਸਰੂਰ, ਸ਼ੇਖ਼ ਮੁਹੰਮਦ ਦਾਇਮ ਫ਼ੌਜਦਾਰ ਬਟਾਲਾ, ਸੱਯਦ ਹਫ਼ੀਜ਼ ਅਲੀ ਖ਼ਾਂ ਫ਼ੌਜਦਾਰ ਹੈਬਤਪੁਰ ਪੱਟੀ, ਸੁਹਰਾਬ ਖ਼ਾਂ ਫ਼ੌਜਦਾਰ ਕਲਾਨੌਰ, ਰਾਜਾ ਭੀਮ ਸਿੰਘ ਕਟੋਚੀਆ ਤੇ (ਰਾਜਾ ਧਰੁਬ ਦੇਵ ਦਾ ਪੁੱਤਰ) ਹਰੀਦੇਵ ਆਪਣੀਆਂ ਆਪਣੀਆਂ ਫ਼ੌਜਾਂ ਲੈ ਕੇ ਲਾਹੌਰ ਆ ਪੁੱਜੇ। ਲਾਹੌਰ ਦੇ ਨਾਇਬ ਸੂਬੇਦਾਰ ਆਰਫ਼ ਬੇਗ ਖ਼ਾਂ ਨੇ ਸ਼ਹਿਰੋਂ ਬਾਹਰ ਸ਼ਾਹ ਗੰਜ ਕੋਲ ਡੇਰਾ ਲਾ ਦਿਤਾ, ਤੇ ਹਜ਼ਾਰਾਂ ਦੀ ਗਿਣਤੀ ਵਿਚ ਨਵੀਂ ਫ਼ੌਜ ਭਰਤੀ ਕਰ ਲਈ। ਏਨੇ ਨੂੰ ਲੱਖੀ ਜੰਗਲ ਦੇ ਭੱਟੀਆਂ ਵੱਲੋਂ ਵਿਹਲਾ ਹੋ ਕੇ ਦਲੇਰ ਜੰਗ ਵੀ ਲਾਹੌਰ ਆ ਗਿਆ। ਏਨੀ ਫ਼ੌਜੀ ਤਿਆਰੀ ਕਰ ਕੇ ਉਹ ਬੰਦਾ ਸਿੰਘ ਨਾਲ ਲੜਨ ਵਾਸਤੇ ਤੁਰਿਆ।

ਬੰਦਾ ਸਿੰਘ ਨੂੰ ਵੀ ਇਹ ਖ਼ਬਰਾਂ ਪੁੱਜ ਰਹੀਆਂ ਸਨ। ਉਸ ਕੋਲ

ਏਨੀ ਫ਼ੌਜ ਨਹੀਂ ਸੀ, ਜਿਸ ਨਾਲ ਉਹ ਬੇਅੰਤ ਸ਼ਾਹੀ ਸੈਨਾ ਦਾ ਟਾਕਰਾ ਕਰ ਸਕੇ। ਸੋ ਉਸ ਨੇ ਕੋਟ ਮਿਰਜ਼ਾ ਜਾਨ ਦੇ ਕੋਲ ਕੱਚਾ ਕਿਲ੍ਹਾ ਬਨਾਉਣ ਦਾ ਹੁਕਮ ਦਿਤਾ। ਕਿਲ੍ਹਾ ਅਜੇ ਤਿਆਰ ਨਹੀਂ ਸੀ ਹੋਇਆ, ਜਾਂ ਸ਼ਾਹੀ ਸੈਨਾ ਅੱਪੜ ਪਈ। ਲਸ਼ਕਰ ਦਾ ਪਰਧਾਨ ਸੈਨਾਪਤੀ ਅਬਦੁੱਸਮੱਦ ਖ਼ਾਂ ਦਲੇਰੇ ਜੰਗ ਗਵਰਨਰ ਲਾਹੌਰ ਸੀ, ਤੇ ਉਸਦਾ ਨਾਇਬ ਆਰਫ਼ ਬੇਗ। ਕੋਟ ਮਿਰਜ਼ਾ ਜਾਨ, ਕਲਾਨੌਰ ਤੇ ਬਟਾਲੇ ਦੇ ਵਿਚਕਾਰ ਸੀ। ਬੰਦਾ ਸਿੰਘ ਨੇ ਇਹ ਥਾਂ ਇਸ ਵਾਸਤੇ ਚੁਣਿਆਂ ਸੀ, ਕਿ ਜੇ ਖ਼ਾਲਸੇ ਦੀ ਜਿੱਤ ਹੋਵੇ, ਤਾਂ ਵੈਰੀ ਦੀ ਫ਼ੌਜ ਇਹਨਾਂ ਸ਼ਹਿਰਾਂ ਵਿਚ ਆਸਰਾ ਨਾ ਲੈ ਸਕੇ, ਤਾਕਿ ਸਿੰਘ ਉਸਨੂੰ ਚੰਗੀ ਤਰ੍ਹਾਂ ਲੁੱਟ ਸਕਣ, ਤੇ ਵੈਰੀ ਦੀ ਤਾਕਤ ਵਧ ਜਾਵੇ, ਤਾਂ ਸਾਡੇ ਪਹਾੜਾਂ ਦੇ ਰਾਹ ਵਿਚ ਇਹ ਰੋਕ ਨਾ ਪਾ ਸਕਣ।

## ਸ਼ਾਹੀ ਫ਼ੌਜ ਨਾਲ ਪੀਰ ਫ਼ਕੀਰ

ਸ਼ਾਹੀ ਜਰਨੈਲਾਂ ਉੱਤੇ ਬੰਦਾ ਸਿੰਘ ਦਾ ਏਨਾ ਡਰ ਪਿਆ ਹੋਇਆ ਸੀ, ਕਿ ਉਹ ਆਪਣੀ ਰਾਖੀ ਵਾਸਤੇ ਫ਼ੌਜਾਂ ਦੇ ਨਾਲ ਪੀਰ ਫ਼ਕੀਰ ਰੱਖਣੇ ਵੀ ਜ਼ਰੂਰੀ ਸਮਝਦੇ ਸਨ। ਫ਼ੌਜ ਨਾਲ ਅਨੇਕਾਂ ਕਾਜ਼ੀ ਮੁੱਲਾਂ ਤੇ ਫ਼ਕੀਰ ਸਨ, ਜੋ ਹਰ ਵੇਲੇ ਬਾਦਸ਼ਾਹ ਦੀ ਜਿੱਤ ਤੇ ਜਰਨੈਲਾਂ ਦੀ ਰੱਖਿਆ ਵਾਸਤੇ ਕਲਾਮਾਂ ਪੜ੍ਹਦੇ ਰਹਿੰਦੇ ਸਨ*। ਕਈ ਵਾਰ ਤਾਂ ਅਜੇਹੇ ਫ਼ਕੀਰਾਂ ਨੂੰ ਹੀ ਅੱਗੇ ਲਾ ਕੇ ਫ਼ੌਜ ਤੁਰਦੀ ਸੀ, ਤੇ ਉਹ ਵਿਚਾਰੇ ਸਿੰਘਾਂ ਤੋਂ ਡਰਦੇ ਸਗੋਂ ਉੱਚੀ ਉੱਚੀ ਕਲਾਮਾਂ ਪੜ੍ਹਦੇ ਸਨ।

## ਪਹਿਲੀ ਮੁੱਠ-ਭੇੜ

ਦਲੇਰੇ ਜੰਗ ਨੇ ਜਾਂਦਿਆਂ ਹੀ ਹੱਲਾ ਬੋਲ ਦਿਤਾ। ਅੱਗੋਂ ਬੰਦਾ ਸਿੰਘ ਨੇ ਅਜੇਹੀ ਦਲੇਰੀ ਨਾਲ ਟਾਕਰਾ ਕੀਤਾ, ਕਿ ਸ਼ਾਹੀ ਸੈਨਾ ਘਬਰਾ ਗਈ। ਇਕ ਪਾਸੇ ਤਨਖ਼ਾਹ ਜਾਂ ਇਨਾਮ ਦੇ ਲਾਲਚ ਵਿਚ ਜਾਨਾਂ ਬਚਾ ਕੇ ਲੜਨ ਵਾਲੇ ਤੇ ਇਕ ਪਾਸੇ ਮੌਤ ਨੂੰ ਲਾੜੀ ਸਮਝ ਕੇ ਮਰਨ ਵਾਲੇ ਯੋਧੇ, ਉਹਨਾਂ ਦਾ ਟਾਕਰਾ ਕੀ ਆਹੰਦਾ ਸੀ ? ਪੈਂਦੀ ਸੱਟੇ ਸਿੰਘਾਂ ਨੇ ਸ਼ਾਹੀ ਸੈਨਾਂ ਦੇ ਪੈਰ ਹਿਲਾ ਦਿਤੇ। ਸ਼ਾਹੀ ਜਰਨੈਲਾਂ ਨੇ ਆਪਣੀ ਹਾਰ ਹੁੰਦੀ ਵੇਖੀ, ਤਾਂ

* ਰਤਨ ਸਿੰਘ ਭੰਗੂ, ਪੰਨਾ ੧੨੫।

ਫ਼ੌਜ ਨੂੰ ਤਾਹਨੇ ਮਿਹਣੇ ਦੇ ਕੇ ਨੱਸਣੋਂ ਰੋਕਿਆ, ਤੇ ਚੁਫੇਰਿਓਂ ਹਮਲਾ ਕਰ ਦਿਤਾ। ਵੈਰੀ ਦੀ ਫ਼ੌਜ ਆਪਣੇ ਨਾਲੋਂ ਕਈ ਗੁਣਾਂ ਵਧੇਰੇ ਵੇਖ ਕੇ ਸਿੱਖ ਜਰਨੈਲ ਨੇ ਹੌਲੀ ਹੌਲੀ ਪਿਛਾਂਹ ਹਟਣਾ ਸ਼ੁਰੂ ਕੀਤਾ। ਸਿੱਖ ਇਸ ਬਹਾਦਰੀ ਤੇ ਚਾਤਰੀ ਨਾਲ ਪਿੱਛੇ ਹਟੇ, ਕਿ ਵੈਰੀ ਅੱਗੇ ਵਧ ਕੇ ਗਲ ਨਾ ਪੈ ਸਕੇ। ਅੰਤ ਸਿੰਘਾਂ ਨੇ ਗੁਰਦਾਸ ਨੰਗਲ ਦੀ ਗੜ੍ਹੀ 'ਚ ਜਾ ਟਿਕਾਣਾ ਕੀਤਾ।

ਗੁਰਦਾਸ ਨੰਗਲ ਦੀ ਗੜ੍ਹੀ (ਜਾਂ ਹਵੇਲੀ) ਇਕ ਪੁਰਾਣੇ ਥੇਹ ਉਤੇ ਸੀ, ਜਿਸਨੂੰ ਬਾਬੇ ਬੰਦੇ ਵਾਲਾ ਥੇਹ ਆਖਦੇ ਹਨ। ਇਹ ਵਰਤਮਾਨ ਗੁਰਦਾਸ ਨੰਗਲ ਤੋਂ ਇਕ ਮੀਲ ਦੱਖਣ ਵੱਲ ਤੇ ਗੁਰਦਾਸਪੁਰ ਸ਼ਹਿਰ ਤੋਂ ਚਾਰ ਮੀਲ ਲਹਿੰਦੇ ਵੱਲ ਹੈ। ਏਥੇ ਕੋਈ ਬਾਕਾਇਦਾ ਕਿਲ੍ਹਾ ਨਹੀਂ ਸੀ। ਪਿੰਡੋਂ ਬਾਹਰ ਭਾਈ ਦੁਨੀ ਚੰਦ ਦੀ ਖੁੱਲ੍ਹੀ ਹਵੇਲੀ ਸੀ, ਜਿਸ ਵਿਚ ਸਿੰਘ ਆ ਲੁਕੇ।

ਸਿੰਘਾਂ ਨੇ ਉਦਾਲੇ ਦੀ ਖਾਈ ਡੂੰਘੀ ਕਰ ਕੇ ਸ਼ਾਹੀ ਨਹਿਰ ਦੇ ਨੇੜੇ ਦੀ ਨਦੀ ਤੋੜ ਕੇ ਉਸ ਵਿਚ ਪਾਣੀ ਭਰ ਲਿਆ। ਇਸ ਤਰ੍ਹਾਂ ਬਾਹਰੋਂ ਆਦਮੀ ਜਾਂ ਘੋੜਾ ਸੌਖਾ ਗੜ੍ਹੀ ਤਕ ਨਹੀਂ ਸੀ ਪਹੁੰਚ ਸਕਦਾ*।

## ਕਿਲ੍ਹ ਗੁਰਦਾਸ ਨੰਗਲ ਨੂੰ ਘੇਰਾ

੧੭ ਅਪ੍ਰੈਲ, ੧੭੧੫ ਈ; ਨੂੰ ਦਿੱਲੀ ਖ਼ਬਰ ਪੁੱਜੀ, ਕਿ ਦਲੇਰੇ ਜੰਗ ਸਿੱਖਾਂ ਦੇ ਮਗਰ ਗੁਰਦਾਸ ਨੰਗਲ ਪੁੱਜ ਗਿਆ ਹੈ। ਦਿੱਲੀਓਂ ਸ਼ਾਹੀ ਹੁਕਮ ਆਇਆ, ਕਿ ਬੰਦਾ ਸਿੰਘ ਜਿਉਂਦਾ ਜਾਂ ਮੋਇਆ ਛੇਤੀ ਪੇਸ਼ ਕਰੋ। ਦਲੇਰੇ ਜੰਗ ਨੇ ਗੁਰਦਾਸ ਨੰਗਲ ਦੀ ਗੜ੍ਹੀ ਨੂੰ ਘੇਰਾ ਪਾ ਲਿਆ। ਜਿਹੜੇ ਸਿੱਖ ਬਾਹਰ ਪਿੰਡਾਂ ਵਿਚ ਦਾਣਾ ਪੱਠਾ ਲੈਣ ਗਏ ਹੋਏ ਸਨ, ਉਹ ਸ਼ਾਹੀ ਸੈਨਾ ਦੇ ਕਾਬੂ ਆ ਗਏ ਤੇ ਬੜੀ ਬੇਰਹਿਮੀ ਨਾਲ ਕਤਲ ਕਰ ਦਿਤੇ ਗਏ। ਹੁਣ ਦਲੇਰੇ ਜੰਗ ਲੱਗਾ ਗੜ੍ਹੀ ਉਤੇ ਹੱਲੇ ਕਰਾਉਣ। ਜਿੰਨੇ ਜੋਸ਼ ਨਾਲ ਸ਼ਾਹੀ ਸੈਨਾ ਹੱਲਾ ਕਰਦੀ, ਓਦੋਂ ਦੂਣੇ ਜੋਸ਼ ਨਾਲ ਅੱਗੋਂ ਸਿੰਘ ਟਾਕਰਾ ਕਰਦੇ। ਵੈਰੀਦਲਨੂੰ ਹਰ ਵਾਰ ਲੋਹੇ ਦੀ ਕੰਧ ਨਾਲ ਟਕਰਾ ਕੇ ਵਾਪਸ ਮੁੜਨਾ ਪੈਂਦਾ। ਬਾਹਰੋਂ ਤੋਪਾਂ ਕਿਲ੍ਹੇ 'ਤੇ ਕਹਿਰ ਦੀ ਅੱਗ ਵਸਾਉਂਦੀਆਂ ਤੇ ਅੰਦਰੋਂ ਸਿੱਖਾਂ

---

* ਮੁਹੰਮਦ ਕਾਸਮ, ਇਬਰਤ ਨਾਮਾ, ਪੰਨਾ ੪੨। ਕਾਸਮ ਆਰਫ਼ਬੇਗ ਦਾ ਨੌਕਰ ਸੀ, ਤੇ ਗੁਰਦਾਸ ਨੰਗਲ ਦੇ ਘੇਰੇ ਸਮੇਂ ਸ਼ਾਹੀ ਸੈਨਾ ਦੇ ਨਾਲ ਸੀ।

ਦੇ ਤੀਰ ਤੇ ਗੋਲੀਆਂ ਬਾਹਰ ਖਲੇ ਟਿੱਡੀ ਦਲ ਨੂੰ ਵਿੰਨ੍ਹਦੇ ਜਾਂਦੇ। ਦਲੇਰੇ ਜੰਗ ਤੇ ਜ਼ਕਰੀਆ ਖ਼ਾਂ –ਪਿਉ ਪੁੱਤਰ—ਹੱਲੇ ਕਰ ਕਰ ਹਾਰ ਗਏ, ਪਰ ਲਾਭ ਕੋਈ ਨਾ ਹੁੰਦਾ ਵੇਖਿਆ, ਤਾਂ ਉਹਨਾਂ ਘੇਰੇ ਵਿਚ ਭੁੱਖੇ ਮਾਰ ਕੇ ਸਿੰਘਾਂ ਨੂੰ ਕਾਬੂ ਕਰਨ ਦੀ ਸੋਚੀ। ਚੋਹੀਂ ਪਾਸੀਂ ਪੂਰਨ ਤੌਰ 'ਤੇ ਘੇਰਾ ਘੱਤਿਆ ਗਿਆ। ਇਕ ਬਾਹੀ ਅਬਦੁੱਸਮੱਦ ਖ਼ਾਂ ਦਲੇਰੇ ਜੰਗ ਆਪ, ਦੂਜੀ ਬਾਹੀ ਉਸਦਾ ਪੁੱਤਰ ਜ਼ਕਰੀਆ ਖ਼ਾਂ, ਤਿੱਜੇ ਪਾਸੇ ਕਮਰੁੱਦੀਨ ਖ਼ਾਂ ਤੇ ਚੌਥੇ ਪਾਸੇ ਬਾਕੀ ਫ਼ੌਜਦਾਰ ਤੇ ਜ਼ਿਮੀਂਦਾਰ ਸਨ।

## ਸਿੰਘਾਂ ਨੇ ਛਾਪੇ ਮਾਰਨੇ

ਹੁਣ ਬਾਹਰੋਂ ਇਕ ਦਾਣਾ ਵੀ ਅੰਦਰ ਨਹੀਂ ਪਹੁੰਚ ਸਕਦਾ ਸੀ। ਸਿੰਘਾਂ ਦੇ ਭੁੱਖ ਦੀ ਬੜੀ ਮੁਸ਼ਕਲ ਬਣੀ। ਪਰ ਉਹਨਾਂ ਮਰਦਾਂ ਨੇ ਹੌਸਲਾ ਨਾ ਹਾਰਿਆ। ਚਾਲੀ ਪੰਜਾਹ ਸਿੰਘਾਂ ਦਾ ਜਥਾ ਬਾਹਰ ਨਿਕਲ ਕੇ ਵੈਰੀ ਉੱਤੇ ਛਾਪਾ ਮਾਰਦਾ ਤੇ ਕੱਟ ਵੱਢ ਲੁੱਟ ਮਾਰ ਕਰ ਕੇ, ਜੋ ਹੱਥ ਲਗਦਾ, ਲੈ ਕੇ ਫਿਰ ਕਿਲ੍ਹੇ ਵਿਚ ਜਾ ਵੜਦਾ। ਇਹਨਾਂ ਮਾਰਾਂ ਨੇ ਵੈਰੀ ਦੀ ਨੱਕ ਜਾਨ ਲੈ ਆਂਦੀ। ਉਹ ਗ਼ੁੱਸਾ ਖਾ ਕੇ ਕਿਲ੍ਹੇ 'ਤੇ ਅੰਧਾ-ਧੁੰਦ ਤੋਪਾਂ ਦਾਗ਼ਦੇ, ਪਰ ਸਿੰਘਾਂ ਦਾ ਕੁਛ ਵਿਗਾੜ ਨਾ ਸਕਦੇ। ਉਹ 'ਦੂਖ ਵਿਚਿ ਸੂਖੁ ਮਨਾਈ' ਦੇ ਆਸ਼ਕ ਸਗੋਂ ਅੰਦਰੋਂ ਉੱਚੀ ਉੱਚੀ ਜੈਕਾਰੇ ਛੱਡ ਕੇ ਵੈਰੀ ਦਾ ਦਿਲ ਹਿਲਾਉਂਦੇ। ਸ਼ਾਹੀ ਜਰਨੈਲ ਰੋਜ਼ ਦੁਆਵਾਂ ਕਰਦੇ, ਕਿ ਯਾ ਅੱਲਾਹ! ਇਹ ਬਲੱਾ ਕਿਵੇਂ ਮਗਰੋਂ ਲਾਹ, ਹੋਰ ਨਹੀਂ, ਤਾਂ ਲੋਹਗੜ੍ਹ ਵਾਂਗ ਇਹ ਕਿਲ੍ਹੇ ਵਿਚੋਂ ਕਿਧਰੇ ਨਿਕਲ ਹੀ ਜਾਏ, ਤੇ ਸਾਡੀ ਖ਼ਲਾਸੀ ਹੋਵੇ।

ਸਿੰਘਾਂ ਦਾ ਰਾਸ਼ਨ ਘਟ ਰਿਹਾ ਸੀ ਤੇ ਵੈਰੀ ਦਲ ਦਾ ਹੌਸਲਾ। ਦਲੇਰੇ-ਜੰਗ ਇਕ ਤਰਾਂ ਜਿੱਤ ਦੀ ਆਸ ਲਾਹ ਬੈਠਾ ਸੀ। ਹੁਣ ਤਾਂ ਏਹਾ ਸੋਚ ਬਾਕੀ ਸੀ, ਕਿ ਅੰਤ ਛੁਟਕਾਰਾ ਕਿਵੇਂ ਹੋਵੇ। ਏਧਰੋਂ ਬੰਦਾ ਸਿੰਘ ਮੌਤ ਦਾ ਫ਼ਰਿਸ਼ਤਾ ਨਜ਼ਰ ਆਉਂਦਾ ਸੀ, ਤੇ ਓਧਰੋਂ ਬਾਦਸ਼ਾਹ ਦਾ ਡਰ ਪ੍ਰਾਣ ਖ਼ੁਸ਼ਕ ਕਰ ਰਿਹਾ ਸੀ, ਲੋਕਾਂ ਦੀ ਬਦਨਾਮੀ ਵਾਧੇ ਦੀ। ਉਸਨੇ ਸਿੰਘਾਂ ਉੱਤੇ ਹਮਲੇ ਕਰਨ ਦੀ ਥਾਂ, ਉਦਾਲੇ ਘੇਰੇ ਦੀ ਪਕਿਆਈ ਦਾ ਹੁਕਮ ਦਿਤਾ। ਜ਼ਰਾ ਹੋਰ ਕਿਲ੍ਹੇ ਦੇ ਨੇੜੇ ਹੋ ਕੇ ਸ਼ਾਹੀ ਸੈਨਾ ਨੇ ਤੰਬੂ ਲਾ ਲਏ। ਚੁਫੇਰੇ

ਤੰਬੂ ਨਾਲ ਤੰਬੂ ਜੋੜ ਕੇ ਲਾਇਆ ਹੋਇਆ ਸੀ, ਤੇ ਉਹਨਾਂ ਦੇ ਅੱਗੇ ਰੱਸਿਆਂ ਦੀ ਵਾੜ ਕੀਤੀ ਹੋਈ ਸੀ। ਇਕ ਚੱਪਾ ਥਾਂ ਵੀ ਰਾਹ ਵਜੋਂ ਖ਼ਾਲੀ ਨਹੀਂ ਸੀ, ਜਿੱਥੇ ਤੰਬੂ, ਰੱਸੇ ਤੇ ਪਹਿਰੇਦਾਰ ਨਾ ਹੋਣ। ਸਿੰਘਾਂ ਵਾਸਤੇ ਅੱਗੇ ਨਾਲੋਂ ਔਕੜ ਵਧ ਗਈ, ਪਰ ਉਹਨਾਂ ਨੇ ਦਿਲ ਨਾ ਢਾਹੇ। ਬਾਬਾ ਬਿਨੋਦ ਸਿੰਘ ਭੇਸ ਬਦਲ ਕੇ ਬਾਹਰ ਜਾਂਦਾ, ਤੇ ਸ਼ਾਹੀ ਸੈਨਾ ਦੇ ਬਜ਼ਾਰ ਵਿਚੋਂ ਜ਼ਰਾ ਵਧੇਰ ਪੈਸੇ ਦੇ ਕੇ ਮਿਠਿਆਈ ਆਦਿ ਚੀਜ਼ਾਂ ਖ਼ਰੀਦ ਲੈ ਆਉਂਦਾ। ਜੇ ਕਿਤੇ ਉਸ ਉੱਤੇ ਸ਼ਕ ਪੈ ਜਾਂਦਾ, ਤਾਂ ਉਹ ਦੋ ਚਾਰ ਤਲਵਾਰ ਦੇ ਹੱਥ ਕਰ ਕੇ ਫਿਰ ਅੰਦਰ ਆ ਵੜਦਾ।

ਇਹਨਾਂ ਮਾਰਾਂ ਤੋਂ ਸ਼ਾਹੀ ਸੈਨਾ ਤੰਗ ਆ ਗਈ। ਉਹਨਾਂ ਬਚਾਉ ਵਾਸਤੇ ਤੰਬੂਆਂ ਅੱਗੇ ਦਸ ਦਸ, ਵੀਹ ਵੀਹ ਗਜ਼ ਲੰਮੇ ਮਿੱਟੀ ਦੇ ਥੜੇ ਬਣਾ ਲਏ, ਜੋ ਆਦਮੀ ਨਾਲੋਂ ਉੱਚੇ ਸਨ, ਤਾਕਿ ਸਿੰਘਾਂ ਦੀਆਂ ਗੋਲੀਆਂ ਅੰਦਰ ਮਾਰ ਨਾ ਕਰਨ। ਸਭ ਤੋਂ ਵਧੇਰੇ ਡਰ ਬੰਦਾ ਸਿੰਘ ਦੀ ਜਾਦੂਗਰੀ ਦਾ ਸੀ। ਭਾਵੇਂ ਕਾਜ਼ੀ, ਮੁੱਲਾਂ ਤੇ ਫ਼ਕੀਰ ਕਲਾਮਾਂ ਪੜ੍ਹ ਕੇ ਇਸ ਗੱਲ ਦਾ ਯਕੀਨ ਦੁਆ ਰਹੇ ਸਨ, ਕਿ ਬੰਦਾ ਸਿੰਘ ਦਾ ਜਾਦੂ ਬੇ-ਅਸਰ ਹੋ ਚੁੱਕਾ ਹੈ, ਪਰ ਫਿਰ ਵੀ ਜਰਨੈਲਾਂ ਦਾ ਦਿਲ ਨਹੀਂ ਸੀ ਖਲੋਂਦਾ। ਉਹਨਾਂ ਨੂੰ ਇਹ ਵੀ ਸ਼ੱਕ ਸੀ, ਕਿ ਬੰਦਾ ਸਿੰਘ ਰੂਪ ਵਟਾ ਕੇ ਕਿਲ੍ਹੇ ਵਿਚੋਂ ਨਿਕਲ ਸਕਦਾ ਹੈ। ਸੋ, ਜੇ ਕਿਲ੍ਹੇ ਵਿਚੋਂ ਕੋਈ ਬਿੱਲੀ ਜਾਂ ਕੁੱਤਾ ਵੀ ਬਾਹਰ ਨਿਕਲਦਾ, ਤਾਂ ਸ਼ਾਹੀ ਸੈਨਾ ਦੇ ਸਿਪਾਹੀ ਉਸ ਉੱਤੇ ਤੀਰਾਂ ਤੇ ਗੋਲੀਆਂ ਦੀ ਵਰਖਾ ਲਾ ਦੇਂਦੇ। ਤੇ ਉਸਦੀ ਬੋਟੀ ਬੋਟੀ ਕਰ ਕੇ ਛਡਦੇ।

ਏਸੇ ਖੇਡ ਵਿਚ ਕਈ ਮਹੀਨੇ ਲੰਘ ਗਏ। ਉੱਪਰੋਂ ਬਾਦਸ਼ਾਹ ਵੱਲੋਂ ਹੁਕਮ ਆਉਣ, ਕਿ ਛੇਤੀ ਕਿਲ੍ਹਾ ਫ਼ਤਹਿ ਕਰੋ। ਦਲੇਰ-ਜੰਗ ਆਪ ਵੀ ਦਿਲੋਂ ਕਾਹਲਾ ਪੈ ਰਿਹਾ ਸੀ। ਉਹਨੇ ਹਜ਼ਾਰਾਂ ਆਦਮੀ ਲਾ ਕੇ ਇਲਾਕੇ ਵਿਚੋਂ ਲਕੜਾਂ ਵਢਾ ਕੇ, ਗੜ੍ਹੀ ਦੇ ਉਦਾਲੇ ਲੱਕੜ ਤੇ ਮਿੱਟੀ ਦੇ ਉੱਚੇ ਥੜੇ ਬਣਾਉਣੇ ਆਰੰਭੇ, ਜਿਨ੍ਹਾਂ ਦੇ ਉੱਤੇ ਚੜ੍ਹ ਕੇ ਸਿੰਘਾਂ ਉੱਤੇ ਗੋਲਾ ਬਾਰੀ ਕੀਤੀ ਜਾਵੇ। ਗੜ੍ਹੀ ਦੀਆਂ ਅਸਲੀ ਕੰਧਾਂ ਨਾਲੋਂ ਵੀ ਉੱਚੀ ਕੰਧ ਬਾਹਰ ਉਸਾਰ ਦਿਤੀ ਗਈ, ਤੇ ਉਸ ਉੱਤੇ ਚੜ੍ਹ ਕੇ ਵੈਰੀ, ਸਿੰਘਾਂ ਉੱਤੇ

ਵਾਰ ਕਰਨ ਲੱਗੇ। ਖ਼ਾਲਸੇ ਫਿਰ ਵੀ ਨਾ ਘਬਰਾਏ, ਤੇ ਨਾ ਹੀ ਉਹਨਾਂ ਕਿਸੇ ਨੂੰ ਗੜ੍ਹੀ ਦੀਆਂ ਕੰਧਾਂ ਤਕ ਪਹੁੰਚਣ ਦਿਤਾ।

## ਬੰਦਾ ਸਿੰਘ ਤੇ ਬਿਨੋਦ ਸਿੰਘ ਵਿਚ ਝਗੜਾ

ਏਸੇ ਸਮੇਂ ਸਿੰਘਾਂ ਵਿਚ ਇਕ ਹੋਰ ਦੁਰਘਟਨਾ ਹੋ ਗਈ। ਇਸ ਗੱਲ ਉੱਤੇ ਵਿਚਾਰ ਹੋ ਰਹੀ ਸੀ, ਕਿ ਗੜ੍ਹੀ ਦੇ ਅੰਦਰ ਬੈਠੇ ਟਾਕਰਾ ਕਰੀ ਜਾਈਏ, ਜਾਂ ਰਾਤ ਨੂੰ ਲੋਹਗੜ੍ਹ ਵਾਂਗ ਛੱਡ ਕੇ ਨੱਸ ਚਲੀਏ। ਬੰਦਾ ਸਿੰਘ ਗੜ੍ਹੀ ਦੇ ਅੰਦਰੇ ਰਹਿਣ ਦੇ ਹੱਕ ਵਿਚ ਸੀ, ਤੇ ਬਾਬਾ ਬਿਨੋਦ ਸਿੰਘ ਛੱਡ ਜਾਣ ਦੇ ਹੱਕ ਵਿਚ। ਗੱਲਾਂ ਕਰਦਿਆਂ ਦੋਵੇਂ ਜਰਨੈਲ ਜ਼ਰਾ ਗੁੱਸੇ ਵਿਚ ਆ ਗਏ। ਝਗੜਾ ਏਥੋਂ ਤਕ ਵਧ ਗਿਆ, ਕਿ ਦੋਹਾਂ ਨੇ ਤਲਵਾਰਾਂ ਧੂਹ ਲਈਆਂ। ਓਸੇ ਵੇਲੇ ਬਾਬਾ ਕਾਹਨ ਸਿੰਘ (ਬਾਬਾ ਬਿਨੋਦ ਸਿੰਘ ਦਾ ਪੁੱਤਰ) ਦੋਹਾਂ ਦੇ ਵਿਚ ਆ ਖਲੋਤਾ। ਉਸ ਨੇ ਦੋਹਾਂ ਅੱਗੇ ਵਾਸਤਾ ਪਾਇਆ, ਕਿ ਇਸ ਔਖੇ ਸਮੇਂ ਆਪਸ ਵਿਚ ਲੜ ਕੇ ਪੰਥ ਦਾ ਬੁਰਾ ਨਾ ਕਰੋ। ਉਹਨੇ ਇਹ ਵੀ ਬੇਨਤੀ ਕੀਤੀ, ਕਿ ਦੋਹਾਂ ਵਿਚੋਂ ਇਕ ਕਿਲ੍ਹਾ ਛੱਡ ਕੇ ਨਿਕਲ ਜਾਏ। ਬਾਬਾ ਬਿਨੋਦ ਸਿੰਘ ਨੇ ਇਹ ਫ਼ੈਸਲਾ ਮੰਨ ਲਿਆ। ਉਹ ਘੋੜੇ 'ਤੇ ਨੰਗੀ ਤਲਵਾਰ ਲੈ ਕੇ ਵੈਰੀ ਦੇ ਘੇਰੇ ਵਿਚੋਂ ਸਹੀ ਸਲਾਮਤ ਨਿਕਲ ਗਿਆ*। ਏਸ ਤਰ੍ਹਾਂ ਇਹ ਝਗੜਾ ਨਜਿਠਿਆ ਗਿਆ।

## ਸਿੱਖਾਂ ਦੀਆਂ ਔਕੜਾਂ

ਅੱਠ ਮਹੀਨੇ ਹੋ ਗਏ ਸਨ ਗੜ੍ਹੀ ਦਾ ਘੇਰਾ ਪਿਆਂ। ਬਾਹਰੋਂ ਵੈਰੀ ਕੁਛ ਵੀ ਅੰਦਰ ਨਹੀਂ ਆਉਣ ਦੇਂਦੇ ਸਨ। ਕਿਲ੍ਹਾ ਬੰਦ ਹੋਣ ਲੱਗਿਆਂ ਕਾਹਲੀ ਵਿਚ ਬਹੁਤਾ ਦਾਣਾ ਪੱਠਾ ਕੱਠਾ ਨਹੀਂ ਸੀ ਕੀਤਾ ਗਿਆ। ਜੋ ਸੀ, ਉਹ ਮੁੱਕ ਚੁੱਕਾ ਸੀ। ਫਿਰ ਛਾਪੇ ਮਾਰ ਕੇ ਵੈਰੀ ਦਲ ਤੋਂ ਖੁਹ ਕੇ ਸਿੰਘ ਖਾਂਦੇ ਰਹੇ। ਕਦੇ ਕਦਾਈਂ ਕਿਸੇ ਲਾਲਚੀ ਸ਼ਾਹੀ ਸੈਨਕ ਨੇ ਦੂਣਾ ਚੌਣਾ ਮੁੱਲ ਲੈ ਕੇ ਕੁਛ ਦੇ ਦੇਣਾ। ਪਰ ਏਸ ਤਰ੍ਹਾਂ ਕਿੰਨਾ-ਕੁ ਚਿਰ ਝੱਟ ਲੰਘਦਾ? ਅਤ ਭੁੱਖ ਦੇ ਦੋਖੇ ਲੱਗੇ ਆਦਮੀ ਤੇ ਜਾਨਵਰ ਮਰਨ। ਕਈ ਕੀਮਤੀ ਜਾਨਾਂ ਏਸੇ ਤਰ੍ਹਾਂ ਗਈਆਂ। ਦਰਖ਼ਤਾਂ ਦੇ ਪੱਤਰ ਉਬਾਲ ਕੇ ਬਿਨਾਂ ਲੂਣ ਦੇ

---

* ਸ: ਕਰਮ ਸਿੰਘ; ਬੰਦਾ ਬਹਾਦਰ, ਪੰਨੇ ੧੭੬-੭।

ਖ਼ਾ ਕੇ ਜੁਆਨਾਂ ਨੇ ਦਿਨ ਗੁਜ਼ਾਰੇ। ਰੁੱਖਾਂ ਦੀਆਂ ਛਿੱਲਾਂ ਲਾਹ ਕੇ, ਸੁਕਾ ਕੇ ਤੇ ਪੀਹ ਕੇ ਆਟੇ ਦੀ ਥਾਂ ਖਾਧੀਆਂ। ਔਖੇ ਵੇਲੇ ਇਹ ਚੀਜ਼ਾਂ ਵੀ ਪਿੱਛਾ ਦੇ ਗਈਆਂ। ਫਿਰ ਘੋੜੇ ਝਟਕਾਏ ਗਏ। ਉਹ ਵੀ ਮੁੱਕ ਗਏ, ਤਾਂ ਖੱਚਰਾਂ ਤੇ ਗਧੇ—ਮਾਰ ਕੇ—ਖਾਧੇ। ਅੰਦਰ ਬਾਲਣ ਨਹੀਂ ਸੀ। ਸੋ ਭੁੱਖ ਦੇ ਦੁੱਖੋਂ ਕੱਚਾ ਮਾਸ ਹੀ ਪੇਟ ਵਿਚ ਪਾਕੇ ਅੰਦਰ ਦੀ ਅੱਗ ਬੁਝਾਉਣ ਦਾ ਯਤਨ ਕੀਤਾ ਗਿਆ। ਕਈਆਂ ਨੇ ਆਪਣੇ ਪੱਟ ਚੀਰ ਕੇ, ਆਪਣਾ ਮਾਸ ਖਾ ਕੇ ਡੰਗ ਟਪਾਇਆ। ਦੁਨੀਆਂ ਵਿਚ ਭੁੱਖ ਦਾ ਅਜੇਹਾ ਦਰਦਨਾਕ ਨਜ਼ਾਰਾ ਅੱਜ ਤਕ ਨਹੀਂ ਡਿੱਠਾ ਗਿਆ। ਬੰਦਾ ਸਿੰਘ ਦੀ ਚੰਬੇ ਵਾਲੀ ਧਰਮ ਪਤਨੀ ਤੇ ਵੱਡਾ ਪੁੱਤਰ ਅਜੈ ਸਿੰਘ ਵੀ ਨਾਲ ਹੀ ਸਨ†। ਉਹ ਚਾਰ ਕੁ ਸਾਲ ਦਾ ਮਾਸੂਮ ਬੱਚਾ ਵੀ ਗੁਰੂ ਦੇ ਨਾਮ ਉੱਤੇ ਕਸ਼ਟ ਸਹਾਰ ਰਿਹਾ ਸੀ।

ਏਨਾ ਕੁਛ ਹੁੰਦਿਆਂ ਹੋਇਆਂ ਵੀ ਸਿੰਘਾਂ ਨੇ ਹੌਸਲਾ ਨਹੀਂ ਛੱਡਿਆ ਸੀ। ਉਹ ਮਰਦੇ ਵੀ ਬੰਦੂਕ ਦੀ ਨਾਲੀ ਵੈਰੀ ਵੱਲ ਕਰ ਕੇ ਤੋੜਾ ਦਾਗ਼ ਦੇਂਦੇ। ਰਾਸ਼ਣ ਵਾਂਗ ਅੰਤ ਉਹਨਾਂ ਕੋਲੋਂ ਦਾਰੂ ਸਿੱਕਾ ਵੀ ਮੁੱਕ ਗਿਆ। ਦੇਵ-ਕੱਦ ਸੂਰਮੇ ਕੇਵਲ ਹੱਡੀਆਂ ਦੇ ਪਿੰਜਰ ਰਹਿ ਗਏ। ਫਿਰ ਵੀ ਵੈਰੀ ਦਾ ਹੌਸਲਾ ਨਹੀਂ ਸੀ ਪੈਂਦਾ, ਕਿ ਅਗ੍ਹਾਂ ਹੋ ਕੇ ਉਹਨਾਂ ਭੁੱਖੇ ਸ਼ੇਰਾਂ ਨੂੰ ਹੱਥ ਪਾਵੇ।

## ਕਸਮਾਂ ਖਾ ਕੇ ਕਿਲ੍ਹਾ ਛੁਡਾਇਆ

ਅੰਤ ਦਲੇਰਿ-ਜੰਗ ਨੇ ਕੂਟਨੀਤੀ ਦਾ ਆਸਰਾ ਲਿਆ। ਉਸ ਨੇ ਬੰਦਾ ਸਿੰਘ ਨੂੰ ਸੁਨੇਹਾ ਭੇਜਿਆ, ਕਿ ਜੇ ਸਿੰਘ ਕਿਲ੍ਹਾ ਖ਼ਾਲੀ ਕਰ ਦੇਣ, ਤਾਂ ਉਹਨਾਂ ਨੂੰ ਬਾਦਸ਼ਾਹ ਵੱਲੋਂ ਪੂਰਨ ਮਾਫ਼ੀ ਦਿੱਤੀ ਜਾਵੇਗੀ, ਤੇ ਅੱਗੇ ਵਾਸਤੇ ਉਹਨਾਂ ਦੇ ਗੁਜ਼ਾਰੇ ਲਈ ਸ਼ਾਹੀ ਫ਼ੁਰਮਾਨ ਦੁਆਰਾ ਜਾਗੀਰ ਦਿੱਤੀ ਜਾਵੇਗੀ। ਇਸ ਸ਼ਰਤ ਦੀ ਪੁਸ਼ਟੀ ਵਾਸਤੇ ਉਸ ਨੇ ਕੁਰਆਨ ਸ਼ਰੀਫ਼ ਦੀ

---

† ਬੰਦਾ ਸਿੰਘ ਦੀ ਦੂਸਰੀ ਧਰਮ ਪਤਨੀ ਸਾਹਿਬ ਕੌਰ ਉਸ ਵੇਲੇ ਜੰਮੂ ਵਿਚ ਡੇਹਰੇ (ਡੇਹਰਾ ਬਾਬਾ ਬੰਦਾ ਸਿੰਘ) ਸੀ, ਤੇ ਏਸੇ ਸਮੇਂ ਉਸਦੀ ਕੁਖੋਂ ਰਣਜੀਤ ਸਿੰਘ ਦਾ ਜਨਮ ਹੋਇਆ।

ਕਸਮ ਖਾਧੀ, ਤੇ ਬੰਦਾ ਸਿੰਘ ਵਾਸਤੇ ਕੁਛ ਨਜ਼ਰਾਨਾ ਭੇਜਿਆ† ।

## ਬੰਦਾ ਸਿੰਘ ਗ੍ਰਿਫ਼ਤਾਰ

ਇਸ ਹਾਲਤ ਵਿਚ ੧੭ ਦਸੰਬਰ, ੧੭੧੫ ਈ: ਨੂੰ ਬੰਦਾ ਸਿੰਘ ਦੇ ਹੁਕਮ ਨਾਲ ਸਿੰਘਾਂ ਨੇ ਗੁਰਦਾਸ ਨੰਗਲ ਦੀ ਗੜ੍ਹੀ ਦਾ ਬੂਹਾ ਖੋਲ੍ਹ ਦਿਤਾ। ਅੰਦਰ ਭੁੱਖ ਨਾਲ ਅਧਮੋਏ ਸਿੰਘ ਨਿਢਾਲ ਹੋਏ ਪਏ ਸਨ। ਬੂਹਾ ਖੁੱਲ੍ਹਣ ਦੀ ਦੇਰ ਸੀ, ਜਾਂ ਅਬਦੁੱਸਮੱਦ ਖ਼ਾਂ ਦਲੇਰਿ ਜੰਗ ਨੇ ਸਭ ਇਕਰਾਰ ਕਸਮਾਂ ਭੁਲਾਂ ਕੇ ਬੰਦਾ ਸਿੰਘ ਨੂੰ ਕੈਦ ਕਰ ਲਿਆ। ਉਸਦੇ ਸਾਥੀਆਂ ਵਿਚੋਂ ਤਿੰਨ ਸੋ ਸਿੰਘਾਂ ਦੀਆਂ ਮੁਸ਼ਕਾਂ ਬੰਨ੍ਹ ਕੇ ਦਲੇਰਿ ਜੰਗ ਨੇ ਆਪਣੇ ਬਹਾਦਰ ਸਿਪਾਹੀਆਂ ਦੇ ਅੱਗੇ ਸੁੱਟ ਦਿੱਤਾ। ਉਹ ਸਿਪਾਹੀ ਜਿੰਨ੍ਹਾਂ ਦਾ ਗੜ੍ਹੀ ਉੱਤੇ ਅੱਜ ਤਕ ਕੋਈ ਜ਼ੋਰ ਨਹੀਂ ਚੱਲਿਆ ਸੀ ਬੱਧੇ ਹੋਏ ਸਿੱਖਾਂ ਉੱਤੇ ਲੱਗ ਨੇਜ਼ੇ ਤੇ ਤਲਵਾਰਾਂ ਪਰਖਣ। ਬੜੀ ਬੇਰਹਿਮੀ ਨਾਲ ਉਹ ਸਾਰੇ ਸਿਖ ਕਤਲ ਕੀਤੇ ਗਏ। ਇਹ ਸ਼ਾਹੀ ਫ਼ੌਜਾਂ ਦੀ ਬੁਜ਼ਦਿਲੀ ਤੇ ਕਾਇਰਤਾ ਦਾ ਪਰਤੱਖ ਪ੍ਰਮਾਣ ਸੀ। ਫਿਰ ਗੜ੍ਹੀ ਦੀ ਤਲਾਸ਼ੀ ਵਾਸਤੇ ਫ਼ੌਜਾਂ ਅੰਦਰ ਜਾ ਵੜੀਆਂ। ਚੱਪਾ ਚੱਪਾ ਥਾਂ ਫੋਲਿਆ ਗਿਆ, ਪਰ ਓਥੇ ਪਿਆ ਹੀ ਕੀ ਸੀ? ਜੇ ਕੁਛ ਬਾਕੀ ਹੁੰਦਾ, ਤਾਂ ਸਿੰਘ ਟਾਕਰਾ ਨਾ ਕਰਦੇ ਰਹਿੰਦੇ? ਦੁਸ਼ਮਣ ਦਾ ਖ਼ਿਆਲ ਸੀ, ਕਿ ਸਿੰਘਾਂ ਕੋਲ ਬਹੁਤ ਧਨ ਹੈ, ਪਰ ਉਹਨਾਂ ਲੁਕਾਇਆ ਕਿਥੇ ਹੈ? ਇਹ ਢੂੰਢਣ ਵਾਸਤੇ ਸ਼ਹੀਦ ਹੋ ਚੁਕੇ ਸਿੰਘਾਂ ਦੀਆਂ ਲੋਥਾਂ ਚੀਰ ਕੇ ਵੇਖਿਆ ਗਿਆ, ਕਿ ਸ਼ਾਇਦ ਉਹਨਾਂ ਸੋਨੇ ਦੀਆਂ ਮੋਹਰਾਂ ਢਿਡ ਵਿਚ ਪਾ ਲਈਆਂ ਹੋਣ। ਇਸ ਤਰ੍ਹਾਂ ਕਈ ਸਹਿਕਦੇ ਵੀ ਢਿੱਡ ਪਾੜ ਕੇ ਮਾਰੇ ਗਏ। ਆਖ਼ਰ ਇਹ ਤਮਾਸ਼ਾ ਖ਼ਤਮ ਹੋਇਆ, ਤੇ ਬਾਕੀ ਦੇ ਥੋੜ ਹੁਤੇ (ਦੋ ਸੋ*) ਸਿੰਘਾਂ ਨੂੰ ਬੰਦਾ ਸਿੰਘ ਨਾਲ ਕੈਦੀ ਬਣਾਂ ਕੇ ਤੇ ਕਤਲ ਚੁਕਿਆਂ ਦੇ ਸਿਰ ਨੇਜ਼ਿਆਂ 'ਤੇ ਟੰਗਵਾ ਕੇ ਦਲੇਰੇ ਜੰਗ ਜਿੱਤ ਦੇ ਨਗਾਰ ਵਉਂਦਾ ਹੋਇਆ ਗੁਰਦਾਸ ਨੰਗਲ ਤੋਂ ਮੁੜਿਆ। ਇਸ ਫ਼ਤਹਿ ਦੀ

---

† ਰਤਨ ਸਿੰਘ ਭੰਗੂ, ਪੰਨੇ ੧੨੬-੭।

* ਸ: ਕਰਮ ਸਿੰਘ, ਬੰਦਾ ਸਿੰਘ ਬਹਾਦਰ, ੧੭੭।

ਖ਼ਬਰ ਬਾਦਸ਼ਾਹ ਨੂੰ ਦਿੱਲੀ ਵਿਚ ੨੨ ਦਸੰਬਰ, ੧੭੧੫ ਈ: ਨੂੰ ਪੁੱਜੀ।

ਬੰਦਾ ਸਿੰਘ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਉਸਦਾ ਡਰ ਅਜੇ ਵੀ ਵੈਰੀਆਂ ਦੇ ਦਿਲਾਂ ਨੂੰ ਕੰਬੱਾ ਰਿਹਾ ਸੀ। ਹੁਣ ਇਹ ਵਹਿਮ ਸੀ, ਕਿ ਕਿਤੇ ਉਹ ਕਰਾਮਾਤ (ਜਾਂ ਜਾਦੂ) ਨਾਲ ਉੱਡ ਨਾ ਜਾਏ। ਇਕ ਅਫ਼ਸਰ ਨੇ ਕਿਹਾ : 'ਤੁਸੀਂ ਮੈਨੂੰ ਇਹਦੇ ਨਾਲ ਸੰਗਲ ਮਾਰ ਦਿਓ। ਜਦੋਂ ਇਹ ਉੱਡਣ ਲੱਗੇਗਾ, ਮੈਂ ਇਹਦੇ ਪੇਟ ਵਿਚ ਖ਼ੰਜਰ ਮਾਰ ਦਿਆਂਗਾ।'

## ਲਾਹੌਰ ਵਿਚ ਸਿੰਘਾਂ ਦਾ ਜਲੂਸ

ਗੁਰਦਾਸ ਨੰਗਲ ਤੋਂ ਚੱਲ ਕੇ ਸ਼ਾਹੀ ਸੈਨਾ ਬੜੀ ਠਾਠ ਨਾਲ ਲਾਹੌਰ ਪਹੁੰਚੀ। ਸ਼ਹਿਰੋਂ ਬਾਹਰ ਦੂਰ ਤਕ ਸ਼ਾਹੀ ਸੜਕ ਉੱਤੇ ਤਮਾਸ਼ਾ ਵੇਖਣ ਵਾਸਤੇ ਲੋਕ ਖੜੇ ਸਨ। ਜ਼ਿੰਦਾ ਸ਼ਹੀਦ ਬੰਦਾ ਸਿੰਘ ਦਾ ਜਲੂਸ ਆ ਰਿਹਾ ਸੀ। ਸਭ ਤੋਂ ਅੱਗੇ ਵਾਜਾ ਵਜਦਾ ਆਉਂਦਾ ਸੀ। ਉਸ ਤੋਂ ਪਿਛੋਂ ਤਿੰਨ ਕੁ ਹਜ਼ਾਰ ਸਿੱਖਾਂ ਦੇ ਸਿਰ ਨੇਜ਼ਿਆਂ 'ਤੇ ਟੰਗੀ ਮੁਗ਼ਲ ਫ਼ੌਜ ਦਾ ਦਸਤਾ ਆ ਰਿਹਾ ਸੀ। ਮਗਰ ਬੰਦਾ ਸਿੰਘ ਦਾ ਹਾਥੀ ਸੀ। ਉਹ ਲੋਹੇ ਦੇ ਪਿੰਜਰੇ ਵਿਚ ਜਕੜਿਆ ਹੋਇਆ ਸੀ, ਤੇ ਦੋਹੀਂ ਪਾਸੀਂ ਦੋ ਮੁਗ਼ਲ ਅਫ਼ਸਰ ਉਸਦੇ ਨਾਲ ਨਰੜੇ ਹੋਏ ਸਨ*। ਉਸ ਦੇ ਪੈਰਾਂ ਵਿਚ ਬੇੜੀ, ਹੱਥਾਂ ਨੂੰ ਹੱਥਕੜੀ, ਗਲ ਵਿਚ ਤੌਕ ਤੇ ਇਕ ਮੋਟਾ ਸੰਗਲ ਲੱਕ ਨਾਲ ਬੱਧਾ ਹੋਇਆ ਸੀ, ਜਿਸ ਦੇ ਦੋਵੇਂ ਸਿਰੇ ਦੋਹਾਂ ਮੁਗ਼ਲਾਂ ਦੇ ਲੱਕ ਨਾਲ ਬੱਧੇ ਹੋਏ ਸਨ। ਫਿਰ ਪਿੱਛੇ ਬਾਕੀ ਦੇ ਦੋ ਸੌ ਕੈਦੀ ਸਿੰਘ ਸਨ, ਜੋ ਦੋ ਦੋ ਕੱਠੇ ਊਠਾਂ ਤੇ ਗਧਿਆਂ ਉਤੇ ਜੂੜੇ ਹੋਏ ਸਨ। ਸਭਨਾਂ ਦੇ ਸਰੀਰ ਨਿਰੇ ਹੱਡੀਆਂ ਦੇ ਢਾਂਚੇ ਹੀ ਸਨ, ਪਰ ਚਿਹਰਿਆਂ 'ਤੇ ਰੌਣਕ ਸੀ। ਸਭ ਤੋਂ ਪਿੱਛੇ ਸ਼ਾਹੀ ਜਰਨੈਲ, ਫ਼ੌਜਦਾਰ, ਅਮੀਰ, ਜ਼ਿਮੀਂਦਾਰ, ਹਿੰਦੂ ਰਾਜੇ ਤੇ ਉਹਨਾਂ ਦੀਆਂ ਫ਼ੌਜਾਂ ਸਨ। ਲਾਹੌਰ ਦੀਆਂ ਸੜਕਾਂ ਉੱਤੇ ਬਜ਼ਾਰਾਂ ਵਿਚ ਤੇ ਮਕਾਨਾਂ ਦੀਆਂ ਛੱਤਾਂ ਉੱਤੇ ਹਜ਼ਾਰਾਂ ਆਦਮੀ ਵੇਖਣ ਵਾਲੇ ਖੜੇ ਸਨ। ਸ਼ਹਿਰ ਦੇ ਕੁਛ ਬਜ਼ਾਰਾਂ ਵਿਚ ਦੀ ਫੇਰ ਕੇ ਫਿਰ ਸਭ ਨੂੰ ਸ਼ਾਹੀ ਕਿਲ੍ਹੇ ਵਿਚ ਕੈਦ ਕੀਤਾ ਗਿਆ।

---

* ਭਾ: ਰਤਨ ਸਿੰਘ ਭੰਗੂ, ਪੰਥ ਪ੍ਰਕਾਸ਼, ਪੰਨਾ ੧੪੧।

## ਕੈਦੀ ਸਿੰਘ ਦਿੱਲੀ ਨੂੰ

ਅਬਦੁੱਸਮੱਦ ਖ਼ਾਂ ਦਲੇਰੇ ਜੰਗ ਨੇ ਆਪ ਦਿੱਲੀ ਵਿਚ ਬੰਦਾ ਸਿੰਘ ਨੂੰ ਪੇਸ਼ ਕਰਨ ਦੀ ਆਗਿਆ ਮੰਗੀ, ਪਰ ਬਾਦਸ਼ਾਹ ਨੇ ਇਹ ਪਰਵਾਨ ਨਾ ਕੀਤਾ। ਉਸ ਨੇ ਲਿਖਿਆ, ਕਿ ਦਲੇਰੇ ਜੰਗ ਸੂਬੇ ਦੇ ਪਰਬੰਧ ਵਾਸਤੇ ਲਾਹੌਰ ਹੀ ਰਹੇ, ਤੇ ਜ਼ਕਰੀਆ ਖ਼ਾਂ ਤੇ ਕਮਰੁੱਦੀਨ ਖ਼ਾਂ ਕੈਦੀ ਸਿੰਘਾਂ ਨੂੰ ਨਾਲ ਲੈ ਕੇ ਦਿੱਲੀ ਪੁੱਜਣ।

## ਰਾਹ ਵਿਚੋਂ ਹੋਰ ਸਿੰਘ ਫੜ ਲਏ

ਦੋ ਸੌ ਕੈਦੀ ਲੈ ਕੇ ਜ਼ਕਰੀਆ ਖ਼ਾਂ ਲਾਹੌਰੋਂ ਤੁਰਿਆ, ਤਾਂ ਸੋਚਣ ਲੱਗਾ, ਕਿ ਬਾਦਸ਼ਾਹ ਦੇ ਹਜ਼ੂਰ ਪੇਸ਼ ਕਰਨ ਵਾਸਤੇ ਇਹ ਗਿਣਤੀ ਅਸਲੋਂ ਥੋੜੀ ਹੈ। ਉਸ ਨੇ ਆਪਣੇ ਮਾਤਹਿਤਾਂ ਨੂੰ ਹੁਕਮ ਦਿਤਾ, ਕਿ ਪਿੰਡਾਂ ਵਿਚ ਜੋ ਸਿੱਖ ਮਿਲੇ, ਬੰਨ੍ਹ ਲਿਆਓ। ਉਸ ਦੇ ਚੌਧਰੀ ਚਾਟੜੇ ਸ਼ਕਾਰੀ ਕੁੱਤਿਆਂ ਵਾਂਗ ਪਿੰਡਾਂ ਵਿਚ ਸਿੰਘਾਂ ਨੂੰ ਭਾਲਣ ਚੜ੍ਹ ਪਏ। ਜਿਸ ਨੂੰ ਸਮੇਂ ਸਿਰ ਖ਼ਬਰ ਪਹੁੰਚ ਗਈ, ਉਹ ਘਰ ਬਾਰ ਛੱਡ ਕੇ ਨੱਸ ਗਿਆ। ਜੋ ਅੱਗੋਂ ਅੜਿਆ, ਸੋ ਮਾਰ ਦਿੱਤਾ ਗਿਆ। ਤੇ ਜੋ ਜਿਉਂਦਾ ਕਾਬੂ ਆ ਗਿਆ, ਉਹ ਕੈਦ ਕਰਕੇ ਜ਼ਕਰੀਆ ਖ਼ਾਂ ਦੇ ਹਵਾਲੇ ਕਰ ਦਿੱਤਾ ਗਿਆ। ਸੈਂਕੜੇ ਸਿੰਘ ਜਿਉਂਦੇ ਤੇ ਸੈਂਕੜਿਆਂ ਦੇ ਸਿਰ, ਦਿੱਲੀ ਨੂੰ ਜਾ ਰਿਹਾਂ ਦੇ ਨਾਲ ਮਿਲਾ ਲਏ। ਉਹ ਸਰਕਾਰ ਨਾਲ ਲੜੇ ਨਹੀਂ ਸਨ, ਪਰ ਉਹਨਾਂ ਦਾ ਸਿੱਖੀ ਧਰਮ ਰੱਖਣਾ ਹੀ ਸਭ ਤੋਂ ਵੱਡਾ ਗੁਨਾਹ ਸੀ।

ਏਸੇ ਤਰ੍ਹਾਂ ਇਹ ਜਲੂਸ ਸਰਹਿੰਦ ਪਹੁੰਚਿਆ, ਤੇ ਸ਼ਹਿਰ ਦੇ ਵੱਡੇ ਵੱਡੇ ਬਾਜ਼ਾਰਾਂ ਵਿਚ ਫੇਰਿਆ ਗਿਆ। ਬੰਦਾ ਸਿੰਘ ਹਾਥੀ ਉਤੇ ਤੇ ਬਾਕੀ ਸਿੰਘ ਗੱਡਿਆਂ ਉਤੇ ਲੱਦੇ ਹੋਏ ਸਨ। ਹਰ ਇਕ ਦੇ ਹੱਥ ਪੈਰ ਸੰਗਲਾਂ ਨਾਲ ਨਰੜੇ ਹੋਏ ਸਨ, ਪਰ ਸਰਹਿੰਦ ਦੇ ਖ਼ੂੰਨੀ ਕਿਲ੍ਹੇ ਵੱਲੇ ਵੇਖ ਕੇ ਉਹਨਾਂ ਦੇ ਡੌਲੇ ਫੇਰ ਵੀ ਫਰਕ ਰਹੇ ਸਨ। ਸਾਰੇ ਬਾਜ਼ਾਰਾਂ ਵਿਚ ਉਹਨਾਂ ਦੇ ਵੇਖਣ ਵਾਸਤੇ ਭੀੜ ਕੱਠੀ ਹੋਈ ਹੋਈ ਸੀ। ਪਿਛਲੇ ਰੌਲੇ ਵਿਚ ਜਿਨ੍ਹਾਂ ਦੇ ਘਰ ਸਾੜੇ ਗਏ ਸਨ, ਉਹ ਵੇਖ ਕੇ ਸਿੰਘਾਂ ਨੂੰ ਇੱਟਾਂ ਮਾਰਦੇ ਤੇ ਗਾਲ੍ਹਾਂ

ਕਢਦੇ ਸਨ । ਸਿੰਘ ਸ਼ਾਂਤ ਚਿੱਤ ਬਾਣੀ ਪੜ੍ਹਦੇ ਜਾਂਦੇ ਸਨ* ।

੨੫ ਫ਼ਰਵਰੀ, ੧੭੧੬ ਈ: ਵਿਚ ਬਾਦਸ਼ਾਹ ਕੋਲ ਰੀਪੋਰਟ ਪੁੱਜੀ, ਕਿ ਕੈਦੀ ਦਿੱਲੀ ਦੇ ਨੇੜੇ ਪੁੱਜ ਪਏ ਸਨ। ਬਾਦਸ਼ਾਹ ਨੇ ਇਤਮਾਦੁੱਦੌਲਾ ਮੁਹੰਮਦ ਅਮੀਨ ਖ਼ਾਂ ਨੂੰ ਅੱਗੋਂ ਭੇਜਿਆ, ਕਿ ਉਹ ਕੈਦੀਆਂ ਨੂੰ ਸੁਚੱਜੇ ਢੰਗ ਨਾਲ ਦਿੱਲੀ ਵਿਚ ਲਿਆਵੇ† ।

## ਦਿੱਲੀ ਵਿਚ ਦਾਖ਼ਲਾ

੨੭ ਫ਼ਰਵਰੀ ਨੂੰ ਇਹ ਜਲੂਸ ਲਾਹੌਰੀ ਦਰਵਾਜ਼ਿਓਂ ਦਿੱਲੀ ਵਿਚ ਦਾਖ਼ਲ ਹੋਇਆ । ਸਭ ਤੋਂ ਅੱਗੇ ਤਿੰਨ ਹਜ਼ਾਰ ਸਿੱਖਾਂ ਦੇ ਸਿਰ ਵਾਂਸਾਂ 'ਤੇ ਟੰਗੇ ਹੋਏ ਸਨ ਤੇ ਉਹਨਾਂ ਦੇ ਲੰਮੇ ਲੰਮੇ ਕੇਸ ਪਿਛਾਂਹ ਖੁੱਲ੍ਹੇ ਪਲਮ ਰਹੇ ਸਨ । ਉਹਨਾਂ ਦੇ ਮਗਰ ਇਕ ਬਿੱਲੀ ਦਾ ਕਰੰਗ ਵੀ ਟਗਿਆ ਹੋਇਆ ਸੀ, ਇਹ ਦੱਸਣ ਵਾਸਤੇ, ਕਿ ਕਿਲ੍ਹੇ ਵਿਚੋਂ ਕੋਈ ਚੀਜ਼ ਵੀ ਜਿਉਂਦੀ ਨਹੀਂ ਨਿਕਲਨ ਦਿੱਤੀ । ਉਸ ਤੋਂ ਪਿਛੋਂ ਬੰਦਾ ਸਿੰਘ ਸੀ । ਉਹ ਲੋਹੇ ਦੇ ਪਿੰਜਰੇ ਵਿਚ ਬੰਦ. ਹਾਥੀ ਉੱਤੇ ਲੱਦਿਆ ਹੋਇਆ ਸੀ। ਉਸਦੀ ਸੁਰਖ਼ ਪਗੜੀ ਉੱਤੇ ਸੋਨੇ ਦੀਆਂ ਜ਼ੰਜੀਰੀਆਂ ਵਲੀਆਂ ਹੋਈਆਂ ਸਨ । ਹਾਥੀ ਉੱਤੇ ਉਸਦੇ ਮਗਰ ਜੱਲਾਦ ਨੰਗੀ ਤਲਵਾਰ ਲਈ ਖੜਾ ਸੀ । ਉਸ ਤੋਂ ਪਿੱਛੇ ਬਾਕੀ ਦੇ ਸੱਤ ਸੌ ਚਾਲੀ ਸਿੰਘ ਕੈਦੀ ਸਨ, ਜੋ ਇਕ ਇਕ ਊਠ ਉਤੇ ਦੋ ਦੋ ਜੂੜੇ ਹੋਏ ਸਨ । ਉਹਨਾਂ ਵਿਚੋਂ ਬਹੁਤਿਆਂ ਦੇ ਸਿਰਾਂ ਉਤੇ ਲੱਕੜ ਦੀਆਂ ਟੋਪੀਆਂ ਦਿੜ੍ਹੀਆਂ ਹੋਈਆਂ ਸਨ ਤੇ ਚਿਹਰੇ ਕਾਲੇ ਕੀਤੇ ਹੋਏ ਸਨ । ਉਹਨਾਂ ਦਾ ਤ੍ਰਿਕ ਇਕ ਹੱਥ ਅੱਗੇ ਤੇ ਇਕ ਇਕ ਪਿਛੇ ਕਾਠ ਵਿਚ ਦੇ ਕੇ ਕਿੱਲ ਠੋਕੇ ਹੋਏ ਸਨ । ਬੰਦਾ ਸਿੰਘ ਦੇ ਨਾਮਵਰ ਜਰਨੈਲ ਭੇਡਾਂ ਦੀਆਂ ਖੱਲਾਂ ਵਿਚ ਢੱਕੇ ਹੋਏ, ਉਸਦੇ ਹਾਥੀ ਦੇ ਨਾਲ ਨਾਲ ਸਨ । ਉਹਨਾਂ ਸਾਰਿਆਂ ਤੋਂ ਪਿੱਛੇ ਤਿੰਨੇ ਮੁਗ਼ਲ ਸਰਦਾਰ – ਨਵਾਬ ਮੁਹੰਮਦ ਅਮੀਨ ਖ਼ਾਂ ਚੀਨ ਬਹਾਦਰ ਤੇ ਉਸਦਾ ਪੁੱਤਰ ਕਮਰੁੱਦੀਨ ਖ਼ਾਂ ਬਹਾਦਰ ਤੇ ਜਵਾਈ ਜ਼ਕਰੀਆਂ ਖ਼ਾਂ ਬਹਾਦਰ—ਸਨ । ਸੜਕ ਦੇ ਦੋਹੀਂ ਪਾਸੀਂ ਫ਼ੌਜ ਖੜੀ ਸੀ, ਤੇ ਪਿਛੇ ਵੇਖਣ

---

* ਗਿ: ਰਤਨ ਸਿੰਘ ਭੰਗੂ, ਪੰਨਾ ੧੪੨ ।

† ਕਾਮਵਰ ਖ਼ਾਂ, ਤਜ਼ਕਰਾ-ਉ-ਸੁਲਾਤੀਨ ਚੁਗਤਈਆਂ, ਪੰਨਾ ੧੭੯ ।

ਵਾਲਿਆਂ ਦੀ ਬੇਅੰਤ ਭੀੜ। ਸਾਰੇ ਸ਼ਹਿਰ ਦੇ ਬਾਜ਼ਾਰ ਤੇ ਛੱਤਾਂ ਲੋਕਾਂ ਨਾਲ ਭਰੀਆਂ ਪਈਆਂ ਸਨ।

## ਮੁਹੰਮਦ ਹਾਰੀਸੀ ਦੀ ਗਵਾਹੀ

ਮਿਰਜ਼ਾ ਮੁਹੰਮਦ ਹਾਰੀਸੀ—ਇਬਰਤ ਨਾਮਾ ਦਾ ਕਰਤਾ—ਆਪ ਲੂਣ ਮੰਡੀ ਤੋਂ ਬਾਦਸ਼ਾਹੀ ਕਿਲ੍ਹੇ ਤਕ ਜਲੂਸ ਦੇ ਨਾਲ ਗਿਆ। ਉਹ ਲਿਖਦਾ ਹੈ: "ਸਾਰੇ ਸ਼ਹਿਰ ਵਿਚ ਇਕ ਵੀ ਨਹੀਂ ਸੀ, ਜੋ ਇਹ ਤਮਾਸ਼ਾ ਵੇਖਣ ਨਾ ਗਿਆ ਹੋਵੇ। ਮੁਸਲਮਾਨਾਂ ਦੀ ਖ਼ੁਸ਼ੀ ਦਾ ਉਸ ਵੇਲੇ ਪਾਰਾਵਾਰ ਨਹੀਂ ਸੀ। ਉਹ ਕੈਦੀ ਸਿੱਖ ਵੀ ਬੜੇ ਖ਼ੁਸ਼ ਦੀਹਦੇ ਸਨ। ਉਹਨਾਂ ਦੇ ਚਿਹਰਿਆਂ ਉਤੇ ਗ਼ਮ ਜਾਂ ਉਦਾਸੀ ਦਾ ਨਸ਼ਾਨ ਤਕ ਨਹੀਂ ਸੀ। ਉਹ ਖ਼ੁਸ਼ੀ ਵਿਚ ਗੁਰਬਾਣੀ ਪੜ੍ਹ ਰਹੇ ਸਨ। ਜੇ ਕੋਈ ਉਹਨਾਂ ਦੀ ਹਾਲਤ 'ਤੇ ਅਫ਼ਸੋਸ ਪਰਗਟ ਕਰਦਾ, ਤਾਂ ਉਹ ਕਹਿੰਦੇ, 'ਇਹ ਵਾਹਿਗੁਰੂ ਦਾ ਭਾਣਾ ਹੈ', ਤੇ ਜ ਕੋਈ ਕਹਿੰਦਾ, ਕਿ ਹੁਣ ਤੁਸੀਂ ਮਾਰੇ ਜਾਉਗੇ, ਤਾਂ ਉਹ ਕਹਿੰਦੇ 'ਅਸੀਂ ਮੌਤ ਤੋਂ ਡਰਨ ਵਾਲੇ ਨਹੀਂ। ਤੁਸੀਂ ਬੇਸ਼ਕ ਸਾਨੂੰ ਮਾਰ ਦਿਉ। ਜੇ ਅਸੀਂ ਮਰਨੋਂ ਡਰਦੇ, ਤਾਂ ਤੁਹਾਡੇ ਨਾਲ ਏਨੀਆਂ ਲੜਾਈਆਂ ਕਿਵੇਂ ਲੜਦੇ ? ਇਹ ਤਾਂ ਭੁੱਖ ਨੇ ਮਾਰ ਲਿਆ, ਨਹੀਂ ਤਾਂ ਤੁਸੀਂ ਜਾਣਦੇ ਹੋ, ਕਿ ਅਸੀਂ ਕੀ ਕੁਛ ਕਰ ਸਕਦੇ ਹਾਂ'*।

## ਸਜ਼ਾ ਦਾ ਹੁਕਮ

ਜਲੂਸ ਕਿਲ੍ਹੇ ਕੋਲ ਪਹੁੰਚਾ, ਬਾਦਸ਼ਾਹ ਦੇ ਹੁਕਮ ਨਾਲ ਬੰਦਾ ਸਿੰਘ ਤੇ ਉਸਦੇ ਕੁਛ ਸਰਦਾਰ—ਬਾਜ ਸਿੰਘ, ਫ਼ਤਹਿ ਸਿੰਘ ਆਦਿ—ਇਬਰਾਹੀਮੁੱਦੀਨ ਖ਼ਾਂ ਮੀਰਿ ਆਤਸ਼ ਦੀ ਨਿਗਰਾਨੀ ਥੱਲੇ ਕਿਲ੍ਹੇ ਵਿਚ ਕੈਦ ਕਰ ਦਿਤੇ ਗਏ। ਬਾਕੀ ੬੯੪ ਸਿੰਘ ਕਤਲ ਦਾ ਹੁਕਮ ਦੇ ਕੇ ਸਰਬਰਾਹ ਖ਼ਾਂ ਕੋਤਵਾਲ ਦੇ ਹਵਾਲੇ ਕਰ ਦਿਤੇ।

## ਗੁਰਦਾਸ ਨੰਗਲ ਵਿਚੋਂ ਲੁੱਟਿਆ ਮਾਲ

ਅਗਲੇ ਦਿਨ ਮੁਹੰਮਦ ਅਮੀਨ ਖ਼ਾਂ, ਕਮਰੁੱਦੀਨ ਖ਼ਾਂ ਤੇ ਜ਼ਕਰੀਆ ਖ਼ਾਂ ਨੂੰ ਸਿਰੋਪਾ (ਖ਼ਿਲਅਤ) ਤੇ ਇਨਾਮ ਦਿਤੇ ਗਏ। ਫਿਰ ਗੁਰਦਾਸ

---

* ਹਾਰੀਸੀ, ਇਬਰਤ ਨਾਮਾ, ਪੰਨੇ ੫੨-੩।

ਨਗਲ ਵਿਚੋਂ ਲੁੱਟਿਆ ਹੋਇਆ ਮਾਲ ਜ਼ਕਰੀਆ ਖ਼ਾਂ ਨੇ ਸ਼ਾਹੀ ਖ਼ਜ਼ਾਨੇ ਵਿਚ ਦਾਖ਼ਲ ਕੀਤਾ। ਕੁੱਲ ਮਾਲ ਹੇਠ ਲਿਖੇ ਅਨੁਸਾਰ ਸੀ :—

| | |
|---|---|
| ਤਲਵਾਰਾਂ | ੧੦੦੦ |
| ਢਾਲਾਂ | ੨੭੮ |
| ਕਮਾਨਾਂ ਤੇ ਭੱਥੇ | ੧੭੩ |
| ਬੰਦੂਕਾਂ | ੧੮੦ |
| ਜਮਧਰ **Daggers** | ੧੧੪ |
| ਕਰਦਾਂ | ੨੧੭ |
| ਸੋਨੇ ਦੀਆਂ ਮੋਹਰਾਂ | ੨੩ |
| ਰੁਪੈ | ੬੦੦ |
| ਸੋਨੇ ਦੇ ਗਹਿਣੇ | ਥੋੜੇ ਜਹੇ† |

ਇਸ ਥੋੜੇ ਜਹੇ ਸਾਮਾਨ ਦੇ ਆਸਰੇ ਸਿੰਘ ਅੱਠ ਮਹੀਨੇ ਏਡੀ ਵੱਡੀ ਮੁਗਲ ਸ਼ਾਹੀ ਦਾ ਟਾਕਰਾ ਕਰਦੇ ਰਹੇ ਸਨ। ਉਹਨਾਂ ਕੋਲ ਸਾਮਾਨ ਪੂਰਾ ਹੁੰਦਾ, ਤਾਂ ਗੁਰਦਾਸ ਨੰਗਲ ਦੇ ਕਿਲ੍ਹੇ ਨੂੰ ਕੌਣ ਫ਼ਤਹਿ ਕਰ ਸਕਦਾ ਸੀ ?

## ਸਿੱਖਾਂ ਦਾ ਸ਼ਹੀਦੀ ਸਤਵਾਰਾ

ਬਾਦਸ਼ਾਹੀ ਹੁਕਮ ਨਾਲ ਕੋਤਵਾਲ ਸਰਬਰਾਹ ਖ਼ਾਂ ਦੀ ਨਿਗਰਾਨੀ ਵਿਚ ਪੰਜ ਮਾਰਚ, ੧੭੧੬ ਈ: ਨੂੰ ਸਿੱਖਾਂ ਦੇ ਕਤਲ ਦਾ ਕੰਮ ਆਰੰਭ ਹੋਇਆ। ਚਬੂਤਰਾ ਕੋਤਵਾਲੀ ਦੇ ਸਾਮ੍ਹਣੇ ੧੦੦ ਸਿੰਘ ਕਤਲਗਾਹ ਵਿਚ ਆਂਦਾ ਗਿਆ। ਉਹਨਾਂ ਦੇ ਸਾਮ੍ਹਣੇ ਜਲਾਦ ਨੇ ਤਲਵਾਰ ਤਿੱਖੀ ਕੀਤੀ। ਉਦਾਲੇ ਤਮਾਸ਼ਾ ਵੇਖਣ ਵਾਲੇ ਖਲੋ ਸਨ, ਤੇ ਵਿਚਕਾਰ ਗੁਰੂ ਗੋਬਿੰਦ ਸਿੰਘ ਦੇ ਸਾਦਕ, ਮੌਤ-ਖੁਜਾਰੀ ਕੈਦੀ ਸਿੱਖ। ਕੋਤਵਾਲ ਨੇ ਸ਼ਾਹੀ ਹੁਕਮ ਪੜ੍ਹ ਕੇ ਸੁਣਾਇਆ: 'ਜੋ ਇਸਲਾਮ ਪਰਵਾਨ ਕਰ ਲਵੇਗਾ, ਉਸਦਾ ਸਭ ਕਸੂਰ ਮਾਫ਼ ਕਰਕੇ ਇੱਜ਼ਤ ਬਖ਼ਸ਼ੀ ਜਾਵੇਗੀ, ਤੇ ਜਿਸਨੂੰ ਇਹ ਪਰਵਾਨ ਨਹੀਂ, ਉਹ ਕਤਲ ਕੀਤਾ ਜਾਵੇਗਾ'। ਉਹਨਾਂ ਸਿੰਘਾਂ ਵਿਚੋਂ ਕੌਣ ਸੀ, ਜੋ ਈਮਾਨ ਨਾਲੋਂ ਜਾਨ ਕੀਮਤੀ ਸਮਝਦਾ ਹੋਵੇ ? ਉਹ ਮਰਦਾਂ ਵਾਂਗ ਮਰਨ

† ਕਾਮਵਰ ਖ਼ਾਂ, ਤਜ਼ਕਰਾਹ, ਪੰਨਾ ੧੭੯।

ਵਾਸਤੇ ਸਨ, ਕਾਇਰਾਂ ਵਾਂਗ ਡਰਨ ਵਾਸਤੇ ਨਹੀਂ। ਜੱਲਾਦ ਦੀ ਤਲਵਾਰ ਉਹਨਾਂ ਨੂੰ ਮੁਕਤੀ ਦਾ ਦਰਵਾਜ਼ਾ ਭਾਸਦੀ ਸੀ। ਉਹ ਸਾਰੇ ਖ਼ੁਸ਼ੀ ਵਿਚ ਦੀਵਾਨੇ ਹੋਏ ਹੋਏ ਜੈਕਾਰੇ ਛਡ ਰਹੇ ਸਨ। ਅੰਤ ਕੰਮ ਸ਼ੁਰੂ ਹੋਇਆ। ਜੱਲਾਦ ਨੰਗੀ ਤਲਵਾਰ ਲੈ ਕੇ ਮੈਦਾਨ ਵਿਚ ਆ ਖਲਾ। ਇਕ ਸਿੰਘ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲੱਾ ਕੇ ਅੱਗੇ ਵਧਿਆ, ਤੇ ਤਲਵਾਰ ਸਾਮ੍ਹਣੇ ਧੌਣ ਆ ਝੁਕਾਈ। ਤਲਵਾਰ ਚੱਲੀ, ਸਿਰ ਧੜ ਤੋਂ ਵੱਖ ਹੋ ਗਿਆ, ਤੇ ਖ਼ੂਨ ਦੀਆਂ ਧਾਰਾਂ ਵਹਿ ਪਈਆਂ। ਬਾਹਰ ਦੇ ਵੇਖਣ ਵਾਲਿਆਂ ਦੇ ਦਿਲ ਕੰਬ ਉੱਠੇ, ਪਰ ਸਿੰਘਾਂ ਦੇ ਚਿਹਰਿਆਂ 'ਤੇ ਸਗੋਂ ਲਾਲੀਆਂ ਦਮਕ ਆਈਆਂ। ਉਹਨਾਂ ਖ਼ੁਸ਼ੀ ਵਿਚ ਜੈਕਾਰਾ ਛਡਿਆ। ਇਕ ਸਿੰਘ ਹੋਰ ਸਾਮ੍ਹਣੇ ਆ ਖਲਾ। ਹੁਣ ਤਲਵਾਰ ਚਲਦੀ, ਤੇ ਪਹਿਲੇ ਦਾ ਸਿਰ ਡਿੱਗਣ ਤੋਂ ਪਹਿਲਾਂ ਹੀ ਦੂਜਾ ਤਿਆਰ ਖਲਾ ਹੁੰਦਾ। ਹਰ ਇਕ ਜੱਲਾਦ ਦੇ ਸਾਮ੍ਹਣੇ ਏਹਾ ਬੇਨਤੀ ਕਰਦਾ, ਕਿ ਪਹਿਲਾਂ ਉਸਨੂੰ ਸ਼ਹੀਦ ਕੀਤਾ ਜਾਵੇ। ਉਹ ਜੱਲਾਦ ਨੂੰ ਮੁਕਤਾ (ਮੁਕਤੀ ਦੇਣ ਵਾਲਾ) ਕਹਿੰਦੇ, ਮੌਤ ਨੂੰ ਲਾੜੀ ਤੇ ਸ਼ਹੀਦੀ ਨੂੰ ਅਮਰ-ਜੀਵਨ। ਏਸ ਤਰ੍ਹਾਂ ਹੱਸ ਹੱਸ ਕੇ ਸੌ ਸਿੰਘ ਜਾਨਾਂ ਵਾਰ ਗਏ। ਅਗਲੇ ਦਿਨ ਸੌ ਹੋਰ ਆ ਗਿਆ।

## ਸਿੱਖ ਬੱਚੇ ਦੀ ਅਦੁੱਤੀ ਕੁਰਬਾਨੀ

ਇਕ ਦਿਨ ਉਹਨਾਂ ਕਤਲ ਹੋਣ ਵਾਲਿਆਂ ਵਿਚ ਇਕ ਜੁਆਨ ਬੱਚਾ ਵੀ ਸੀ। ਉਸ ਦੇ ਚਿਹਰੇ ਤੇ ਮੱਸ ਕਿਰਦੀ ਸੀ। ਭਾਵ, ਬਚਪਨ ਜਾ ਰਿਹਾ ਸੀ ਤੇ ਜੁਆਨੀ ਆ ਰਹੀ ਸੀ। ਲਾਹੌਰ ਤੇ ਦਿੱਲੀ ਦੇ ਰਾਹ ਵਿਚ ਜਿਹੜੇ ਸਿੰਘ ਪਿੰਡਾਂ ਵਿਚੋਂ ਪਕੜ ਗਏ ਸਨ, ਉਹ ਬੱਚਾ ਵੀ ਉਹਨਾਂ ਵਿਚੋਂ ਹੀ ਸੀ। ਉਹ ਵਿਧਵਾ ਹੋ ਚੁਕੀ ਮਾਂ ਦਾ ਇਕੋ ਇਕ ਪੁੱਤਰ ਸੀ। ਉਹ ਉਸ ਵੇਲੇ ਫੜਿਆ ਗਿਆ ਸੀ, ਜਦ ਡੋਲਾ ਵਿਆਹ ਕੇ ਘਰ ਮੁੜਿਆ ਹੀ ਸੀ। ਅਜੇ ਡੋਲਾ ਸੱਥ ਵਿਚ ਹੀ ਪਿਆ ਸੀ, ਮਾਂ ਨੇ ਨੋਂਹ ਪੁੱਤਰ ਦੇ ਸਿਰ ਉੱਤੋਂ ਪਾਣੀ ਵਾਰ ਕੇ ਹਾਲੀ ਨਹੀਂ ਪੀਤਾ ਸੀ, ਜਾਂ ਵੈਰੀਆਂ ਨੇ ਲਾੜੇ ਨੂੰ ਪਕੜ ਲਿਆ। ਵਿਚਾਰੀ ਭਾਗ-ਹੀਣ ਮਾਂ—ਸੱਜ ਵਿਆਹੀ ਨੋਂਹ ਨੂੰ ਨਾਲ ਲੈ ਕੇ—ਰੋਂਦੀ ਪਿੱਟਦੀ ਦਿੱਲੀ ਪੁੱਜੀ। ਉਹ ਵਜ਼ੀਰ ਸੱਯਦ ਅਬਦੁੱਲਾ ਦੇ ਦੀਵਾਨ ਰਤਨ

ਜੰਦ ਕੋਲ ਜਾ ਪਿੱਟੀ। ਉਸਦੇ ਰਾਹੀਂ ਵਜ਼ੀਰ ਤੇ ਬਾਦਸ਼ਾਹ ਕੋਲ ਫ਼ਰਯਾਦੀ ਹੋਈ। ਉਸ ਦੇ ਮੰਦੇ ਹਾਲ ਉੱਤੇ ਫ਼ਰਖ਼ਸੀਅਰ ਨੂੰ ਵੀ ਤਰਸ ਆ ਗਿਆ। ਉਹ ਆਪਣੀ ਛੋਟੀ ਜੇਹੀ ਉਮਰ ਦੀ ਨੋਂਹ† ਦਾ ਗਾਨੇ ਵਾਲਾ ਮਹਿੰਦੀ ਰੰਗਾ ਹੱਥ ਚਾਦਰ ਚੋਂ ਬਾਹਰ ਕੱਢ ਕੇ ਵਿਖਾਉਂਦੀ, ਤਾਂ ਪੱਥਰ ਦਿਲ ਵੀ ਨਰਮ ਹੋ ਜਾਂਦੇ। ਉਸਨੇ ਹਾੜੇ ਪਾ ਕੇ ਕਿਹਾ, ਕਿ ਮੇਰਾ ਬੱਚਾ ਸਿੱਖ ਨਹੀਂ ਹੈ। ਉਸਦਾ ਵਿਰਲਾਪ ਸੁਣਕੇ ਬਾਦਸ਼ਾਹ ਨੇ ਹੁਕਮ ਲਿਖ ਦਿੱਤਾ, ਕਿ ਜੇ ਉਹ ਬੱਚਾ ਮੰਨ ਲਵੇ, ਕਿ ਉਹ ਸਿੱਖ ਨਹੀਂ, ਤਾਂ ਛੱਡ ਦਿਤਾ ਜਾਵੇ। ਇਹ ਹੁਕਮ ਦੇਕੇ ਇਕ ਅਫ਼ਸਰ ਨੂੰ ਉਸ ਮਾਈ ਦੇ ਨਾਲ ਭੇਜਿਆ ਗਿਆ। ਉਹ ਉਸ ਵੇਲੇ ਕਤਲ ਗਾਹ ਵਿਚ ਪੁੱਜੇ, ਜਦ ਅੱਧੇ ਕੁ ਸਿੱਖ ਕਤਲ ਹੋ ਚੁੱਕੇ ਸਨ, ਤੇ ਓਦੋਂ ਓਸੇ ਸਿੱਖ-ਬੱਚੇ ਦੀ ਵਾਰੀ ਸੀ। ਅਫ਼ਸਰ ਨੇ ਕੋਤਵਾਲ ਦੇ ਹੱਥ ਵਿਚ ਸ਼ਾਹੀ ਹੁਕਮ ਦਿੱਤਾ। ਉਸ ਨੇ ਖ਼ੁਸ਼ੀ ਨਾਲ ਉਸ ਬੱਚੇ ਨੂੰ ਕਿਹਾ: "ਤੂੰ ਕਿੰਨੇ ਭਾਗਾਂ ਵਾਲਾ ਹੈਂ, ਜਿਸ ਦੀ ਆਈ ਮੌਤ ਟਲ ਗਈ ਹੈ। ਬਾਦਸ਼ਾਹ ਸਲਾਮਤ ਵੱਲੋਂ ਤੇਰੀ ਰਿਹਾਈ ਦਾ ਹੁਕਮ ਆ ਗਿਆ ਹੈ"।

ਉਸ ਬੱਚੇ ਨੇ ਬੜਾ ਹੈਰਾਨ ਹੋਕੇ ਕਿਹਾ, "ਜੋ ਤਲਵਾਰ ਮੇਰੇ ਵੀਰਾਂ ਨੂੰ ਸ਼ਹਾਦਤ ਦਾ ਬਾਟਾ ਪਿਆ ਚੁੱਕੀ ਹੈ, ਉਹ ਮੈਥੋਂ ਕਿਉਂ ਸੰਗ ਗਈ ਹੈ? ਮੇਰੀ ਰਿਹਾਈ ਦਾ ਕੀ ਕਾਰਨ ਹੈ? ਮੈਂ ਵੀਰਾਂ ਦੇ ਨਾਲ ਸ਼ਹੀਦ ਹੋਣਾ ਚਾਹੁੰਦਾ ਹਾਂ।"

ਅਫ਼ਸਰ ਨੇ ਕਿਹਾ, "ਤੇਰੀ ਮਾਂ ਕਹਿੰਦੀ ਹੈ, ਕਿ ਤੂੰ ਸਿੱਖ ਨਹੀਂ ਹੈਂ। ਕਤਲ ਦਾ ਹੁਕਮ ਕੇਵਲ ਸਿੱਖਾਂ ਵਾਸਤੇ ਹੈ। ਤੈਨੂੰ ਰਿਹਾ ਕੀਤਾ ਜਾਂਦਾ ਹੈ।"

ਸਿੱਖ ਬੱਚੇ ਨੇ ਬੜੇ ਦ੍ਰਿੜ੍ਹ ਹੌਸਲੇ ਨਾਲ ਉੱਤਰ ਦਿੱਤਾ: "ਮੇਰੀ ਮਾਂ ਝੂਠ ਆਖਦੀ ਹੈ। ਮੈਂ ਤਨੋਂ ਮਨੋਂ ਗੁਰੂ ਦਾ ਸਿੱਖ ਹਾਂ*। ਮੈਨੂੰ ਛੇਤੀ ਕਤਲ ਕਰੋ। ਮੇਰੇ ਸਾਥੀ ਦੂਰ ਜਾ ਰਹੇ ਨੇ।"

ਵਿਧਵਾ ਮਾਂ ਬਥੇਰੇ ਵਾਸਤੇ ਪਾ ਰਹੀ, ਆਪਣੀ ਨੋਂਹ ਦੇ ਮਹਿੰਦੀ

---

† ਤਾਰੀਖ਼ ਮੁਹੰਮਦ ਸ਼ਾਹੀ, ਪੰਨਾ ੨੩੭।

* ਖ਼ਾਫ਼ੀ ਖ਼ਾਂ, ਦੂਜੀ ਜਿਲਦ, ਪੰਨਾ ੭੬੬। ਇਸ ਨੇ ਇਹ ਸਾਰੀ ਕਹਾਣੀ ਬੜੇ ਸੋਹਣੇ ਸ਼ਬਦਾਂ ਵਿਚ ਲਿਖੀ ਹੈ।

ਰੰਗੇ ਹੱਥ ਜੋੜੇ ਵਿਖੱਾ ਰਹੀ, ਪਰ ਉਹ ਬੱਚੇ ਨੂੰ ਇਹ ਕਹਿਣ ਵਾਸਤੇ ਨਾ ਮਨੱਾ ਸੱਕੀ, ਕਿ ਮੈਂ ਗੁਰੂ ਦਾ ਸਿੱਖ ਨਹੀਂ ਹਾਂ। ਅੰਤ, ਤਲਵਾਰ ਚੱਲੀ ਤੇ ਉਹ ਬੱਚਾ ਪੂਰਨ ਸਿੱਖਾਂ ਵਾਂਗ ਸ਼ਹੀਦੀ ਪਾ ਗਿਆ†।

## ਸਿੱਖਾਂ ਦੀਆਂ ਲੋਥਾਂ

ਇਸ ਤਰ੍ਹਾਂ ਇਕ ਸਤਵਾਰੇ ਵਿਚ ਉਹ ਸਾਰੇ ਸਿੰਘ‡ ਕਤਲ ਕਰ ਦਿਤੇ ਗਏ। ਉਹਨਾਂ ਵਿਚੋਂ ਕਿਸੇ ਇਕ ਨੇ ਵੀ ਮੱਥੇ ਵੱਟ ਨਾ ਪਾਇਆ, ਤੇ ਨਾ ਹੀ ਸਿੱਖੀ ਤਿਆਗ ਕੇ ਜਾਨ ਬਚਾਈ। ਸਿੰਘਾਂ ਦੇ ਸਿਰ ਤੇ ਲੱਤਾਂ ਬਾਂਹੀਂ ਸ਼ਹਿਰ ਦੇ ਬਾਜ਼ਾਰਾਂ ਤੇ ਬਾਹਰ ਸੜਕਾਂ ਦੇ ਪਾਸੇ ਦਰਖ਼ਤਾਂ ਉੱਤੇ ਟੰਗ ਦਿਤੇ ਗਏ*।

## ਬੰਦਾ ਸਿੰਘ ਕਿਲ੍ਹੇ ਵਿਚ ਕੈਦ

ਹੁਣ ਬੰਦਾ ਸਿੰਘ ਬਾਰੇ ਸੁਣੋਂ। ਉਹ ਤੇ ਉਸ ਦੇ ਕੁਛ ਨਾਮਵਰ ਸਰਦਾਰ ਕਿਲ੍ਹੇ ਵਿਚ ਕੈਦ ਸਨ। ਤਿੰਨ ਕੁ ਮਹੀਨੇ ਉਹਨਾਂ ਨੂੰ ਓਥੇ ਹੀ ਰਖਿਆ ਗਿਆ। ਕਈ ਕਿਸਮਾਂ ਦੀਆਂ ਤਕਲੀਫ਼ਾਂ ਦੇ ਕੇ ਉਹਨਾਂ ਤੋਂ ਦੱਬੇ ਹੋਏ ਖ਼ਜ਼ਾਨਿਆਂ ਬਾਰੇ ਪੁਛਿਆ ਜਾਂਦਾ() ਜੋ ਸਰਹਿੰਦ ਆਦਿ ਦੀ ਲੁੱਟ ਵਿਚੋਂ ਉਹਨਾਂ ਕੱਠੇ ਕੀਤੇ ਸਨ। ਕਈ ਯਤਨ ਕਰਕੇ ਵੀ ਹਾਕਮ ਕੁਛ ਨਾ

---

† ਡਾ: ਗੰਡਾ ਸਿੰਘ, ਪੰਨਾ ੨੨੮; 'ਖ਼ਾਫ਼ੀ ਖ਼ਾਂ, ਪੰਨਾ ੭੬੬; Elliot VII, ਪੰਨਾ ੪੫੮; ਬਾਹਰੁੱਲ ਮਵਾਜ਼, ਪੰਨਾ ੨੨੮; Willson Early Annals xliii, ਮਨਵੱਰੁਲਕਲਾਮ, Irvine. P 318

‡ ਇਕ ਬਾਬਾ ਕਾਹਨ ਸਿੰਘ ਤੇਹਣ (ਬਾਬਾ ਬਿਨੋਦ ਸਿੰਘ ਦਾ ਪੁੱਤਰ) ਬਚਿਆ। ਦਿੱਲੀ ਦੇ ਸਿੱਖਾਂ ਨੇ ਕੋਤਵਾਲ ਤੇ ਮੁਹੰਮਦ ਅਮੀਨ ਖ਼ਾਂ ਨੂੰ ਬਹੁਤ ਸਾਰਾ ਧਨ ਦੇ ਕੇ ਉਸਨੂੰ ਛਡੱਾ ਲਿਆ ਸੀ, ਤੇ ਉਹ ਓਥੋਂ ਪੰਜਾਬ ਵਿਚ ਆ ਗਿਆ ਸੀ। ਧਨ ਦੇ ਨਾਲ ਇਕ ਸਿੰਘ ਵੀ ਦਿਤਾ ਗਿਆ, ਜੋ ਕਾਹਨ ਸਿੰਘ ਬਦਲੇ ਸ਼ਹੀਦ ਹੋਇਆ। ਮਹਿਮਾ ਪ੍ਰਕਾਸ਼, ਪੰਨਾ ੯੬੭।

* ਹਾਰੀਸੀ, ਇਬਰਤਨਾਮਾ, ਪੰਨਾ ਪ੩; ਕਾਮਵਰ ਖ਼ਾਂ, ਪੰਨਾ ੧੭੯।

() ਕੰਪਨੀ ਦੇ ਸਫ਼ੀਰਾਂ—John Surman and Edward Stephenson ਦਾ ਦਸ ਮਾਰਚ, ੧੭੧੬ ਈ: ਦਾ ਖ਼ਤ।

ਪੁੱਛ ਸੱਕੇ, ਤਾਂ ਉਹਨਾਂ ਦੇ ਕਤਲ ਦੀ ਤਿਆਰੀ ਹੋਣ ਲੱਗੀ। ਏਸੇ ਸਮੇਂ ਦਿੱਲੀ ਦੇ ਸਿੱਖਾਂ ਨੇ ਮੁਹੰਮਦ ਅਮੀਨ ਖ਼ਾਂ ਨੂੰ ਬੇਅੰਤ ਧਨ ਦਿਤਾ, ਕਿ ਕਿਵੇਂ ਬੰਦਾ ਸਿੰਘ ਨੂੰ ਛੁਡਾਇਆ ਜਾਵੇ, ਪਰ ਸਭ ਚਾਰਾ ਬੇਫ਼ਾਇਦਾ ਗਿਆ†।

## ਬੰਦਾ ਸਿੰਘ ਦਾ ਆਖ਼ਰੀ ਜਲੂਸ

੧੯ ਜੂਨ, ੧੭੧੬ ਈ: ਦਾ ਸੂਰਜ ਬੜਾ ਹੀ ਚੜ੍ਹਿਆ ਸੀ, ਜਾਂ ਬੰਦਾ ਸਿੰਘ ਤੇ ਉਸਦੇ ਸਾਥੀ ੨੬ ਸਿੰਘ ਹੋਰ ਕਿਲ੍ਹਿਓਂ ਬਾਹਰ ਕਢੇ ਗਏ। ਬੰਦਾ ਸਿੰਘ ਨੂੰ ਉਸ ਦਿਨ ਸ਼ਾਹੀ ਪੁਸ਼ਾਕ ਪਹਿਨਾਈ ਗਈ ਸੀ*। ਅੱਗੇ ਅੱਗੇ ਉਹ ਹਾਥੀ 'ਤੇ ਅਸਵਾਰ ਜਾ ਰਿਹਾ ਸੀ। ਉਸਦਾ ਚਾਰ ਸਾਲਾ ਪੁੱਤਰ ਅਜੈ ਸਿੰਘ ਉਸਦੀ ਗੋਦੀ ਵਿਚ ਸੀ। ਬਾਕੀ ਸਿੱਖ ਸਰਦਾਰ—ਬਾਜ ਸਿੰਘ, ਰਾਮ ਸਿੰਘ, ਭਾਈ ਫ਼ਤਹਿ ਸਿੰਘ, ਗੁਲਾਬ ਸਿੰਘ ਬਖ਼ਸ਼ੀ‡ ਆਦਿ ਬੇੜੀਆਂ ਤੇ ਜ਼ੰਜੀਰਾਂ ਵਿਚ ਜਕੜੇ ਮਗਰ ਮਗਰ ਜਾ ਰਹੇ ਸਨ। ਸ਼ਹਿਰ ਦੇ ਬਜ਼ਾਰਾਂ ਵਿਚ ਦੀ ਹੁੰਦਾ ਹੋਇਆ, ਇਹ ਜਲੂਸ ਖ਼ਵਾਜਾ ਕੁਤਬੁੱਦੀਨ ਬਖ਼ਤਿਯਾਰ ਕਾਕੀ ਦੀ ਦਰਗਾਹ ਕੋਲ, ਜਿੱਥੇ ਕੁਤਬ ਮੁਨਾਰਾ ਖਲਾ ਹੈ, ਪੁੱਜਾ। ਬੰਦਾ ਸਿੰਘ ਨੂੰ ਹਾਥੀ ਤੋਂ ਉਤਾਰ ਕੇ ਭੋਇੰ 'ਤੇ ਬਿਠਾ ਦਿਤਾ ਗਿਆ। ਸਰਬਰਾਹ ਖ਼ਾਂ ਕੋਤਵਾਲ ਨੇ ਓਹਾ ਹੁਕਮ—ਇਸਲਾਮ ਪਰਵਾਨ ਕਰ ਲਵੇ, ਤਾਂ ਜਾਨ ਬਖ਼ਸ਼ੀ ਜਾਏਗੀ—ਸਾਰਿਆਂ ਨੂੰ ਸੁਣਾਇਆ। ਪਰ ਜਿਸ ਹੁਕਮ ਨੂੰ ਅੱਗੇ ਐਨੇ ਸਿੱਖਾਂ ਵਿਚੋਂ ਕਿਸੇ ਨਹੀਂ ਮੰਨਿਆਂ ਸੀ, ਉਸਨੂੰ ਉਹਨਾਂ ਵਿਚੋਂ ਕੌਣ ਮੰਨਣ ਲੱਗਾ ਸੀ? ਅੰਤ ਸਾਰੇ ਸਰਦਾਰ ਇਕ ਇਕ ਕਰ ਕੇ ਬੜੇ ਦੁੱਖ ਦੇ ਕੇ ਕਤਲ ਕਰ ਦਿਤੇ ਗਏ। ਉਹਨਾਂ ਦੇ ਸਿਰ ਨੇਜ਼ਿਆਂ 'ਤੇ ਟੰਗ ਕੇ ਬੰਦਾ ਸਿੰਘ ਦੇ ਉਦਾਲੇ ਖਲੇ ਕੀਤੇ ਗਏ। ਉਹ ਚੌਕੜੀ ਮਾਰ ਕੇ ਸ਼ਾਂਤ ਚਿਤ ਬੈਠਾ ਸੀ। ਉਦਾਲੇ ਹਜ਼ਾਰਾਂ ਵੇਖਣ ਵਾਲਿਆਂ ਦੀ ਭੀੜ ਸੀ।

---

† ਸ: ਕਰਮ ਸਿੰਘ, ਬੰਦਾ ਬਹਾਦਰ, ਪੰਨਾ ੧੩੭।

* ਲਤੀਫ਼, ਪੰਨਾ ੨੮੦।

‡ ਇਹ ਓਹਾ ਗੁਲਾਬ ਸਿੰਘ ਹੈ, ਜੋ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਬੰਦਾ ਸਿੰਘ ਦੇ ਭੁਲੇਖੇ ਫੜਿਆ ਗਿਆ ਸੀ, ਤੇ ਬਹਾਦਰ ਸ਼ਾਹ ਦੇ ਹੁਕਮ ਨਾਲ ਦਿੱਲੀ ਵਿਚ ਕੈਦ ਕੀਤਾ ਹੋਇਆ ਸੀ।

## ਸ: ਅਜੈ ਸਿੰਘ ਦੀ ਸ਼ਹੀਦੀ

ਬੰਦਾ ਸਿੰਘ ਦਾ ਵੱਡਾ ਪੁੱਤਰ ਅਜੈ ਸਿੰਘ ਉਸ ਵੇਲੇ ਚਾਰ ਕੁ ਸਾਲ ਦਾ ਬੱਚਾ ਸੀ। ਵੇਖਣ ਵਿਚ ਉਹ ਬਹੁਤ ਖ਼ੂਬਸੂਰਤ ਸੀ, ਸ਼ਾਇਦ ਤਾਹੀਏਂ ਏਜੇ ਉਮਰ ਵਿਚ ਹੀ ਮੌਤ ਉਸ 'ਤੇ ਮੋਹਿਤ ਹੋ ਗਈ ਸੀ। ਇਕ ਵਾਰ ਫਿਰ ਬੰਦਾ ਸਿੰਘ ਨੂੰ ਓਹਾ ਹੁਕਮ ਸੁਣਾਇਆ ਗਿਆ। ਉਸਨੇ ਇਸਲਾਮ ਮੰਨਣ ਤੋਂ ਨਾਂਹ ਕੀਤੀ, ਤਾਂ ਅਜੈ ਸਿੰਘ ਫੜ ਕੇ ਉਸ ਦੇ ਪੱਟਾਂ ਉੱਤੇ ਲਿਟਾ ਦਿਤਾ ਗਿਆ, ਛੁਰੀ ਸਾਮ੍ਹਣੇ ਰੱਖ ਕੇ ਬੰਦਾ ਸਿੰਘ ਨੂੰ ਕਿਹਾ ਗਿਆ, ਕਿ ਉਹ ਆਪਣੇ ਹੱਥੀਂ ਬੱਚੇ ਨੂੰ ਕਤਲ ਕਰੇ। ਬੰਦਾ ਸਿੰਘ ਨੇ ਇਸ ਕੰਮ ਤੋਂ ਇਨਕਾਰ ਕਰ ਦਿਤਾ। ਫਿਰ ਜੱਲਾਦ ਨੇ ਮਾਸੂਮ ਬੱਚੇ ਨੂੰ ਪਿਤਾ ਦੀ ਗੋਦੀ ਵਿਚ ਹੀ ਛੁਰੀ ਨਾਲ ਕੋਹ ਸੁਟਿਆ। ਉਸਦੇ ਕੋਮਲ ਸਰੀਰ ਦੇ ਛੋਟੇ ਛੋਟੇ ਟੁਕੜੇ ਕਰਕੇ ਪਿਤਾ ਦੇ ਮੂੰਹ ਉਤੇ ਮਾਰੇ ਗਏ। ਬੱਚੇ ਦੇ ਕਲੇਜੇ ਦੀਆਂ ਬੋਟੀਆਂ ਕਢ ਕੇ ਬੰਦਾ ਸਿੰਘ ਦੇ ਮੂੰਹ ਵਿਚ ਤੁੰਨੀਆਂ ਗਈਆਂ‡। ਪਰ ਆਫ਼ਰੀਨ ਉਸ ਸੰਤ ਸਿਪਾਹੀ ਦੇ, ਉਹ ਪੱਥਰ ਦੀ ਮੂਰਤੀ ਵਾਂਗ ਸ਼ਾਂਤ-ਚਿਤ ਅਡੋਲ ਬੈਠਾ ਰਿਹਾ। ਉਸ ਦੇ ਮੂੰਹੋਂ ਅਫ਼ਸੋਸ ਦਾ ਇਕ ਸ਼ਬਦ ਵੀ ਨਾ ਨਿਕਲਿਆ।

## ਬੰਦਾ ਸਿੰਘ ਦੀ ਸ਼ਹੀਦੀ

ਫਿਰ ਬੰਦਾ ਸਿੰਘ ਦੀ ਆਪਣੀ ਵਾਰੀ ਆਈ। ਤੇਜ਼ ਛੁਰੀ ਨਾਲ ਜੱਲਾਦ ਨੇ ਪਹਿਲਾਂ ਉਸਦੀ ਸੱਜੀ ਅੱਖ ਕੱਢੀ। ਫਿਰ ਖੱਬੀ ਅੱਖ ਵੀ ਪਹਿਲੀ ਵਾਂਗ ਹੀ ਕੱਢੀ ਗਈ। ਫਿਰ ਉਸਦਾ ਖੱਬਾ ਪੈਰ ਵੱਢ ਦਿੱਤਾ ਗਿਆ। ਉਹ ਅਜੇ ਵੀ ਓਸੇ ਤਰ੍ਹਾਂ ਅਡੋਲ ਬੈਠਾ ਸੀ। ਜੱਲਾਦ ਨੇ ਫਿਰ ਦੋਵੇਂ ਹੱਥ ਵੱਢ ਦਿਤੇ। ਉਸਦੇ ਚਿਹਰੇ 'ਤੇ ਅਜੇ ਵੀ ਪਹਿਲਾਂ ਵਰਗਾ ਹੀ ਤੇਜ ਸੀ। ਲੋਹੇ ਦੀਆਂ—ਤਪਾ ਕੇ ਸੁਰਖ਼ ਕੀਤੀਆਂ—ਕਮਚਾਂ ਨਾਲ ਉਸਦੇ ਸਰੀਰ ਤੋਂ ਮਾਸ ਦੀਆਂ ਬਟੀਆਂ ਤੋੜੀਆਂ ਗਈਆਂ। ਉਹ ਤਾਂ ਅਜੇ ਵੀ

‡ ਹਾਰੀਸੀ, ਇਬਰਤ ਨਾਮਾ, ਪੰਨਾ ੬੨, ਕਾਮਵਰ, ਪੰਨਾ ੧੮੦; ਖ਼ਾਫ਼ੀ ਖ਼ਾਂ, ਪੰਨੇ ੭੬੫-੬; ਤਬਸਰਾਤੁ-ਨਾਜ਼ਰੀਨ, ਪੰਨਾ ੧੯੮; ਕਰਮ ਸਿੰਘ, ਬੰਦਾ ਬਹਾਦਰ, ਪੰਨਾ ੧੯੮; ਡਾ: ਗੰਡਾ ਸਿੰਘ, ਬੰਦਾ ਸਿੰਘ, ਪੰਨਾ ੨੩੨।

ਇਸ ਦੁੱਖ ਨੂੰ ਸ਼ਾਂਤੀ ਤੇ ਹੌਸਲੇ ਨਾਲ ਸਹਾਰ ਰਿਹਾ ਸੀ, ਪਰ ਹੁਣ ਜੱਲਾਦ ਵਿਚ ਹੌਸਲਾ ਨਹੀਂ ਸੀ ਰਿਹਾ। ਅੰਤ ਤਲਵਾਰ ਨਾਲ ਬੰਦਾ ਸਿੰਘ ਦੇ ਪਵਿੱਤਰ ਸਰੀਰ ਦੇ ਹਜ਼ਾਰਾਂ ਟੁਕੜੇ ਕੀਤੇ ਗਏ*। ਉਹ ਬਲੀ ਯੋਧਾ ਸੱਤ ਕਰਕੇ ਵਾਹਿਗੁਰੂ ਦਾ ਭਾਣਾ ਮੰਨ ਗਿਆ, ਤੇ ਕੇਸਾਂ ਸਵਾਸਾਂ ਨਾਲ ਸਿੱਖੀ ਨਿਭਾਉਂਦਾ ਹੋਇਆ ਸ਼ਹੀਦੀ ਪਾ ਗਿਆ। ਹਰ ਪੱਖ ਤੋਂ ਉਹ ਪੂਰਨ ਸਿੱਖ ਸੀ।

---

* ਡਾ: ਗੰਡਾ ਸਿੰਘ, ਬੰਦਾ ਸਿੰਘ, ਪੰਨਾ ੨੩੪; ਹਾਰੀਸੀ, ਇਬਰਤਨਾਮਾ, ਪੰਨਾ ੬੨; ਕਾਮਵਰ, ਤਜ਼ਕਰਾਹ, ਪੰਨਾ ੧੯੦; ਖ਼ਾਫ਼ੀ ਖ਼ਾਂ, ਪੰਨੇ ੭੬੫-੬; ਤਬਸਰਾਤੁ-ਨਾਜ਼ਰੀਨ, ਪੰਨਾ ੧੯੭; ਫ਼ਰਖ਼ਸੀਅਰ ਨਾਮਾ ਤੇ ਮਨਵੱਰੁਲ ਕਲਾਮ ਦੇ ਹਵਾਲੇ ਸਹਿਤ, ਇਰਵਨ **Irvine,** ਪੰਨੇ ੩੧੮-੯; **Thronton History of the Panjab,** ਪੰਨਾ ੧੯੦; **Elphinstone, History of India,** ਪੰਨਾ ੬੭੦; ਦਾਨਿਸ਼ਵਰ; ਮਿਫ਼ਤਾਹੁੱਤਵਾਰੀਖ਼, ਪੰਨਾ ੩੯੮; ਸੀਅਰੁਲ ਮੁਤਾਖ਼ਰੀਨ, ਪੰਨਾ ੪੦੩; **Raymond,** ਪੰਨਾ ੯੧; **Briggs,** ਪੰਨੇ ੭੯-੮੦; ਸੂਰਜ ਪ੍ਰਕਾਸ, (ਮਾਰ ਦਯੋ ਬੰਦਾ ਪਲ ਮਾਹੂੰ) ਪੰਨਾ ੬੩੩੬; ਮੈਕਗ੍ਰੇਗਰ ਪੰਨਾ ੧੧੦।

## ਅੰਤਕਾ ਨੰ: ੧

# ਬੰਦਾ ਸਿੰਘ ਦੇ ਜੀਵਨ 'ਤੇ ਇਕ ਨਜ਼ਰ

ਬੰਦਾ ਸਿੰਘ ਕੱਦ ਦਾ ਦਰਮਿਆਨਾ, ਸਰੀਰ ਨਾ ਬਹੁਤਾ ਭਾਰਾ ਤੇ ਨਾ ਪਤਲਾ, ਕਸਰਤੀ ਸੁਭਾਉ, ਸੋਹਣਾ ਬਣਦਾ ਤਣਦਾ ਸੀ, ਰੰਗ ਕਣਕ ਭਿੰਨਾ ਤੇ ਨਕਸ਼ ਸੁੰਦਰ, ਅੱਖਾਂ ਮੋਟੀਆਂ, ਕੁਛ ਲੰਬਾਈਦਾਰ, ਚਮਕੀਲੀਆਂ ਤੇ ਸੁਰਖ਼ੀ ਮਾਇਲ ਸਿਆਹ ਸਨ। ਉਸਦਾ ਵੇਖਣਾ ਕਿਸੇ ਗੰਭੀਰ ਸਿਆਸੀ ਸੂਰਮੇ ਵਰਗਾ ਸੀ। ਵੇਖਣ ਵਾਲੇ ਉੱਤੇ ਉਸਦਾ ਬੜਾ ਰੁਹਬੀਲਾ ਅਸਰ ਪੈਂਦਾ ਸੀ। ਸਰੀਰਕ ਬਲ ਨਾਲੋਂ ਉਸ ਵਿਚ ਛੁਹਲਾ-ਪਨ ਵਧੇਰੇ ਸੀ। ਉਹ ਅਸਵਾਰ ਏਨਾ ਲੋਹੜੇ ਦਾ ਸੀ, ਕਿ ਕਈ ਦਿਨ ਲਗਾਤਾਰ ਘੋੜੇ ਦੀ ਕਾਠੀ ਉਤੇ ਹੀ ਗੁਜ਼ਾਰ ਸਕਦਾ ਸੀ। ਤੀਰ ਤੇ ਤਲਵਾਰ ਉਹਦੇ ਮਨ ਭਾਉਂਦੇ ਹਥਿਆਰ ਸਨ। ਮੈਦਾਨ ਵਿਚ ਲੜਾਉਣ ਦੇ ਨਾਲ ਨਾਲ ਉਹ ਆਪ ਵੀ ਬੜੀ ਦਲੇਰੀ ਨਾਲ ਲੜਦਾ ਸੀ।

ਉਸਦ ਜੀਵਨ ਨੇ ਤਿੰਨ ਵਾਰ ਬੜਾ ਭਾਰਾ ਪਲਟਾ ਖਾਧਾ ਸੀ। ਪਹਿਲਾਂ ਉਹ ਇਕ ਸਾਧਾਰਨ ਘਰ ਵਿਚ ਪਲਿਆ ਸੀ, ਤੇ ਸੁਭਾਉ ਕਰ ਕੇ ਬੜਾ ਮਨ-ਚਲਾ ਸ਼ਕਾਰੀ ਸੀ। ਇਹ ਜਮਾਂਦਰੂ ਸੰਸਕਾਰ ਉਸਦੇ ਜੀਵਨ ਨਾਲ ਬੇਮਲੂਮੇ ਹੀ ਘੁਲ ਮਿਲ ਗਏ ਸਨ।

ਅਚਾਨਕ ਹੀ ਇਕ ਹਰਨੀ ਦੇ ਬੱਚਿਆਂ ਵਾਲੀ ਘਟਨਾ‡ ਹੋ ਗਈ। ਉਸਨੇ ਉਸਦੇ ਜੀਵਨ ਵਿਚ ਅਜੇਹੀ ਤਬਦੀਲੀ ਕੀਤੀ, ਕਿ ਉਹ ਬਿਲਕੁਲ ਵੈਰਾਗੀ ਹੋ ਗਿਆ। ਮਾਸ ਤੋਂ ਉਸਦਾ ਦਿਲ ਅਜੇਹਾ ਉਚਾਟ ਹੋ ਗਿਆ, ਕਿ ਉਸਨੇ ਵੈਸ਼ਨੋ ਮੱਤ ਧਾਰਨ ਕਰ ਲਿਆ। ਇਸਨੇ ਦਿਲ ਉਤੇ ਐਨਾ ਡੂੰਘਾ ਅਸਰ ਛਡਿਆ, ਕਿ ਸਿੱਖ ਬਣ ਕੇ ਵੀ ਉਹ ਲੋਕਾਂ ਨੂੰ ਮਾਸ ਤੋਂ ਵਰਜਦਾ ਰਿਹਾ। ਇਹ ਧਾਰਮਕ ਖ਼ਿਆਲ ਕਰ ਕੇ ਨਹੀਂ, ਸਗੋਂ ਹਰਨੀ ਦੇ ਬੱਚਿਆਂ ਦੀ ਮੌਤ ਦਾ ਨਜ਼ਾਰਾ ਉਹਦੀਆਂ ਅੱਖਾਂ ਅੱਗੋਂ ਕਦੇ

---

‡ ਸ਼ਕਾਰ ਖੇਡਦਿਆਂ ਉਸਨੇ ਇਕ ਹਰਨੀ ਮਾਰੀ। ਉਸਦਾ ਪੇਟ ਚੀਰਿਆ, ਤਾਂ ਵਿਚੋਂ ਦੋ ਬੱਚੇ ਨਿਕਲੇ, ਜੋ ਉਸਦੇ ਸਾਮ੍ਹਣੇ ਤੜਫ ਕੇ ਮਰ ਗਏ।

ਉਤਾਵਲੇ ਨਹੀਂ ਹੋਇਆ। ਉਹਨੇ ਅਨੇਕਾਂ ਲੜਾਈਆਂ ਲੜੀਆਂ, ਲੋਥਾਂ ਉਤੇ ਪੈਰ ਧਰਕੇ ਲੰਘਿਆ, ਪਰ ਉਸਦਾ ਦਿਲ ਕਦੇ ਨਹੀਂ ਕੰਬਿਆ ਸੀ, ਕਿਉਂਕਿ ਉਹ ਮਰਨ ਵਾਲੇ ਜ਼ਾਲਮ ਸਨ, ਤੇ ਵਿਚਾਰੀ ਹਰਨੀ ? ਉਸਦੇ ਬੱਚ ? ਉਹਨਾਂ ਨਿਰਦੋਸ਼ਾਂ ਨੂੰ ਮਾਰਨਾ ਉਹ ਪਾਪ ਸਮਝਦਾ ਰਿਹਾ। ਇਸੇ ਕਾਰਨ ਉਹ ਮਾਸ ਤੋਂ ਪਰਹੇਜ਼ ਕਰਦਾ ਸੀ, ਤੇ ਆਪਣਿਆਂ ਹੁਕਮ ਨਾਮਿਆਂ ਵਿਚ ਸਿੱਖਾਂ ਨੂੰ ਮਾਸ ਖਾਣ ਤੋਂ ਰੋਕਦਾ ਸੀ। ਪਰ ਜਿਹੜੇ ਸਿੱਖ ਮਾਸ ਖਾਂਦ ਸਨ, ਉਹਨਾਂ ਨਾਲੋਂ ਵੱਖ ਜਾਂ ਨਾਰਾਜ਼ ਕਦੇ ਨਹੀਂ ਹੋਇਆ। ਲੋਹਗੜ੍ਹ ਤੇ ਗੁਰਦਾਸ ਨਗਲ ਦੇ ਘੇਰੇ ਵਿਚ ਹਰ ਤਰ੍ਹਾਂ ਦੇ ਜਾਨਵਰ ਮਾਰ ਕੇ ਸਿੱਖਾਂ ਨੇ ਖਾਧੇ ਸਨ। ਓਦੋਂ ਬੰਦਾ ਸਿੰਘ ਨਾਲ ਹੀ ਸੀ।

ਏਸੇ ਆਧਾਰ ਉਤੇ ਉਸਦੇ ਲੰਗਰ ਵਿਚ ਦੋ ਪੰਗਤਾਂ ਹੋ ਗਈਆਂ ਸਨ: ਇਕ ਮਾਸਾਹਾਰੀ ਤੇ ਇਕ ਘਾਸਾਹਾਰੀ (ਵੈਸ਼ਨੋ ਭੋਜਨੀਏਂ)। ਏਹਾ ਦੋ ਪੰਗਤਾਂ ਪਿੱਛੋਂ ਤੱਤ ਖ਼ਾਲਸਾ ਤੇ ਬੰਦਈ ਖ਼ਾਲਸਾ ਬਣੀਆਂ।

ਬੰਦਾ ਸਿੰਘ ਨੇ ਜੀਵਨ ਦਾ ਬਹੁਤਾ ਹਿੱਸਾ ਸਾਧੂਆਂ ਦੀ ਸੰਗਤ ਵਿਚ ਤੇ ਤਪੱਸਿਆ ਕਰਦਿਆਂ ਗੁਜ਼ਾਰਿਆ ਸੀ। ਇਸ ਚੀਜ਼ ਨੇ ਉਸ ਦੇ ਜੀਵਨ ਵਾਸਤੇ ਤੇ ਔਲਾਦ ਵਾਸਤੇ 'ਬਾਬਾ' ਪਦਵੀ ਦਿਤੀ। ਇਸ ਦਾ ਅਸਰ ਅਜੇ ਉਸਦੇ ਗੱਦੀ ਨਸ਼ੀਨਾਂ ਵਿਚ ਵੀ ਚਲਿਆ ਆਉਂਦਾ ਹੈ।

ਸੁੱਤੀ ਕਿਸਮਤ ਜਾਗੀ। ਉਹਨੇ ਮਹਾਰਾਜ ਪਾਸੋਂ ਅੰਮ੍ਰਿਤ ਛਕ ਕੇ ਸਿੱਖੀ ਧਾਰਨ ਕੀਤੀ। ਇਹ ਬੰਦਾ ਸਿੰਘ ਦੇ ਜੀਵਨ ਵਿਚ ਸਭ ਤੋਂ ਵੱਡਾ ਪਲਟਾ ਸੀ। ਕੁਛ ਕਰ ਕੇ ਵਿਖਾਉਣ ਦੇ ਚਾਅ ਨਾਲ, ਜੋਸ਼ ਦੀ ਜਵਾਲਾ ਦਿਲ ਵਿਚ ਲੈ ਕੇ ਉਹ ਪੰਜਾਬ ਵਿਚ ਆ ਵੜਿਆ। ਇਸ ਦੇਸ ਦੀ ਉਸ ਵੇਲੇ ਬੜੀ ਤਰਸ ਯੋਗ ਹਾਲਤ ਸੀ। ਏਥੋਂ ਦੇ ਹਾਕਮ ਢਾਢੇ ਜ਼ਾਲਮ ਤੇ ਪਰਜਾ ਅਸਲੋਂ ਨਿਤਾਣੀ ਤੇ ਪੈਰਾਂ ਥੱਲੇ ਕੁਚਲੀ ਹੋਈ ਸੀ। ਜਿਉਂ ਜਿਉਂ ਦਿੱਲੀ ਦੀ ਸਰਕਾਰ ਕਮਜ਼ੋਰ ਹੁੰਦੀ ਗਈ, ਤਿਉਂ ਤਿਉਂ ਸਥਾਨਕ ਹਾਕਮ ਧੱਕੇ ਖ਼ੋਰ ਹੁੰਦੇ ਗਏ। ਮੁਗ਼ਲ ਹਾਕਮਾਂ ਵਿਚ ਤਾਕਤ ਘਟ ਗਈ ਤੇ ਆਕੜ ਵਧ ਗਈ ਸੀ। ਪਰਜਾ ਦੀ ਭਲਾਈ ਦੀ ਥਾਂ ਉਹ ਆਪਣੇ ਹਰਮਾਂ ਦੀ ਰੌਣਕ ਦਾ ਵਧੇਰੇ ਖ਼ਿਆਲ ਰਖਦੇ ਸਨ। ਇਕ ਇਕ ਹਾਕਮ ਦੇ ਘਰ

ਸੈਂਕੜੇ ਬੇਗਮਾਂ ਹੁੰਦੀਆਂ, ਤੇ ਉਹਨਾਂ ਤੋਂ ਵੱਧ ਗੋਲੀਆਂ। ਪਰਜਾ ਦੀ ਕਿਸੇ ਵੀ ਰੂਪਵਾਨ ਨੋਂਹ ਧੀ ਦੀ ਪਤ ਉਹਨਾਂ ਜਰਵਾਣਿਆਂ ਹੱਥੋਂ ਨਾ ਬਚ ਸਕਦੀ। ਪਰਜਾ ਦੇ ਬਾਲ ਭੁੱਖ ਦੇ ਦੁੱਖੋਂ ਵਿਲਕਦੇ ਰਹਿੰਦੇ ਤੇ ਪਾਈ ਪੈਸਾ ਪਰਗਣੇ ਦਾ ਹਾਕਮ ਹੂੰਝ ਕੇ ਲੈ ਜਾਂਦਾ। ਜਿਹੜਾ ਵੱਡਿਆਂ ਹਾਕਮਾਂ ਤੋਂ ਬਚ ਰਹਿੰਦਾ, ਉਹ ਪਿੰਡਾਂ ਦੇ ਚੌਧਰੀਆਂ ਜੋਗਾ ਹੀ ਹੁੰਦਾ। ਹਰ ਇਕ ਚੌਧਰੀ ਆਪਣੇ ਇਲਾਕੇ ਦਾ ਖ਼ੁਦ ਮੁਖ਼ਤਿਆਰ ਰਾਜਾ ਸਮਝਿਆ ਜਾਂਦਾ। ਉਹ ਇਕ ਅਫ਼ਸਰ ਨੂੰ ਖ਼ੁਸ਼ ਰੱਖ ਕੇ ਬਾਕੀ ਸਾਰੀ ਪਰਜਾ ਉਤੇ ਮਨ-ਮੰਨੇ ਧੱਕੇ ਕਰ ਸਕਦਾ। ਸਿਰ ਉੱਤੇ ਬਾਦਸ਼ਾਹੀ ਦਾ ਕਰੜਾ ਕਾਨੂੰਨ ਕੋਈ ਨਹੀਂ ਸੀ। ਜੋ ਹਾਕਮ ਦੇ ਮੂੰਹੋਂ ਨਿਕਲਦਾ, ਓਹਾ ਕਾਨੂੰਨ ਸਮਝਿਆ ਜਾਂਦਾ।

ਅਜੇਹੀ ਹਾਲਤ ਵਾਲੇ ਦੇਸ ਵਿਚ ਬੰਦਾ ਸਿੰਘ ਨੇ ਆਪਣਾ ਕਮ ਆਰੰਭਿਆ। ਉਸ ਵੇਲੇ ਉਸ ਕੋਲ ਬੜੇ ਥੋੜੇ ਆਦਮੀ ਸਨ। ਉਹਨਾਂ ਨਿਗਦੇ ਸਾਥੀਆਂ ਸਾਮ੍ਹਣੇ ਉਹਨੇ ਆਪਣਾ ਸਾਰਾ ਦਿਲੀ ਭੇਤ ਖੋਲ੍ਹ ਕੇ ਧਰ ਦਿਤਾ। ਮੁਕਦੀ ਗੱਲ, ਇਕ ਧਿਰ ਨੇ ਦੂਸਰੀ ਕੋਲੋਂ ਕੁਛ ਵੀ ਲੁਕੱਾ ਕੇ ਨਾ ਰਖਿਆ। ਹੁਣ ਜੋ ਕੁਛ ਉਹ ਕਰਨਾ ਚਾਹੁੰਦੇ ਸਨ, ਉਸ ਵਾਸਤੇ ਬੰਦਿਆਂ ਦੀ ਤੇ ਜਨਤਾ ਦੀ ਹਮਦਰਦੀ ਦੀ ਲੋੜ ਸੀ। ਇਹ ਦੋਵੇਂ ਚੀਜ਼ਾ ਉਸਨੂੰ ਉਸ ਸਤਾਈ ਹੋਈ ਸ਼ਰੇਣੀ ਵਿਚੋਂ ਹੀ ਮਿਲ ਸਕਦੀਆਂ ਸਨ, ਜਿਸ ਉਤੇ ਆਏ ਦਿਨ ਜ਼ੁਲਮ ਹੁੰਦੇ ਰਹਿੰਦੇ ਸਨ। ਸੋ ਉਸ ਨੇ ਆਪਣੇ ਵਾਸਤੇ ਆਦਮੀ ਸਾਧਾਰਨ ਪਰਜਾ ਤੇ ਮਜ਼ਲੂਮ ਘਰਾਂ ਵਿਚੋਂ ਚੁਣੇ। ਉਹ ਜਾਣਦਾ ਸੀ, ਕਿ ਜਦ ਉਸਦੀ ਟੱਕਰ ਸ਼ਾਹੀ ਹਾਕਮਾਂ ਨਾਲ ਹੋਵੇਗੀ, ਤਾਂ ਉਹਨਾ ਦੇ ਪਿੱਠੂ ਚੌਧਰੀ ਜ਼ਰੂਰ ਉਸਦੇ ਵੈਰੀਆਂ ਦੇ ਧੜੇ ਵਿਚ ਹੀ ਹੋਣਗੇ। ਸੋ ਵੱਡਿਆਂ ਬੰਦਿਆਂ ਉਤੇ ਨਾ ਹੀ ਉਸਨੇ ਭਰੋਸਾ ਰੱਖਿਆ ਤੇ ਨਾ ਹੀ ਸੰਬੰਧ। ਉਹਨਾਂ ਛੋਟੇ ਬਦਿਆਂ ਦੀ ਮਦਦ ਨਾਲ ਜਦ ਉਸਨੇ ਦੇਸ ਦੇ ਇਕ ਹਿੱਸੇ ਵਿਚ ਤਾਕਤ ਹਾਸਲ ਕਰ ਲਈ, ਤਾਂ ਜੋ ਕੁਛ ਵੀ ਹੋ ਸਕਿਆ, ਉਹਨਾਂ ਗ਼ਰੀਬਾਂ ਤੇ ਸਤਾਇਆਂ ਹੋਇਆਂ ਵਾਸਤੇ ਹੀ ਕੀਤਾ। ਸਿੱਖ ਰਾਜ ਕਾਇਮ ਕਰਕੇ ਸਭ ਤੋਂ ਪਹਿਲਾਂ ਉਸਨੇ ਉਸ ਹਿੱਸੇ ਵਿਚੋਂ ਜ਼ਿਮੀਂਦਾਰੀ ਢਗ ਦੂਰ ਕੀਤਾ,

ਤੇ ਜ਼ਮੀਨ ਦੀ ਮਾਲਕੀ ਹਰ ਕਾਸ਼ਤਕਾਰ (ਵਾਹੀਵਾਨ) ਨੂੰ ਬਖ਼ਸ਼ੀ। ਇਸ ਤਰ੍ਹਾਂ ਕੁਛ ਗਿਣਤੀ ਦੇ ਜ਼ਿਮੀਂਦਾਰ (Land Lords) ਤਾਂ ਉਸਦੇ ਵੈਰੀ ਬਣ ਗਏ, ਪਰ ਹਜ਼ਾਰਾਂ ਗ਼ਰੀਬ ਓਸੇ ਦੇ ਹੋ ਗਏ। ਉਹ ਅਮੀਰਾਂ ਕੋਲੋਂ ਖੂਹ ਕੇ ਗ਼ਰੀਬਾਂ ਦੇ ਮੂੰਹ ਪਾਉਣ ਦਾ ਹਾਮੀ ਸੀ।

ਉਹ ਲੋਹੜੇ ਦਾ ਲੜਾਕਾ ਤੇ ਪਿੜ ਦਾ ਸੂਰਮਾ ਸੀ। ਜਦੋਂ ਉਹ ਮੈਦਾਨ ਵਿਚ ਆਉਂਦਾ, ਉਹਦੀ ਦੂਰ ਸੋਚਣ ਵਾਲੀ ਬੁੱਧੀ ਝੱਟ ਤਾੜ ਲੈਂਦੀ, ਕਿ ਕੀ ਕਰਨਾ ਚੰਗਾ ਹੈ। ਜੇ ਉਹ ਸਮਝਦਾ, ਕਿ ਕਿਸੇ ਹਾਲਤ ਵਿਚ ਵੀ ਅਸੀਂ ਲੜਾਈ ਵਿਚ ਸਫਲ ਨਹੀਂ ਹੋ ਸਕਦੇ, ਤਾਂ ਬਿਨਾਂ ਲੜਿਆਂ ਹੀ ਪੱਤਰਾ ਵਾਚ ਜਾਂਦਾ। ਲੜ ਕੇ ਹਾਰਨ ਨਾਲੋਂ ਉਹ ਨਾ ਲੜਨਾ ਚੰਗਾ ਸਮਝਦਾ ਸੀ। ਜੇ ਉਸਨੂੰ ਜਿੱਤ ਦੀ ਆਸ ਹੁੰਦੀ, ਤਾਂ ਜੱਕੋ ਤੱਕਿਆਂ ਵਿਚ ਸਮਾਂ ਗੁਆਉਣ ਦੀ ਥਾਂ, ਉਹ ਝੱਟ ਪੱਟ ਵੈਰੀ ਉੱਤੇ ਹੱਲਾ ਕਰ ਕੇ ਉਸਨੂੰ ਹੱਥਾਂ ਪੈਰਾਂ ਦੀ ਪਾ ਦੇਂਦਾ। ਜਿਸ ਦਾ ਨਤੀਜਾ ਉਸਦੀ ਸਦਾ ਜਿੱਤ ਹੁੰਦੀ। ਕਈ ਵਾਰ ਵੈਰੀ ਵਧੇਰੇ ਤਾਕਤ ਵਾਲਾ ਵੇਖ ਕੇ, ਉਹ ਬਿਨਾਂ ਲੜਿਆਂ ਹੀ ਅੱਗੇ ਲੱਗ ਕੇ ਭੱਜ ਉਠਦਾ। ਇਹ ਭੱਜਣਾ ਇਸ ਢੰਗ ਦਾ ਹੁੰਦਾ, ਕਿ ਨਾ ਤਾਂ ਵੈਰੀ ਗਲ ਪੈ ਸੱਕੇ ਤੇ ਨਾ ਨਿਰਾਸ ਹੋ ਕੇ ਪਿੱਛੇ ਹੀ ਮੁੜ ਜਾਏ। ਜਿਸ ਵੇਲੇ ਵੈਰੀ ਦੇ ਚੋਣਵੇਂ ਦਸਤੇ ਬਾਕੀ ਫ਼ੌਜ ਨਾਲੋਂ ਵੱਖ ਹੋ ਜਾਂਦੇ, ਸਿੱਖ ਝੱਟ ਪਿੱਛੇ ਪਰਤ ਕੇ ਉਹਨਾਂ ਉੱਤੇ ਹਮਲਾ ਕਰ ਦੇਂਦੇ, ਜਿਸ ਦਾ ਸਿੱਟਾ ਸਦਾ ਸਿੰਘ ਦੀ ਜੈ ਹੁੰਦੀ (ਜਿਵੇਂ ਬਹਿਰਾਮ ਪੁਰ ਦੀ ਲੜਾਈ ਵਿਚ ਹੋਇਆ)। ਕਈ ਲਿਖਾਰੀਆਂ ਇਸਨੂੰ ਬੰਦਾ ਸਿੰਘ ਦੀ ਭਾਂਜ ਲਿਖਿਆ ਹੈ, ਪਰ ਇਹ ਭਾਂਜ, ਹਾਰ ਨਹੀਂ ਸੀ, ਸਗੋਂ ਲੜਾਈ ਦਾ ਇਕ ਢੰਗ ਸੀ, ਜੋ ਮਿਸਲਾਂ ਦੇ ਅੰਤ ਤਕ ਚਲਿਆ ਆਇਆ। ਜੇ ਕਦੇ ਬੰਦਾ ਸਿੰਘ ਘੇਰੇ ਵਿਚ ਆ ਜਾਂਦਾ, ਤਾਂ ਛਾਪੇ (ਸ਼ਬ-ਖ਼ੂੰਨ) ਮਾਰ ਕੇ ਵੈਰੀ ਦੇ ਭੌਂ ਦੀ ਬਿਪਤਾ ਪਾ ਛਡਦਾ। ਅਜੇਹੀਆਂ, ਦਲੇਰ ਕਰਨੀਆਂ ਕਰਕੇ ਵੈਰੀ ਉਸਨੂੰ ਜਾਦੂਗਰ ਸਮਝਣ ਲੱਗ ਪਏ ਸਨ। ਉਸਨੂੰ ਇਸ ਗੱਲ ਦਾ ਬੜਾ ਲਾਭ ਸੀ, ਕਿਉਂਕਿ ਉਸਨੂੰ ਜਾਦੂਗਰ ਸਮਝੇ ਜਾਣ ਕਰਕੇ ਵੈਰੀ ਦਾ ਛੇਤੀ ਹੌਸਲਾ ਨਹੀਂ ਸੀ ਪੈਂਦਾ, ਕਿ ਉਸ ਉੱਤੇ ਨਿਝਕ ਹੋ ਕੇ ਹਮਲਾ ਕਰ ਸੱਕੇ।

ਸ਼ਾਹੀ ਜਰਨੈਲਾਂ ਦਾ ਇਹ ਖ਼ਿਆਲ ਏਨਾ ਪੱਕਾ ਹੋ ਚੁੱਕਾ ਸੀ, ਕਿ ਗੁਰਦਾਸ ਨੰਗਲ ਵਿਚੋਂ ਫੜੇ ਜਾਣ 'ਤੇ ਵੀ ਬੰਦਾ ਸਿੰਘ ਦਾ ਡਰ ਉਹਨਾਂ ਦੇ ਦਿਲ ਨੂੰ ਕੰਬਾ ਰਿਹਾ ਸੀ। ਸਭ ਤੋਂ ਵੱਡਾ ਕਾਰਨ ਏਹਾ ਸੀ, ਕਿ ਐਡੀ ਵੱਡੀ ਬਾਦਸ਼ਾਹੀ ਨੂੰ ਉਹਨੇ ਐਨਾ ਚਿਰ ਵਖ਼ਤ ਪਾ ਛਡਿਆ ਸੀ।

ਕੁਛ ਮੁਸਲਮਾਨ ਲਿਖਾਰੀਆਂ ਨੇ ਬੰਦਾ ਸਿੰਘ ਨੂੰ ਜ਼ਾਲਮ ਸਿੱਧ ਕਰਨ ਦਾ ਯਤਨ ਕੀਤਾ ਹੈ, ਪਰ ਉਹ ਨਾ ਜ਼ਾਲਮ ਸੀ, ਨਾ ਜ਼ਾਲਮ ਦਾ ਹਾਮੀ; ਜ਼ਾਲਮਾਂ ਨੂੰ ਜ਼ੁਲਮ ਦੀ ਸਜ਼ਾ ਦੇਣ ਵਾਲਾ ਜ਼ਰੂਰ ਸੀ। ਉਹ ਕਿਸੇ ਸ਼ਹਿਰ ਜਾਂ ਪਿੰਡ ਉਤੇ ਪੈਂਦਾ, ਤਾਂ ਆਪਣੀ ਫ਼ੌਜ ਨੂੰ ਪਹਿਲਾਂ ਹੁਕਮ ਦੇਂਦਾ, ਕਿ ਇਸਤਰੀ ਉਤੇ ਹੱਥ ਨਹੀਂ ਚੁੱਕਣਾ, ਉਸਦੀ ਇੱਜ਼ਤ ਪਤ ਦੀ ਰਖਿਆ ਕਰਨੀ, ਗ਼ਰੀਬ, ਨਿਤਾਣੇ, ਨਿਹੱਥੇ ਤੇ ਨਿਰਦੋਸ਼ ਉਤੇ ਵਾਰ ਨਹੀਂ ਕਰਨਾ। ਸ਼ਹਿਰ ਵਾਲੇ ਬਿਨਾਂ ਲੜਿਆਂ ਖ਼ਾਲਸੇ ਦੀ ਈਨ ਮੰਨ ਲੈਂਦੇ, ਤਾਂ ਉਹਨਾਂ ਨੂੰ ਤੱਤੀ ਵਾ ਵੀ ਨਾ ਲੱਗਦੀ। ਮਲੇਰ ਕੋਟਲੇ ਦੀ ਮਿਸਾਲ ਇਸ ਦਲੀਲ ਦੀ ਪੱਕੀ ਗਵਾਹੀ ਹੈ। ਜਿਸ ਸ਼ਹਿਰ ਵਿਚ ਲੜਾਈ ਹੁੰਦੀ, ਓਥੋਂ ਬਾਬਤ ਜ਼ੁਲਮ ਜਾਂ ਨਿਆਂ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ, ਕਿਉਂਕਿ ਇਹ ਪਰਖਣਾ ਔਖਾ ਹੁੰਦਾ ਹੈ, ਕਿ ਓਥੇ ਦੋਸ਼ੀ ਜਾਂ ਨਿਰਦੋਸ਼ ਕੌਣ ਹੈ ? ਫਿਰ ਉਸ ਸ਼ਹਿਰ ਦੇ ਆਪਣੇ—ਸਤਾਏ ਹੋਏ— ਵਸਨੀਕ ਤੇ ਉਦਾਲੇ ਦੇ ਲੁਟੇਰ ਆਪਣੇ ਵੈਰ ਕੱਢਣ ਵਾਸਤੇ ਗਿਣ ਗਿਣ ਕੇ ਬਦਲੇ ਲੈਂਦੇ। ਇਹ ਕਾਰੇ ਬੰਦਾ ਸਿੰਘ ਦੇ ਨਾਮ ਨਾਲ ਨਹੀਂ ਮੜ੍ਹੇ ਜਾ ਸਕਦੇ। ਸਰਹਿੰਦ ਇਕ ਖ਼ਾਸ ਸ਼ਹਿਰ ਸੀ, ਜਿਸ ਉੱਤੇ ਹਰ ਸਿੱਖ ਨੂੰ ਗੁੱਸਾ ਆ ਜਾਣਾ ਕੁਦਰਤੀ ਹੈ। ਜਿਹੜਾ ਖ਼ੂੰਨੀ ਸ਼ਹਿਰ ਛੋਟੇ ਛੋਟੇ ਨਿਰਦੋਸ਼ ਸਾਹਿਬਜ਼ਾਦਿਆਂ ਨੂੰ ਏਨੀ ਬੇ-ਰਹਿਮੀ ਨਾਲ ਸ਼ਹੀਦ ਹੁੰਦੇ ਵੇਖ ਸਕਦਾ ਹੈ, ਜੋਸ਼ ਵਿਚ ਉਸ ਨਾਲ ਥੋੜੀ ਬਹੁਤੀ ਵਧੀਕੀ ਵੀ ਹੋ ਜਾਏ, ਤਾਂ ਉਸ ਨੂੰ ਜ਼ੁਲਮ ਨਹੀਂ ਕਿਹਾ ਜਾ ਸਕਦਾ। ਓਥੇ ਬੰਦਾ ਸਿੰਘ ਦੀ ਥਾਂ ਕੋਈ ਵੀ ਹੁੰਦਾ, ਤਾਂ ਏਹਾ ਕੁਛ ਕਰਦਾ। ਨਾਲ ਉਸ ਸਮੇਂ ਇਹ ਘਟਨਾਵਾਂ ਸਾਧਾਰਨ ਸਮਝੀਆਂ ਜਾਂਦੀਆਂ ਸਨ। ਬੰਦਾ ਸਿੰਘ ਕੁਛ ਵੀ ਸਖ਼ਤੀ ਨਾ ਵਰਤਦਾ, ਤਾਂ ਸਫਲ ਕਿਵੇਂ ਹੁੰਦਾ; ਤੇ ਵਿਰੋ-ਧੀਆਂ ਦੇ ਦਿਲਾਂ ਉਤੇ ਉਸਦਾ ਰੁਹਬ ਕਿਵੇਂ ਪੈਂਦਾ ? ਬਾਕੀ ਗੱਲ ਰਹੀ

ਧਰਮ ਤੇ ਪਾਪ ਦੀ: ਜੇ ਉਨਾਰਸਾ ਦੇ ਨਿਰਦੋਸ਼ ਸਿੱਖਾਂ ਨੂੰ ਕਤਲ ਕਰਨਾ ਪਾਪ ਨਹੀਂ, ਤਾਂ ਸਢੌਰੇ ਦੇ ਕੁਛ ਧੋਖੇਬਾਜ਼ ਜ਼ਾਲਮਾਂ ਨੂੰ ਕਤਲ ਕਰਨਾ ਕਿਵੇਂ ਪਾਪ ਹੋਇਆ? ਜੇ ਦੂਜੀ ਧਿਰ ਜ਼ੰਜੀਰਾਂ ਵਿਚ ਜਕੜੇ ਹੋਏ ਨਿਹੱਥੇ ਸਿੱਖਾਂ ਨੂੰ ਕਤਲ਼ ਕਰਨਾ (ਜਿਵੇਂ ਗੁਰਦਾਸ ਨੰਗਲ ਦੇ ਕੈਦੀਆਂ ਨੂੰ) ਸਵਾਬ (ਪੁੰਨ) ਸਮਝਦੀ ਸੀ, ਤਾਂ ਉਹਨਾਂ ਦੇ ਕੁਛ ਆਦਮੀ ਲੜਾਈ ਵਿਚ ਜਾਂ ਕਿਸੇ ਜਿੱਤੇ ਹੋਏ ਸ਼ਹਿਰ ਵਿਚ ਕਤਲ ਕਰ ਦੇਣੇ ਕਿਵੇਂ ਪਾਪ ਸਮਝਿਆ ਗਿਆ। ਮੁਕਦੀ ਗੱਲ, ਬੰਦਾ ਸਿੰਘ ਜ਼ਾਲਮ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਹ ਜ਼ਾਲਮਾਂ ਵਾਸਤੇ ਧਰਮਰਾਜ ਦਾ ਕੰਮ ਕਰਦਾ ਰਿਹਾ ਹੈ, ਤੇ ਗ਼ਰੀਬਾਂ ਵਾਸਤੇ ਢਾਲ ਦਾ।

ਬੰਦਾ ਸਿੰਘ ਨੂੰ 'ਸਿੱਖਰਾਜ' ਦਾ ਬਾਨੀ ਮੰਨਿਆਂ ਜਾ ਸਕਦਾ ਹੈ। ਉਸਨੇ ਸਰਹਿੰਦ ਫ਼ਤਹਿ ਕਰਕੇ ਉਸ ਇਲਾਕੇ ਵਿਚ ਸਿੱਖਾਂ ਦਾ ਰਾਜ ਸਥਾਪਨ ਕੀਤਾ ਤੇ ਲੋਹਗੜ੍ਹ ਉਸ ਦੀ ਰਾਜਧਾਨੀ। ਉਸ ਵੇਲੇ ਬੰਦਾ ਸਿੰਘ ਬਾਦਸ਼ਾਹ ਸੀ. ਤੇ ਉਹਦੇ ਨਾਲ ਘਾਲਣਾ ਘਾਲਣ ਵਾਲੇ ਜਰਨੈਲ ਤੇ ਫ਼ੌਜਦਾਰ। ਉਸ ਸਮੇਂ ਸਿੱਖੀ ਵਿਚ ਬਹੁਤ ਵਾਧਾ ਹੋਇਆ। ਜਿੰਨ੍ਹਾਂ ਅੱਗੇ ਗੁਰੂ ਦਾ ਕਦੇ ਨਾਂ ਵੀ ਨਹੀਂ ਸੁਣਿਆਂ ਸੀ, ਉਹ ਪੱਕੇ ਸਿੱਖ ਬਣ ਗਏ। ਅਨੇਕਾਂ ਹਿੰਦੂ ਤੇ ਮੁਸਲਮਾਨ (ਜਿਵੇਂ ਦੀਨ ਦਾਰ ਸਿੰਘ ਤੇ ਮੀਰ ਨਸੀਰ ਸਿੰਘ) ਅੰਮ੍ਰਿਤ ਛਕ ਕੇ ਸਿੰਘ ਬਣੇ। ਸਿੰਘਾਂ ਦਾ ਰੁਹਬ ਉਸ ਵੇਲੇ ਸ਼ਾਹੀ ਕੌਮ ਵਰਗਾ ਸੀ। ਸਿੰਘ ਬਣਨ ਨਾਲ ਸਾਰੇ ਗੁਣ ਤੇ ਬਲ ਇਕ ਸਾਧਾਰਨ ਬੰਦੇ ਵਿਚ ਆ ਜਾਂਦੇ ਸਨ। ਕਿਸੇ ਪਿੰਡ ਦਾ ਨਿਤਾਣਾ ਕੰਮੀ, ਸਿੰਘ ਸਜ ਜਾਂਦਾ ਤੇ ਫਿਰ ਆਪਣੇ ਹੀ ਪਿੰਡ—ਬੰਦਾ ਸਿੰਘ ਵੱਲੋਂ—ਹਾਕਮ ਬਣ ਕੇ ਆਉਂਦਾ, ਤਾਂ ਓਥੋਂ ਦੇ ਪਤਵੰਤੇ ਉਸਦੇ ਹੁਕਮ ਦੀ ਉਡੀਕ ਵਿਚ ਹੱਥ ਬੰਨ੍ਹ ਕੇ ਆ ਖਲੋਂਦੇ। ਸਿੱਖਾਂ ਦੀ ਇਹ ਲਗਨ ਪਿਛੋਂ ਅਨੇਕਾਂ ਕਸ਼ਟ ਸਹਾਰ ਕੇ—ਚਰਖ਼ੀਆਂ 'ਤੇ ਚੜ੍ਹ ਕੇ, ਗੋਲੀਆਂ ਦਾ ਨਿਸ਼ਾਨਾ ਬਣ ਕੇ – ਅੰਤ ਮਹਾਰਾਜਾ ਰਣਜੀਤ ਸਿੰਘ ਦੇ ਰੂਪ ਵਿਚ ਸਿੰਘਾਸਨ 'ਤੇ ਬਿਰਾਜਣ ਯੋਗ ਹੋ ਹੀ ਗਈ।

ਰਹਿਤ ਮਰਯਾਦਾ ਅਨੁਸਾਰ ਬੰਦਾ ਸਿੰਘ ਪੂਰਨ ਸਿੱਖ ਸੀ। ਉਹ

ਅੰਮ੍ਰਿਤਧਾਰੀ, ਬਾਣੀ ਦਾ ਨਿਤਨੇਮੀ ਤੇ ਰਹਿਤ ਵਿਚ ਪੱਕਾ ਸੀ। ਗੁਰੂ ਮਹਾਰਾਜ ਉਤੇ ਉਸਦਾ ਪੂਰਾ ਭਰੋਸਾ ਸੀ। ਗੁਰੂ ਗੋਬਿੰਦ ਸਿੰਘ ਨੂੰ ਉਹ 'ਮਹਾਂ ਪੁਰਖ' ਜਾਂ 'ਸੱਚਾ ਸਾਹਿਬ' ਕਿਹਾ ਕਰਦਾ ਸੀ। ਹਰ ਕੰਮ ਉਹ ਅਰਦਾਸਾ ਕਰ ਕੇ ਆਰੰਭ ਕਰਦਾ ਸੀ। ਜੋ ਤਾਕਤ ਉਸਨੇ ਹਾਸਲ ਕੀਤੀ, ਉਹ ਸਭ ਗੁਰੂ ਗੋਬਿੰਦ ਸਿੰਘ ਜੀ ਦੀ ਮੇਹਰ ਕਰਕੇ ਸਮਝਦਾ ਸੀ। ਇਸ ਗੱਲ ਦੀ ਪੁਸ਼ਟੀ ਉਸਦੀ ਮੋਹਰ ਦੇ ਸ਼ਬਦ (ਦੇਗ ਉ ਤੇਗ ਉ ਫ਼ਤਹਿ ਉ ਨੁਸਰਤ ਬੇਦਰੰਗ। ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ) ਕਰਦੇ ਹਨ। ਦੁਨੀਆਂ ਦੀਆਂ ਬਾਦਸ਼ਾਹੀਆਂ ਤੇ ਗੁਰਿਆਈਆਂ ਨਾਲੋਂ ਉਹ ਗੁਰੂ ਮਹਾਰਾਜ ਦੀ ਸਿੱਖੀ ਨੂੰ ਬਹੁਮੁੱਲੀ ਸਮਝਦਾ ਸੀ। ਇਸ ਤੋਂ ਵੱਖਰੇ ਅਰਥ ਜੇ ਕਿਸੇ ਨੇ ਬੰਦਾ ਸਿੰਘ ਬਾਬਤ ਕਢੇ ਹੋਣ, ਤਾਂ ਉਹ ਉਸ ਬੰਦੇ ਦੇ ਦਿਲ ਦਾ ਭਰਮ ਹੋ ਸਕਦਾ ਹੈ, ਬੰਦਾ ਸਿੰਘ ਦੇ ਦਿਲ ਦੇ ਖ਼ਿਆਲ ਨਹੀਂ। ਉਹ ਪੂਰਨ ਸਿੱਖ ਸੀ, ਤੇ ਕੇਸਾਂ ਸਵਾਸਾਂ ਨਾਲ ਉਸਨੇ ਸਿੱਖੀ ਨੂੰ ਤੋੜ ਨਿਭਾਇਆ। ਉਸਦਾ ਉਮਰ ਭਰ ਸਿੱਖਾਂ ਨਾਲ ਕੋਈ ਝਗੜਾ ਨਹੀਂ ਹੋਇਆ, ਨਾ ਹੀ ਉਸ ਨੇ ਸਿੱਖੀ ਰਹਿਤ ਦੇ ਉਲਟ ਕਦੇ ਕੁਛ ਕੀਤਾ ਸੀ। (ਮਰਯਾਦਾ ਅਨੁਸਾਰ ਵਿਆਹ ਕਰਾ ਲੈਣਾ ਸਿੱਖੀ ਦੇ ਉਲਟ ਨਹੀਂ)। 'ਫ਼ਤਹਿ ਦਰਸ਼ਨ' ਉਸਨੇ ਜੰਗੀ ਨਾਅਰਾ (War Cry) ਜਾਰੀ ਕੀਤਾ, ਪਰ ਕੁਛ ਸਿੱਖਾਂ ਦੇ ਕਹਿਣ ਉੱਤੇ ਉਹ ਓਦੋਂ ਹੀ ਬੰਦ ਕਰ ਦਿਤਾ ਗਿਆ। ਜੇ ਅਜੇ ਬੰਦਈਆਂ ਵਿਚ 'ਫ਼ਤਹਿ ਸੱਚੇ ਸਾਹਿਬ ਜੀ ਕੀ' ਪਰਚਲਤ ਹੈ, ਤਾਂ ਇਸ ਦਾ ਇਹ ਅਰਥ ਨਹੀਂ, ਕਿ ਬੰਦਾ ਸਿੰਘ ਦਾ ਇਰਾਦਾ ਕੋਈ ਨਵਾਂ ਪੰਥ ਜਾਂ ਫ਼ਿਰਕਾ ਤੋਰਨ ਦਾ ਸੀ। ਅੱਜ ਕਲ੍ਹ ਬਹੁਤੇ ਸਿੱਖ 'ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ 'ਸਤਿ ਸ੍ਰੀ ਅਕਾਲ' ਕਹਿ ਕੇ ਹੀ ਕੰਮ ਸਾਰ ਲੈਂਦੇ ਹਨ। ਇਹ ਵੀ ਇਕ ਜੰਗੀ ਨਾਅਰਾ (War Cry) ਹੀ ਹੈ। ਇਹਨਾਂ ਤੋਂ ਬੰਦਾ ਸਿੰਘ ਦੇ ਪੂਰਨ ਸਿੱਖ ਹੋਣ 'ਤੇ ਸ਼ੱਕ ਨਹੀਂ ਕੀਤਾ ਜਾ ਸਕਦਾ।

ਬੰਦਾ ਸਿੰਘ ਦਾ ਹੌਸਲਾ ਪਰਬਤ ਵਰਗਾ ਸੀ। ਸਰਹਿੰਦ ਦੀ ਲੜਾਈ ਵਿਚ ਸੁੱਚਾ ਨੰਦ ਦੇ ਆਦਮੀ ਤੇ ਲੁਟੇਰਿਆਂ ਦੀਆਂ ਧਾੜਾਂ ਭੱਜ ਗਈਆਂ ਤੇ ਮੁੱਠੀ ਭਰ ਸਿੱਖ, ਟਿੱਡੀ ਦਲ ਵੈਰੀ ਦੇ ਸਾਮ੍ਹਣੇ ਡਟੇ ਰਹਿ ਗਏ,

ਪਰ ਬੰਦਾ ਸਿੰਘ ਨੇ ਹੌਸਲਾ ਨਹੀਂ ਹਾਰਿਆ। ਉਸਨੇ ਅਕਾਲ ਪੁਰਖ ਦਾ ਧਿਆਨ ਧਰ ਕੇ ਗੁਰੂ ਜੀ ਦਾ ਬਖ਼ਸ਼ਿਆ ਹੋਇਆ ਤੀਰ ਛਡਿਆ, ਤੇ ਵੈਰੀ ਉੱਤੇ ਦ੍ਰਿੜ੍ਹ ਭਰੋਸੇ ਨਾਲ ਹੱਲਾ ਕੀਤਾ, ਜਿਸਦਾ ਨਤੀਜਾ ਸਿੰਘਾਂ ਦੀ ਫ਼ਤਹਿ ਨਿਕਲਿਆ। ਬਾਦਸ਼ਾਹ ਬਹਾਦਰ ਸ਼ਾਹ ਨੇ ਲੋਹਗੜ੍ਹ ਦਾ ਕਿਲ੍ਹਾ ਫ਼ਤਹਿ ਕਰ ਲਿਆ। ਸਿੱਖਾਂ ਦੇ ਕਬਜ਼ੇ ਵਿਚੋਂ ਸਾਰੇ ਇਲਾਕੇ ਨਿਕਲ ਗਏ। ਬੰਦਾ ਸਿੰਘ ਇਕੱਲਾ ਸੰਤ-ਬਾਣਾ (ਸਨਿਆਸੀਆਂ ਵਰਗਾ ਭਗਵਾ) ਪਹਿਨ ਕੇ ਓਥੋਂ ਨਿਕਲਿਆ, ਪਰ ਉਸਨੇ ਹੌਸਲਾ ਨਹੀਂ ਹਾਰਿਆ। ਲੋਹਗੜ੍ਹ 'ਚੋਂ ਨਿਕਲਨ ਪਿਛੋਂ ਕੁਛ ਦਿਨ ਬਾਹਦ ਹੀ ਉਹ ਹੁਕਮਨਾਮੇ ਲਿਖ ਕੇ ਸਿੰਘਾਂ ਨੂੰ ਟਾਕਰੇ ਵਾਸਤੇ ਕੱਠੇ ਕਰਨ ਲੱਗ ਪਿਆ। ਬਾਦਸ਼ਾਹ ਅਜੇ ਮਗਰ ਆ ਰਿਹਾ ਸੀ, ਤੇ ਬੰਦਾ ਸਿੰਘ ਨੇ ਬਹਿਰਾਮਪੁਰ ਦਾ ਮੈਦਾਨ ਜਾ ਮਾਰਿਆ। ਇਹ ਉਹਦੀ ਨਾ-ਹਾਰਨ ਵਾਲੀ ਹਿੰਮਤ ਸੀ। ਆਖ਼ਰੀ, ਗੁਰਦਾਸ ਨੰਗਲ ਦੇ ਕਸ਼ਟ ਕਿਸੇ ਆਦਮੀ ਵਾਸਤੇ ਵੀ ਅਸਹਿ ਸਨ : ਅੱਠ ਮਹੀਨੇ ਦਾ ਘੇਰਾ, ਖਾਣ ਨੂੰ ਕੁਛ ਨਹੀਂ ਮਿਲਦਾ, ਸੂਰਮੇ ਭੁੱਖ ਦੇ ਦੁੱਖੋਂ ਮਰ ਰਹੇ ਸਨ। ਏਨੇ ਦੁੱਖ ਮਰਦਾਂ ਵਾਂਗ ਸਹਿ ਜਾਣੇ ਕੇਵਲ ਗੁਰੂ ਕੇ ਸਿੰਘਾਂ ਦਾ ਹੀ ਕੰਮ ਸੀ। ਮਰਦਾਂ ਦਾ ਮਰਦਊਪੁਣਾ ਔਖੇ ਵੇਲੇ ਹੀ ਪਰਖਿਆ ਜਾਂਦਾ ਹੈ। ਸਿੰਘ ਹੌਸਲਾ ਨਹੀਂ ਹਾਰੇ, ਅੰਤ ਦਲੇਰੇ-ਜੰਗ ਨੇ ਝੂਠੀਆਂ ਕਸਮਾਂ ਖਾ ਕੇ ਗੁਰਦਾਸ ਨੰਗਲ ਦਾ ਕਿਲ੍ਹਾ ਖ਼ਾਲੀ ਕਰਾਇਆ। ਬੰਦਾ ਸਿੰਘ ਦੀ ਆਖ਼ਰੀ ਪ੍ਰੀਖਿਆ ਉਸਦੀ ਸ਼ਹੀਦੀ ਸੀ। ਜਿਸ ਅਨੋਖੀ ਬੀਰਤਾ ਨਾਲ ਉਸਨੇ ਇਹ ਸਮਾਂ ਨਿਭਾਇਆ, ਇਹ ਕੇਵਲ ਸਿੱਖਾਂ ਦੇ ਹਿੱਸੇ ਹੀ ਆਇਆ ਹੈ। ਆਪ ਜ਼ੰਜੀਰਾਂ ਵਿਚ ਜਕੜਿਆ ਹੋਇਆ ਸੀ, ਉਦਾਲੇ ਉਸਦੇ ਧਰਮ-ਵੀਰਾਂ ਤੇ ਜਾਨ ਵਾਰਨ ਵਾਲੇ ਯੋਧਿਆਂ ਦੇ ਸਿਰ ਟੰਗੇ ਹੋਏ ਸਨ, ਉਸਦੀ ਗੋਦੀ ਵਿਚ ਉਸਦੇ ਚਾਰ ਸਾਲ ਦੇ ਮਾਸੂਮ ਪੁੱਤਰ ਦਾ ਖ਼ੂਨ ਵਹਾਇਆ ਗਿਆ, ਪੁੱਤਰ ਦਾ ਕਲੇਜਾ ਕਢ ਕੇ ਉਸ ਦੇ ਮੂੰਹ ਵਿਚ ਦਿਤਾ ਗਿਆ, ਫਿਰ ਉਸਦਾ ਜਿਉਂਦੇ ਦਾ ਅੰਗ ਅੰਗ ਕੱਟਿਆ ਗਿਆ, ਪਰ ਉਹ ਇਹ ਸਾਰੇ ਤਸੀਹੇ ਖਿੜੇ ਮੱਥੇ ਸਹਾਰ ਗਿਆ। ਦੱਸੋ ! ਉਸਨੂੰ ਇਨਸਾਨ ਸਮਝੀਏ, ਜਾਂ ਦੇਵਤਾ ? ਅਸਲ ਵਿਚ ਸਿੱਖ ਪਦਵੀ ਹੀ ਹਰ ਇਨਸਾਨ ਤੇ ਦੇਵਤੇ ਨਾਲੋਂ ਉੱਚੀ ਹੈ, ਤੇ ਬੰਦਾ ਸਿੰਘ ਇਕ ਨਮੂਨੇ ਦਾ ਸਿੱਖ ਸੀ।

## ਅੰਤਕਾ ਨੰ: ੨

# ਬੰਦਈ ਖ਼ਾਲਸਾ

ਬੰਦਾ ਸਿੰਘ ਤੇ ਉਸਦੇ ਸਾਥੀਆਂ ਨੂੰ ਸ਼ਹੀਦ ਕਰਕੇ ਅਜੇ ਫ਼ਰਖ਼-ਸੀਅਰ ਦਾ ਗ਼ੁੱਸਾ ਠੰਢਾ ਨਾ ਹੋਇਆ। ਉਸਨੇ ਦੇਸ ਵਿਚ ਸਿੱਖਾਂ ਵਾਸਤ ਕਤਲਿਆਮ ਦਾ ਹੁਕਮ ਦੇ ਦਿੱਤਾ। ਸਿੱਖਾਂ ਤੇ ਹਿੰਦੂਆਂ ਵਿਚ ਫ਼ਰਕ ਮਾਲੂਮ ਕਰਨ ਵਾਜਤੇ ਉਸਨੇ ਹਿੰਦੂਆਂ ਨੂੰ ਸਿਰ ਮੂੰਹ ਮੁਨਾਉਣ ਦਾ ਹੁਕਮ ਦਿਤਾ। ਹਿੰਦੂਆਂ ਤਾਂ ਦਾੜ੍ਹੀ ਸਿਰ ਮੁਨਾ ਕੇ ਆਪਣਾ ਬਚਾ ਕਰ ਲਿਆ, ਪਰ ਜਿਸ ਕੌਮ ਨੇ ਅਗ੍ਹਾਂ ਤਾਰੂ ਸਿੰਘ ਵਰਗੇ ਪੈਦਾ ਕਰਨੇ ਸਨ, ਉਹ ਆਪਣੀ ਅਣਖ ਏਨੇ ਸਸਤੇ ਭਾ ਕਿਵੇਂ ਵੇਚ ਸਕਦੀ ਸੀ ? ਦਾੜ੍ਹੀ ਵਾਲਾ ਵੇਖ ਕੇ ਫੜ ਲਿਆ ਜਾਂਦਾ। ਜੇ ਉਹ ਆਪ ਨੂੰ ਹਿੰਦੂ ਕਹਿ ਕੇ ਦਾੜ੍ਹੀ ਮੁਨਾ ਲੈਂਦਾ. ਤਾਂ ਬਚ ਜਾਂਦਾ, ਤੇ ਜੇ ਇਨਕਾਰ ਕਰਦਾ, ਤਾਂ ਕਤਲ ਕਰ ਦਿਤਾ ਜਾਂਦਾ। ਗਵਰਨਰ ਪੰਜਾਬ ਅਬਦੁੱਸਮੱਦ ਖ਼ਾਂ ਦੀਆਂ ਫ਼ੌਜਾਂ ਇਲਾਕੇ ਵਿਚ ਫਿਰਦੀਆਂ ਰਹਿੰਦੀਆਂ। ਜੰਗਲੀ ਜਾਨਵਰਾਂ ਵਾਂਗ ਢੂੰਡ ਕੇ ਸਿੱਖਾਂ ਦਾ ਸ਼ਕਾਰ ਕੀਤਾ ਜਾਂਦਾ। ਜਿਹੜਾ ਆਦਮੀ ਕਿਸੇ ਸਿੱਖ ਦੀ ਦੱਸ ਪਾਉਂਦਾ, ਜਾਂ ਸਿਰ ਪੇਸ਼ ਕਰਦਾ, ਉਸਨੂੰ ਇਨਾਮ ਦਿਤਾ ਜਾਂਦਾ। ਹਕੂਮਤ ਦਾ ਇਰਾਦਾ ਇਹ ਸੀ, ਕਿ ਇਸ ਪੰਥ ਨੂੰ ਉੱਕਾ ਖ਼ਤਮ ਕਰ ਦਿਤਾ ਜਾਵੇ। ਸਿੱਖਾਂ ਦੇ ਸਿਰ ਉਸ ਵੇਲੇ ਬੜੀ ਔਕੜ ਬਣੀ ਹੋਈ ਸੀ। ਘਰਾਂ ਵਿਚ ਉਹਨਾਂ ਨੂੰ ਕੋਈ ਰਾਤ ਨਹੀਂ ਸੀ ਕੱਟਣ ਦੇਂਦਾ। ਉਹਨਾਂ ਦੇ ਆਪਣੇ ਘਰ ਬਾਰ ਸਭ ਬਰਬਾਦ ਕਰ ਦਿਤੇ ਗਏ ਸਨ। ਕੁਛ ਤਾਂ ਉਹ ਜੰਗਲਾਂ ਪਹਾੜਾਂ ਵਿਚ ਜਾ ਲੁਕੇ, ਕੁਛ ਬੀਕਾਨੇਰ ਜਾਂ ਹੋਰਨਾਂ ਰੇਤਥਲਿਆਂ ਵਿਚ।

ਡੇਢ-ਕੁ ਸਾਲ ਏਹਾ ਹਾਲ ਰਿਹਾ, ਪਰ ਪਿਛੋਂ (੧੭੧੯ ਈ: ਵਿਚ) ਅਬਦੁੱਸਮੱਦ ਖ਼ਾਂ ਹੋਰਨਾਂ ਝਮੇਲਿਆਂ ਵਿਚ (ਜਿਵੇਂ ਈਸਾ ਖ਼ਾਂ ਮੰਝ ਦੀ ਬਗ਼ਾਵਤ) ਪੈ ਗਿਆ, ਤੇ ਸਿੱਖਾਂ ਦੇ ਸਿਰੋਂ ਬਲਾ ਟਲ ਗਈ। ਉਹ ਹੌਲੀ ਹੌਲੀ ਪਹਾੜਾਂ ਤੇ ਜੰਗਲਾਂ ਨੂੰ ਛੱਡ ਕੇ ਆਪਣੇ ਘਰਾਂ ਵਿਚ ਜਾ ਵੱਸੇ। ਸਾਰੇ ਥਾਂਓਂ ਥਾਂਈਂ ਆਪਣੀ ਕਿਰਤ ਕਰਨ ਲੱਗ ਪਏ। ਸਿੱਖਾਂ ਦੇ ਆਉਣ ਨਾਲ

ਗੁਰਦੁਆਰਿਆਂ ਦੀ ਰੌਣਕ ਵੀ ਵੱਧਣ ਲੱਗ ਪਈ। ਜਦੋਂ ਤੋਂ ਦਸਮੇਸ਼ ਜੀ ਨੇ ਅਨੰਦਪੁਰ ਛਡਿਆ ਸੀ, ਓਦੋਂ ਤੋਂ ਪਹਾੜੀ ਰਾਜਿਆਂ ਤੇ ਸ਼ਾਹੀ ਸੈਨਾ ਨੇ ਉਹ ਨਗਰੀ ਬਿਲਕੁਲ ਉਜਾੜ ਦਿੱਤੀ ਸੀ। ਇਸ ਵਾਸਤੇ ਸਾਰੇ ਸਿੱਖਾਂ ਦਾ ਧਿਆਨ ਵਧੇਰੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵੱਲੇ ਹੀ ਸੀ। ਸੋ ਇਸ ਥਾਂ ਦੀ ਰੌਣਕ ਤੇ ਚੜ੍ਹਾਵਾ ਦਿਨੋ ਦਿਨ ਵਧਣ ਲੱਗਾ।

ਅਸੀਂ ਪਿੱਛੇ ਲਿਖ ਆਏ ਹਾਂ, ਕਿ ਬੰਦਾ ਸਿੰਘ ਦੇ ਲੰਗਰ ਵਿਚ ਦੋ ਪੰਗਤਾਂ ਹੋ ਗਈਆਂ ਸਨ, ਇਕ ਮਾਸਾਹਾਰੀ ਤੇ ਇਕ ਘਾਸਾਹਾਰੀ (ਵੈਸ਼ਨੋ ਭੋਜਨੀਏ)। ਮਾਸ ਦਾ ਤਿਆਗ ਕੇਵਲ ਬੰਦਾ ਸਿੰਘ ਵੱਲੋਂ ਵੇਖ ਕੇ ਹੋਇਆ ਸੀ, ਕਿਉਂਕਿ ਉਹ ਆਪ ਮਾਸ ਨਹੀਂ ਸੀ ਖਾਂਦਾ, ਤੇ ਹੋਰਨਾਂ ਨੂੰ ਮਾਸ ਖਾਣ ਤੋਂ ਵਰਜਦਾ ਸੀ। ਸੋ ਘਾਸਾਹਾਰੀ ਪੰਗਤ ਨੂੰ ਦੂਸਰੇ 'ਬੰਦਈ' ਖ਼ਾਲਸਾ ਆਖਣ ਲੱਗ ਪਏ। ਬੰਦਾ ਸਿੰਘ ਦੇ ਹੁੰਦਿਆਂ ਬੰਦਈਆਂ ਤੇ ਦੂਸਰੇ ਸਿੱਖਾਂ ਵਿਚ—ਰੋਟੀ ਤੋਂ ਬਿਨਾਂ—ਹੋਰ ਕੋਈ ਫ਼ਰਕ ਨਹੀਂ ਸੀ, ਪਰ ਪਿਛੋਂ ਕੁਛ ਆਦਮੀ ਆਪਣੇ ਆਪ ਨੂੰ ਬਾਕੀ ਸਿੱਖਾਂ ਨਾਲੋਂ ਭਿੰਨ ਸਮਝਣ ਲੱਗ ਪਏ। ਖੇਮ ਕਰਨ (ਤਹਿਸੀਲ ਕਸੂਰ, ਜ਼ਿਲਾ ਲਾਹੌਰ, ਹੁਣ ਤਹਿਸੀਲ ਪਟੀ, ਜ਼ਿਲਾ ਅੰਮ੍ਰਿਤਸਰ) ਦਾ ਕੰਬੋਅ ਸਿੱਖ ਮਹੰਤ ਅਮਰ ਸਿੰਘ* ਬੰਦਈਆਂ ਵਿਚ ਬੜਾ ਨਾਮਵਰ ਆਦਮੀ ਸੀ। ਉਹ ਸਾਰੇ ਬੰਦਈਆਂ ਨੂੰ ਜਥੇਬੰਦ ਕਰ ਕੇ ਆਪ ਉਹਨਾਂ ਦਾ ਮਹੰਤ ਬਣ ਗਿਆ। ਹੁਣ ਉਹ ਗੁਰਦੁਆਰਿਆਂ ਦੇ ਚੜ੍ਹਾਵੇ ਵਿਚੋਂ ਬਾਕੀ ਖ਼ਾਲਸੇ ਨਾਲੋਂ ਅੱਧ ਮੰਗਣ ਲੱਗ ਪਏ।

ਸਾਰਿਆਂ ਗੁਰਦੁਆਰਿਆਂ ਵਿਚੋਂ ਓਸ ਵਲੇ ਨਾਮਵਰ ਸਿਰਫ਼ ਦਰਬਾਰ ਸਾਹਿਬ ਅੰਮ੍ਰਿਤਸਰ ਹੀ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਏਥੋਂ ਦਾ ਸਾਰਾ ਚੜ੍ਹਾਵਾ ਗੁਰੂ ਮਹਾਰਾਜ ਪਾਸ ਜਾਂਦਾ ਸੀ। ਹਜ਼ੂਰ ਤੋਂ ਪਿਛੋਂ ਇਹ ਚੜ੍ਹਾਵਾ ਦਿੱਲੀ ਵਿਚ ਮਾਤਾ ਸੁੰਦਰੀ ਜੀ (ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ) ਦੇ ਕੋਲ ਪਹੁੰਚਦਾ ਰਿਹਾ। ਜਿਸ ਤੋਂ ਸਾਫ਼ ਸਿੱਧ ਹੈ, ਕਿ ਇਸ ਗੁਰਦੁਆਰੇ (ਤੇ ਬਾਕੀ ਸਿੱਖ ਅਸਥਾਨਾਂ) ਦੇ ਮਾਲਕ ਗੁਰੂ ਮਹਾਰਾਜ ਜੀ ਸਨ। (ਤੇ ਉਹਨਾਂ ਦੇ ਪਿਛੋਂ ਉਹਨਾਂ ਦਾ ਪੰਥ)

---

* ਪੰਥ ਪ੍ਰਕਾਸ਼, ਗਿਆਨ ਸਿੰਘ (੧੯੨੩ ਈ:) ਪੰਨਾ ੪੬੨।

ਬੰਦਈ ਸਿੱਖ, ਬਾਕੀ ਖ਼ਾਲਸੇ (ਤੱਤ ਖ਼ਾਲਸੇ) ਕੋਲੋਂ ਗੁਰਦੁਆਰਿਆਂ ਦੇ ਚੜ੍ਹਾਵੇ ਵਿਚੋਂ ਅੱਧ ਮੰਗਦੇ ਸਨ। ਖ਼ਾਲਸੇ ਨੇ ਬੰਦਈਆਂ ਦਾ ਇਹ ਹੱਕ ਨਾ ਮੰਨਿਆਂ, ਤਾਂ ੧੭੨੧ ਈ: ਦੀ ਵਿਸਾਖੀ ਉਤੇ ਉਹਨਾਂ ਇਸ ਗੱਲ ਦਾ ਫ਼ਸਲਾ ਤਲਵਾਰ ਨਾਲ ਕਰਨਾ ਚਾਹਿਆ। ਇਸ ਮਤਲਬ ਵਾਸਤੇ ਉਹਨਾਂ ਪੰਜਾਬ ਭਰ ਦੇ ਬੰਦਈਆ ਨੂੰ ਵਿਸਾਖੀ ਉੱਤੇ ਅੰਮ੍ਰਿਤਸਰ ਆਉਣ ਲਈ ਸੁਨੇਹੇ ਭੇਜੇ। ਮਾਤਾ ਸੁੰਦਰੀ ਜੀ ਨੂੰ ਵੀ ਇਹ ਖ਼ਬਰ ਪਹੁੰਚ ਗਈ। ਉਹ ਨਹੀਂ ਚਾਹੁੰਦੇ ਸਨ, ਕਿ ਸਿੱਖਾਂ ਸਿੱਖਾਂ ਵਿਚ ਤਲਵਾਰ ਚੱਲ। ਉਹਨਾਂ ਭਾਈ ਮਨੀ ਸਿਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਗ੍ਰੰਥੀ ਬਣਾ ਕੇ ਭੇਜਿਆ। ਗੁਰਦੁਆਰੇ ਦੇ ਪ੍ਰਬੰਧ ਵਾਸਤੇ ਭਾਈ ਸਾਹਿਬ ਜੀ ਦੇ ਨਾਲ ਛੇ ਸਿੰਘ‡ ਹੋਰ ਭੇਜੇ। ਉਹਨਾਂ ਨੂੰ ਮਾਤਾ ਜੀ ਨੇ ਇਹ ਹੁਕਮ ਵੀ ਕੀਤਾ, ਕਿ ਹੁਣ ਅੰਮ੍ਰਿਤਸਰ ਦੇ ਚੜ੍ਹਾਵੇ ਨੂੰ ਦਿੱਲੀ ਨਾ ਭੇਜਿਆ ਜਾਵੇ, ਸਗੋਂ ਓਥੇ ਹੀ ਗੁਰੂ ਕੇ ਲੰਗਰ ਤੇ ਸਿੱਖੀ ਪਰਚਾਰ ਵਾਸਤੇ ਖ਼ਰਚ ਕੀਤਾ ਜਾਵ। ਭਾਈ ਮਨੀ ਸਿੰਘ ਜੀ ਬਾਕੀ ਛੇਆਂ ਸਿੰਘਾਂ ਸਣੇ ਵਿਸਾਖੀ ਤੋਂ ਥੋੜਾ ਸਮਾਂ ਪਹਿਲਾਂ ਅੰਮ੍ਰਿਤਸਰ ਪੁੱਜੇ।

ਤੱਤ ਖ਼ਾਲਸੇ ਨੇ ਅਕਾਲ ਤਖ਼ਤ ਡੇਰਾ ਲਾਇਆ ਤੇ ਬੰਦਈਆਂ ਨੇ ਦਰਸ਼ਨੀ ਡਿਉਡੀ ਲਾਗੇ ਝੰਡੇ ਬੁੰਗੇ ਕੋਲ। ਭਾਵੇਂ ਤੱਤ ਖ਼ਾਲਸਾ ਵੀ ਬਹੁਤ ਆਇਆ ਹੋਇਆ ਸੀ, ਪਰ ਬੰਦਈਆਂ ਦੀ ਗਿਣਤੀ ਵਧੇਰੇ ਸੀ। ਵਿਸਾਖੀ (੧੭੭੮ ਬਿਕ੍ਰਮੀ=੧੭੨੧ ਈ) ਦਾ ਮੇਲਾ ਬੜਾ ਸ਼ਾਨਦਾਰ ਲੱਗਾ। ਕਈਆਂ ਸਾਲਾਂ ਪਿਛੋਂ ਸਿੱਖਾਂ ਨੂੰ ਮੱਥਾ ਟੇਕਣ ਦਾ ਸਮਾਂ ਮਿਲਿਆ, ਸੋ ਚੜ੍ਹਾਵਾ ਵੀ ਚੋਖਾ ਚੜ੍ਹਿਆ। ਬਾਬਾ ਕਾਹਨ ਸਿੰਘ ਤੇ ਭਾਈ ਮਨੀ ਸਿੰਘ ਜੀ ਦੇ ਯਤਨ ਨਾਲ ਮੇਲਾ ਤਾਂ ਨਿਰਵਿਘਨ ਨਿਭ ਗਿਆ, ਪਰ ਪਿੱਛੋਂ ਓਵੇਂ ਹੀ ਚੜ੍ਹਾਵੇ ਦੀ ਵੰਡ ਵੰਡਾਈ ਦਾ ਸਵਾਲ ਖੜਾ ਹੋ ਗਿਆ। ਬੰਦਈ ਬੜੇ ਜ਼ੋਰ ਨਾਲ ਅੱਧ ਮੰਗਣ ਲੱਗ। ਭਾਈ ਮਨੀ ਸਿੰਘ ਜੀ ਨੇ ਬਥੇਰਾ ਸਮਝਾਇਆ, ਕਿ ਮਾਤਾ ਸੁੰਦਰੀ ਜੀ ਦਾ ਹੁਕਮ ਇਹ ਮਾਇਆ ਲੰਗਰ 'ਤੇ

‡ ਅੰਮ੍ਰਿਤਸਰ ਦੇ ਪੁਜਾਰੀਆਂ ਦੀਆਂ ਛੀਏ ਪੱਤੀਆਂ ਉਹਨਾਂ ਛੇਆਂ ਸਿੰਘਾਂ ਦੀ ਔਲਾਦ ਹਨ।

ਖ਼ਰਚਣ ਦਾ ਹੈ; ਪਰ ਜ਼ੋਰ 'ਚ ਆਏ ਬੰਦਈ ਇਹ ਗੱਲ ਕਦੋਂ ਮੰਨਣ। ਉਹ ਲੜ ਕੇ ਹਿੱਸਾ ਲੈਣ ਵਾਸਤੇ ਤਿਆਰ ਹੋ ਪਏ। ਗਿਣਤੀ ਵਿਚ ਬਹੁਤ ਹੋਣ ਕਰਕੇ ਉਹਨਾਂ ਨੂੰ ਆਪਣੇ ਬਲ 'ਤੇ ਭਰੋਸਾ ਸੀ। ਭਾਈ ਮਨੀ ਸਿੰਘ ਜੀ ਨੇ ਦੋਹਾਂ ਧਿਰਾਂ ਅੱਗੇ ਇਕ ਹੋਰ ਤਜਵੀਜ਼ ਰੱਖੀ, ਕਿ ਤਲਵਾਰ ਨਾਲ ਫ਼ੈਸਲਾ ਕਰਨ ਦੀ ਥਾਂ, ਅਕਾਲ ਪੁਰਖ ਪਾਸੋਂ ਕਿਉਂ ਨਾ ਕਰਾ ਲਿਆ ਜਾਵੇ। ਦੋ ਪਰਚੀਆਂ - ਇਕ ਉੱਤੇ 'ਵਾਹਿਗੁਰੂ ਜੀ ਕੀ ਫ਼ਤਹਿ' ਤੇ ਇਕ ਉਤੇ 'ਫ਼ਤਹਿ ਦਰਸ਼ਨ'—ਲਿਖ ਕੇ ਹਰਿ ਕੀ ਪੌੜੀ ਅੱਗੇ ਸਰੋਵਰ ਵਿਚ ਪਾਈਆਂ ਜਾਣ, ਜਿਹੜੀ ਤਰ ਪਵੇ, ਉਹ ਧਿਰ ਚੜ੍ਹਾਵੇ ਦੀ ਮਾਲਕ ਸਮਝੀ ਜਾਵੇ।

ਦੋਹਾਂ ਧਿਰਾਂ ਨੇ ਇਹ ਸਲਾਹ ਮੰਨ ਲਈ। ਇਕ ਪਰਚੀ ਉਤੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਤੇ ਦੂਜੀ ਉੱਤੇ 'ਫ਼ਤਹਿ ਸੱਚੇ ਸਾਹਿਬ ਜੀ ਕੀ* ਲਿਖੀ ਗਈ। ਅਰਦਾਸਾ ਸੋਧਕੇ ਦੋਵੇਂ ਪਰਚੀਆਂ ਹਰਿ ਕੀ ਪੌੜੀ ਅੱਗੇ ਪਾਣੀ ਵਿਚ ਡੋਬ ਦਿਤੀਆਂ ਗਈਆਂ। ਦੋਵੇਂ ਧਿਰਾਂ ਸਹਿਮੀਆਂ ਹੋਈਆਂ ਵਾਹਿਗੁਰੂ ਦੇ ਘਰੋਂ ਹੁਕਮ ਦੀ ਉਡੀਕ ਵਿਚ ਖਲੀਆਂ ਸਨ। ਜਿਉਂ ਜਿਉਂ ਚਿਰ ਹੋ ਰਿਹਾ ਸੀ, ਤਿਉਂ ਤਿਉਂ ਦੋਹਾਂ ਦੀ ਚਿੰਤਾ ਵਧ ਰਹੀ ਸੀ। ਅੰਤ ਚੋਖੀ ਉਡੀਕ ਪਿਛੋਂ ਇਕ ਪਰਚੀ ਪਾਣੀ ਦੇ ਉਪਰ ਤਰ ਆਈ। ਜਾਂ ਫੜ ਕੇ ਭਾਈ ਮਨੀ ਸਿੰਘ ਜੀ ਨੇ ਪੜ੍ਹੀ, ਤਾਂ ਉਹ ਪਰਚੀ 'ਵਾਹਿਗੁਰੂ ਜੀ ਕੀ ਫ਼ਤਹਿ' ਵਾਲੀ ਸੀ। ਵਾਹਿਗੁਰੂ ਦੇ ਘਰੋਂ ਆਪਣੀ ਜਿੱਤ ਦਾ ਫ਼ੈਸਲਾ ਹੋਇਆ ਵੇਖ ਕੇ ਸਿੰਘਾਂ (ਤੱਤ ਖ਼ਾਲਸੇ) ਨੂੰ ਲਾਲੀਆਂ ਚੜ੍ਹ ਗਈਆਂ। ਉਹਨਾਂ ਸਾਰੇ ਜੈਕਾਰਿਆਂ ਦੀ ਗੂੰਜ ਪਾ ਦਿਤੀ। ਦੂੱਜੇ ਪਾਸੇ ਬੰਦਈਆਂ ਦਾ ਹੌਸਲਾ ਅਸਲੋਂ ਟੁਟ ਗਿਆ। ਬਹੁਤ ਸਾਰੇ ਬੰਦਈਆਂ ਦੇ ਦਿਲ ਮੰਨ ਗਏ, ਕਿ ਜਿਸ ਪਾਸੇ ਗੁਰੂ ਹੈ, ਓਹਾ ਪਾਸਾ ਸੱਚਾ ਹੈ। ਸੋ ਕੁਛ ਬੰਦਈ ਤਾਂ ਓਸੇ ਵੇਲੇ ਆਪਣਾ ਪਾਸਾ ਛੱਡ ਕੇ, ਪੰਥ ਕੋਲੋਂ ਭੁੱਲ ਬਖ਼ਸ਼ਾ ਕੇ ਤੱਤ ਖ਼ਾਲਸੇ ਵਿਚ ਰਲ ਗਏ। ਬਾਕੀਆਂ ਨੇ ਹੋਇਆ

---

* ਇਸਨੂੰ ਫ਼ਤਹਿ ਦਰਸ਼ਨ ਕਹਿੰਦੇ ਹਨ, ਤੇ ਬੰਦਈ ਏਹਾ ਮੰਨਦੇ ਹਨ, ਪਰ ਅੱਜਕਲ੍ਹ ਬੰਦਈਆਂ ਵਿਚ ਵੀ ਬਹੁਤੀ 'ਵਾਹਿਗੁਰੂ ਜੀ ਕੀ ਫ਼ਤਹਿ' ਹੀ ਪ੍ਰਚਲਤ ਹੈ।

ਫ਼ੈਸਲਾ ਆਪਣੇ 'ਮਹੰਤ' ਅਮਰ ਸਿੰਘ ਨੂੰ ਜਾ ਸੁਣਾਇਆ। ਉਸਨੇ ਫ਼ੈਸਲਾ ਮੰਨਣ ਤੋਂ ਇਨਕਾਰ ਕਰ ਦਿਤਾ, ਤੇ ਕਿਹਾ, ਕਿ ਅਸਾਂ ਹਰ ਹਾਲ ਅੱਧ ਲੈਣਾ ਹੈ। ਉਸਨੇ ਲਾਹੌਰਾ ਸਿੰਘ ਕਲਾਲ ਨੂੰ ਆਪਣਾ ਮਤਲਬ ਦੱਸਣ ਵਾਸਤੇ ਸਿੰਘਾਂ ਕੋਲ ਭੇਜਿਆ। ਪਹਿਲੇ ਫ਼ੈਸਲੇ ਤੋਂ ਸਿੰਘਾਂ ਨੂੰ ਨਿਸਚਾ ਹੋ ਚੁਕਾ ਸੀ, ਕਿ ਗੁਰੂ ਮਹਾਰਾਜ ਉਹਨਾਂ ਵੱਲ ਹਨ। ਸੋ ਉਹ ਹਰ ਢੰਗ ਨਾਲ ਫ਼ੈਸਲਾ ਕਰਨ ਲਈ ਤਿਆਰ ਬੈਠੇ ਸਨ। ਜਿਸ ਵੇਲੇ ਲਾਹੌਰਾ ਸਿੰਘ ਨੇ ਸਾਰੀ ਗੱਲ ਦੱਸੀ, ਤਾਂ ਬਾਬਾ ਕਾਹਨ ਸਿੰਘ ਜੀ ਨੇ ਕਿਹਾ, ਮੀਰੀ ਸਿੰਘ ਤੇ ਸੰਗਤ ਸਿੰਘ ਦਾ ਘੋਲ ਕਰਾਇਆ ਜਾਵੇ। ਜੇ ਮੀਰੀ ਸਿੰਘ ਢਹਿ ਜਾਵੇ, ਤਾਂ ਬੰਦਈ ਜਿੱਤ ਗਏ, ਤੇ ਜੇ ਸੰਗਤ ਸਿੰਘ ਢਹਿ ਜਾਵੇ, ਤਾਂ ਸਿੰਘ ਜਿੱਤ ਗਏ। ਲਾਹੌਰਾ ਸਿੰਘ ਨੇ ਇਹ ਸ਼ਰਤ ਪਰਵਾਨ ਕਰ ਲਈ। ਲਾਹੌਰਾ ਸਿੰਘ ਦਾ ਪੁੱਤਰ ਸੰਗਤ ਸਿੰਘ ਤੇ ਕਾਹਨ ਸਿੰਘ ਦਾ ਪੁੱਤਰ ਮੀਰੀ ਸਿੰਘ ਦੋਵੇਂ ਅਕਾਲ ਤਖ਼ਤ ਦੇ ਸਾਮ੍ਹਣੇ ਘੁਲਣ ਲੱਗ ਪਏ। ਵਾਹਿਗੁਰੂ ਦੀ ਇਛਿਆ ਏਹਾ ਸੀ, ਕਿ ਬੰਦਈਆਂ ਦੀ ਹਾਰ ਹੋਵੇ, ਸੋ ਮੀਰੀ ਸਿੰਘ ਨੇ ਸੰਗਤ ਸਿੰਘ ਨੂੰ ਢਾਹ ਲਿਆ। ਸਿੰਘਾਂ ਨੇ ਓਸੇ ਵੇਲੇ ਸੂਰ ਦਾ ਡਲਾ ਸੰਗਤ ਸਿੰਘ ਦੇ ਮੂੰਹ ਵਿਚ ਪਾ ਦਿਤਾ ਤੇ ਓਸਨੂੰ ਭੁਜੰਗੀ ਬਣਾ ਲਿਆ। ਲਾਹੌਰਾ ਸਿੰਘ ਵੀ ਭੁੱਲ ਬਖ਼ਸ਼ਾ ਕੇ ਤੱਤ ਖ਼ਾਲਸੇ ਵਿਚ ਰਲ ਗਿਆ।

ਇਸ ਦੂਸਰੀ ਹਾਰ ਤੋਂ ਬੰਦਈਆਂ ਦੇ ਡੇਰੇ ਵਿਚ ਬੜੀ ਹਲ ਚਲ ਮੱਚ ਗਈ। ਉਹਨਾਂ ਵਿਚੋਂ ਬਹੁਤੇ ਮੂੰਹੋਂ ਮੂੰਹ ਰੌਲਾ ਪਾਉਣ ਲੱਗ ਪਏ, ਕਿ ਸਾਡਾ ਪਾਸਾ ਝੂਠਾ ਹੈ ਤੇ ਸਿੰਘਾਂ ਦਾ ਸੱਚਾ, ਅਸੀਂ ਆਪ ਮਾਫ਼ੀ ਮੰਗ ਕੇ ਭੁਜੰਗੀ ਬਣ ਜਾਵਾਂਗੇ। ਪਰ ਮਹੰਤ ਅਮਰ ਸਿੰਘ ਤੇ ਕੁਛ ਹੋਰ ਤੁਰਦੇ ਬੰਦਈ ਅਜੇ ਵੀ ਇਸ ਫ਼ੈਸਲੇ ਨੂੰ ਨਾ ਮੰਨੇ। ਉਹ ਅੱਧ ਦਾ ਹੀ ਰੌਲਾ ਪਾਈ ਜਾਣ। ਅੰਤ ਇਸ ਰੌਲੇ ਦਾ ਓਹਾ ਸਿੱਟਾ ਨਿਕਲਿਆ, ਜਿਸ ਤੋਂ ਭਾਈ ਮਨੀ ਸਿੰਘ ਵਰਗੇ ਮਹਾਤਮਾ ਡਰਦੇ ਸਨ।

ਬੰਦਈਆਂ ਦੇ ਡੇਰੇ ਉਦਾਲੇ ਕੰਡਿਆਲੇ ਛਾਪਿਆਂ ਦੀ ਸੰਘਣੀ ਵਾੜ ਕੀਤੀ ਹੋਈ ਸੀ। ਵਿਚਕਾਰ ਗੱਡੇ ਉਤੇ ਗੱਦੀ ਲਾ ਕੇ ਮਹੰਤ ਅਮਰ ਸਿੰਘ ਬੈਠਾ ਸੀ। ਜਦ ਝਗੜਾ ਗੱਲਾਂ ਤੋਂ ਵੱਧ ਕੇ ਤਲਵਾਰਾਂ ਤੱਕ ਪੁੱਜ ਪਿਆ,

ਸਿੰਘਾਂ ਨੇ ਝੱਟ ਬੰਦਈਆਂ ਦੇ ਡੇਰੇ ਉੱਤੇ ਹੱਲਾ ਬੋਲ ਦਿਤਾ। ਛਾਪਿਆਂ ਦੀ ਵਾੜ ਪੁਟ ਕੇ ਸਿੰਘ ਸ਼ੇਰਾਂ ਵਾਂਗ ਭਬਕ ਕੇ ਮਹਤ ਦੇ ਗੱਡੇ 'ਤੇ ਜਾ ਪਏ। ਉਹ ਤਾਂ ਸਿੰਘਾਂ ਦੇ ਆਉਣ ਤੋਂ ਪਹਿਲਾਂ ਹੀ ਨੱਸ ਗਿਆ † ਤੇ ਜਥੇਦਾਰ ਤੋਂ ਸਖਣੇ ਬੰਦਈ, ਸਿੱਖਾਂ ਨੇ ਘੇਰ ਲਏ। ਜਿਹੜੇ ਪਹਿਲਾਂ ਹੀ ਉਸ ਪਾਸਿਓਂ ਡੋਲੇ ਖਲੇ ਸਨ, ਉਹਨਾਂ ਤਾਂ ਹਥਿਆਰ ਰੱਖ ਦਿਤੇ ਤੇ ਸਿੰਘਾਂ ਦੀ ਈਨ ਮੰਨ ਲਈ, ਤੇ ਜਿਹੜੇ ਅੱਗੋਂ ਅੜੇ, ਸੋ ਝਟਕੱਾ ਦਿਤੇ ਗਏ। ਭਾਈ ਮਨੀ ਸਿੰਘ ਜੀ, ਮਹੰਤ ਅਮਰ ਸਿੰਘ ਦੀ ਗੱਦੀ 'ਤੇ ਬਿਠਾ ਦਿਤੇ ਗਏ। ਉਹਨਾਂ ਦਾ ਨਰਮ ਦਿਲ ਬੇਫ਼ਾਇਦਾ ਲਹੂ ਡੁਲ੍ਹਦਾ ਵੇਖ ਕੇ ਸਹਾਰ ਨਾ ਸਕਿਆ, ਸੋ ਬੜੇ ਜ਼ੋਰ ਨਾਲ ਬੇਨਤੀਆਂ ਕਰ ਕਰੱਾ ਕੇ ਉਹਨਾਂ ਲੜਾਈ ਬੰਦ ਕਰਾਈ। ਕੁਛ ਮਾਰੇ ਗਏ, ਕੁਛ ਪਿੜ ਛੱਡ ਕੇ ਨੱਸ ਗਏ ਤੇ ਬਾਕੀ ਭੁਜੰਗੀ ਬਣਾ ਲਏ ਗਏ। ਹਜ਼ਾਰਾਂ ਹੀ ਬੰਦਈ ਤੱਤ ਖ਼ਾਲਸੇ ਵਿਚ ਸ਼ਾਮਲ ਹੋ ਗਏ। ਉਹਨਾਂ ਵਿਚੋਂ ਨਾਮਵਰ ਨਾਨੂੰ ਸਿੰਘ ਢੇਸੀਆਂ ਵਾਲਾ, ਲਾਹੌਰਾ ਸਿੰਘ, ਕਸ਼ੌਰਾ ਸਿੰਘ ਤੇ ਸ਼ਾਮ ਸਿੰਘ ਕਲਾਲ, ਬਖ਼ਸ਼ੀਸ਼ ਸਿੰਘ ਚਮਿਆਰੀ ਵਾਲਾ ਤੇ ਭਾਈ ਭਗਤੂ ਦੇ ਦੋਵੇਂ ਪੋਤਰੇ ਸਨ।

ਬੰਦਈ ਤੋਂ ਭੁਜੰਗੀ ਬਨਾਉਣ ਦਾ ਬੜਾ ਸਾਦਾ ਢੰਗ ਸੀ। ਬੰਦਈ ਅੰਮ੍ਰਿਤਧਾਰੀ ਸਿੰਘ ਪਹਿਲਾਂ ਹੀ ਸਨ, ਫ਼ਰਕ ਏਨਾ ਸੀ, ਕਿ ਉਹ ਮਾਸ ਨਹੀਂ ਖਾਂਦੇ ਸਨ, ਤੇ 'ਫ਼ਤਹਿ ਸੱਚੇ ਸਾਹਿਬ ਜੀ ਕੀ' ਬੁਲਾਉਂਦੇ ਸਨ। ਸਿੰਘ, ਬੰਦਈ ਦੇ ਮੂੰਹ ਵਿਚ ਮਾਸ ਦੀ ਤਰੀ ਪਾਉਂਦੇ ਤੇ ਕਹਿੰਦੇ, ਬੋਲ, 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ'। ਓਸੇ ਵੇਲੇ ਤੋਂ ਤਰੀ ਛਕ ਲੈਣ ਵਾਲਾ ਭੁਜੰਗੀ ਬਣ ਜਾਂਦਾ।

ਉਸ ਦਿਨ ਤੋਂ ਪਿੱਛੋਂ ਪੰਜਾਬ ਵਿਚ ਨਾਮ ਮਾਤਰ ਹੀ ਬੰਦਈ ਰਹਿ ਗਏ। ਬਹੁਤ ਸਾਰੇ ਤਾਂ ਘਰੋ-ਘਰੀ ਹੀ ਇਹ ਅਕਾਲ ਪੁਰਖ ਦਾ ਫ਼ੈਸਲਾ ਸੁਣ ਕੇ ਬੰਦਈ ਪੁਣੱਾ ਤਿਆਗ ਕੇ, ਸਿੰਘ ਸਜ ਗਏ। ਪਿਛੋਂ ਬੰਦਈਆਂ ਦਾ ਇਤਿਹਾਸ ਕੇਵਲ ਬੰਦਾ ਸਿੰਘ ਦੀ ਔਲਾਦ ਤਕ ਹੀ ਰਹਿ ਗਿਆ।

---

† ਕਰਮ ਸਿੰਘ, ਬੰਦਾ ਬਹਾਦਰ, ਪੰਨਾ ੨੧੬।

## ਅੰਤਕਾ ਨੰ: ੩

# ਬੰਦਾ ਸਿੰਘ ਦੀ ਔਲਾਦ ਤੇ ਗੱਦੀ ਨਸ਼ੀਨ



ਬੰਦਾ ਸਿੰਘ ਜੀ ਦੀਆਂ ਦੋ ਸ਼ਾਦੀਆਂ ਸਨ: ਪਹਿਲੀ ਚੰਬੇ ਵਾਲੀ ਤੇ ਦੂਸਰੀ ਵਜ਼ੀਰਾਬਾਦ ਵਾਲੀ। ਪਹਿਲੀ ਵਿਚੋਂ ਅਜੈ ਸਿੰਘ ਹੋਇਆ। ਅਜੈ ਸਿੰਘ ਆਪਣੇ ਪਿਤਾ ਦੇ ਨਾਲ ਹੀ ਦਿੱਲੀ ਵਿਚ ਸ਼ਹੀਦ ਕੀਤਾ ਗਿਆ। ਬੰਦਾ ਸਿੰਘ ਜੀ ਦੀ ਦੂਜੀ ਧਰਮ ਪਤਨੀ- ਵਜ਼ੀਰਾਬਾਦ ਵਾਲੀ ਬੀਬੀ ਸਾਹਿਬ ਕੌਰ—ਗੁਰਦਾਸ ਨੰਗਲ ਦੇ ਘੇਰੇ ਸਮੇਂ, ਡੇਹਰਾ ਬਾਬਾ ਬੰਦਾ ਸਿੰਘ (ਪਰਗਣਾ ਰਿਆਸੀ, ਰਿਆਸਤ ਜੰਮੂੰ) ਵਿਚ ਸੀ। ਓਥੇ ਹੀ ਉਸ ਸਮੇਂ ਉਸਦੀ ਕੁੱਖੋਂ ਰਣਜੀਤ ਸਿੰਘ ਦਾ ਜਨਮ ਹੋਇਆ। ਓਹ (ਬੰਦਾ ਸਿੰਘ ਦਾ ਦੂਜਾ ਪੁੱਤਰ) ਬੰਦਈਆਂ ਦਾ ਪਹਿਲਾ ਗੱਦੀ ਨਸ਼ੀਨ ਹੋਇਆ।

ਪਹਾੜਾਂ ਵਿਚ ਹੋਣ ਦੇ ਕਾਰਨ ਰਣਜੀਤ ਸਿੰਘ ਤੇ ਉਸ ਦੀ ਮਾਤਾ ਲਾਹੌਰ ਦੇ ਹਾਕਮਾਂ ਦੀਆਂ ਨਜ਼ਰਾਂ ਤੋਂ ਬਚੇ ਰਹੇ। ਪੰਜਾਬ ਵਿਚ ਉਸ ਵੇਲੇ ਸਿੱਖਾਂ ਦਾ ਰਹਿਣਾ ਔਖਾ ਹੋ ਗਿਆ ਸੀ। ਸੋ ਬਾਬਾ ਰਣਜੀਤ ਸਿੰਘ ਨੇ ਸਾਰੀ ਉਮਰ ਡੇਹਰਾ ਬਾਬਾ ਬੰਦਾ ਸਿੰਘ ਵਿਚ ਹੀ ਗੁਜ਼ਾਰੀ। ਆਪ ਪੰਜਾਬ ਦੇ ਮੈਦਾਨਾਂ ਵਿਚ ਇਕ ਵਾਰ ਵੀ ਨਹੀਂ ਆਏ। ਇਸ ਵਾਸਤੇ ਆਪਦੇ ਸਿੱਖ ਬੜੇ ਥੋੜੇ ਜਹੇ ਸਨ, ਜੋ ਦੀਵਾਲੀ ਦੇ ਸਮੇਂ ਆਪਣਾ ਚੜ੍ਹਾਵਾ ਓਥੇ ਚੜ੍ਹਾ ਆਉਂਦੇ ਸਨ। ਬਾਬਾ ਰਣਜੀਤ ਸਿੰਘ ਜੀ ਨੇ ਬੜੀ ਸੱਚੀ ਸੁੱਚੀ ਜ਼ਿੰਦਗੀ ਗੁਜ਼ਾਰੀ। ਉਹ ਹਰ ਵੇਲੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦੇ ਰਹਿੰਦੇ, ਸਗਤ ਵਿਚ 'ਗੁਰਬਾਣੀ' ਤੇ 'ਨਾਮ' ਦਾ ਪਰਚਾਰ ਕਰਦੇ। ਆਪ ਸਾਵਣ ਵਦੀ ੯, ੧੮੧੦ ਬਿ. (੧੭੫੩ ਈ.) ਨੂੰ ਚਾਰ ਘੜੀਆਂ ਦਿਨ ਰਹਿੰਦੇ ਡੇਹਰੇ ਵਿਚ ਆਪਣੇ ਬੰਗਲੇ ਅੰਦਰ ਸੁਰਗਵਾਸ ਹੋਏ।

ਬਾਬਾ ਰਣਜੀਤ ਸਿੰਘ ਜੀ ਦੇ ਦੋ ਪੁੱਤਰ ਹੋਏ.: ਜੁਝਾਰ ਸਿੰਘ ਤੇ ਜ਼ੋਰਾਵਰ ਸਿੰਘ। ਪਿਤਾ ਪਿੱਛੋਂ ਵੱਡਾ ਪੁੱਤਰ ਗੱਦੀ 'ਤੇ ਬੈਠਾ। ਉਹ ਬੜਾ ਭਜਨੀਕ, ਰਹਿਮਦਿਲ ਤੇ ਦਾਨੀ ਸੀ। ਬਾਣੀ ਦਾ ਉਸਦੇ ਦਿਲ ਵਿਚ ਏਨਾ ਪਿਆਰ ਸੀ, ਕਿ ਇਕ ਵਾਰ ਪੰਡਤ ਦਿਲਾ ਰਾਮ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰ ਰਿਹਾ ਸੀ, ਤਾਂ ਉਸਨੇ (ਬਾਬਾ ਜੁਝਾਰ ਸਿੰਘ ਨੇ) ਹੱਥਾਂ 'ਚੋਂ ਸੋਨੇ ਦੇ ਕੜਿਆਂ ਦੀ ਜੋੜੀ ਲਾਹ ਕੇ ਪੰਡਤ ਨੂੰ ਦੇ ਦਿਤੀ।

ਬਾਬਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਵਿਚ ਜੋ ਸਿੱਖਾਂ 'ਤੇ ਜ਼ੁਲਮ

ਹੁੰਦੇ ਸਨ, ਉਹ ਬਾਬਾ ਜੁਝਾਰ ਸਿੰਘ ਦੇ ਸਮੇਂ ਨਹੀਂ ਸਨ। ਉਸ ਵੇਲੇ ਸਾਰੇ ਹੀ ਪੰਜਾਬ ਵਿਚ ਸਿਖ ਮਿਸਲਾਂ ਦਾ ਬੋਲ ਬਾਲਾ ਸੀ। ਸੋ ਬਾਬਾ ਜੁਝਾਰ ਸਿੰਘ ਨੇ ਪਰਚਾਰ ਵਾਸਤੇ ਇਕ ਵਾਰ ਮਾਝੇ ਤੱਕ ਦੌਰਾ ਕੀਤਾ ਤੇ ਕੁਛ ਆਪਣੀ ਸਿੱਖੀ ਵਿਚ ਵਾਧਾ ਕੀਤਾ। ਉਸਨੇ ਡੇਹਰੇ ਦੀ ਰੌਣਕ ਵਿਚ ਵੀ ਬੜਾ ਵਾਧਾ ਕੀਤਾ: ਇਕ ਸ਼ਾਨਦਾਰ ਬਾਗ਼ ਲਵਾਇਆ ਤੇ ਆਪਣੇ ਰਹਿਣ ਵਾਸਤੇ ਸੁੰਦਰ ਮਹਿਲ ਬਣਵਾਇਆ। ਓਥੇ ਹੀ ਆਪ ਇਕ ਘੜੀ ਦੇ ਤੜਕੇ ਸਮਵਾਰ, ਸਾਵਣ ਵਦੀ, ੧੪, ੧੮੬੪ ਬਿ: (੧੮੦੭ ਈ:) ਨੂੰ ਸੁਮੱਰ ਗਏ। ਅੰਤ ਸਮੇਂ ਸਿੱਖਾਂ ਨੂੰ ਗੁਰਬਾਣੀ ਪੜ੍ਹਨ ਤੇ ਵਾਹਿਗੁਰੂ ਦਾ ਸਿਮਰਨ ਕਰਮ ਦਾ ਉਪਦੇਸ਼ ਦਿਤਾ।

ਬਾਬਾ ਜੁਝਾਰ ਸਿੰਘ ਜੀ ਦੇ ਦੋ ਪੁੱਤਰ: ਫ਼ਤਹਿ ਸਿੰਘ ਤੇ ਸੁਚੇਤ ਸਿੰਘ ਹੋਏ। ਫ਼ਤਹਿ ਸਿੰਘ ਵੱਡਾ ਹੋਣ ਕਰਕੇ ਗੱਦੀ 'ਤੇ ਬੈਠਾ। ਉਸ ਵੇਲੇ ਸਾਰੇ ਪੰਜਾਬ ਵਿਚ ਹੀ ਸਿੰਘਾਂ ਦਾ ਬੋਲ ਬਾਲਾ ਸੀ, ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਬਾਬਾ ਫ਼ਤਹਿ ਸਿੰਘ ਜੀ ਨੇ ਪੰਜਾਬ ਵਿਚ ਕਈ ਦੌਰੇ ਕੀਤੇ, ਤੇ ਪੰਜਾਬ ਵਿਚ ਤੇ ਪੰਜਾਬੋਂ ਬਾਹਰ ਵੀ ਆਪਣੀ ਸਿੱਖੀ ਵਧਾਈ। ਸੁਰਗਵਾਸੀ ਸਰਦਾਰ ਕਰਮ ਸਿੰਘ ਜੀ* ਲਿਖਦੇ ਹਨ, ਕਿ ਜਿੰਨੇ ਵੀ ਬੰਦਈ ਸਿਖ ਇਸ ਵੇਲੇ ਹਨ, ਸਭ ਬਾਬਾ ਫ਼ਤਹਿ ਸਿੰਘ ਦੇ ਸਮੇਂ ਹੀ ਬਣੇ ਹਨ। ਆਪ ਨੇ ਬਾਬਾ ਬੰਦਾ ਸਿੰਘ ਦਾ ਦਰਬਾਰ ਬਨਾਉਣ ਵਾਸਤੇ ਸਿੰਧ ਤਕ ਦੌਰਾ ਕੀਤਾ ਤੇ ਚੋਖੀ ਮਾਇਆ ਕੱਠੀ ਕੀਤੀ। ਪਹਿਲੀ ਵਾਰ ਆਪ ਸਿੰਧ ਹੈਦਰਾਬਾਦ ਤੇ ਲਾੜਕਾਣਾ ਤਕ ਗਏ। ਓਥੇ ਚੋਖੀ ਸਿੱਖੀ ਵਧਾਈ ਤੇ ਚੜ੍ਹਾਵਾ ਕੱਠਾ ਕੀਤਾ। ਦੂਜਾ ਦੌਰਾ ਕੇਵਲ ਬਹਾਵਲ ਪੁਰ ਤਕ ਹੀ ਰਹੇ। ਆਪ ਜੀ ਨੇ ਬੜਾ ਆਲੀਸਾਨ ਦਰਬਾਰ (ਡੇਰਾ ਬਾਬਾ ਬੰਦਾ ਸਿੰਘ) ਬਣਵਾਇਆ ਤੇ ਆਪਣੇ ਵਾਸਤੇ ਵੀ ਕਈ ਥਾਂਈਂ (ਰਿਆਸੀ, ਪਰਮੰਡਲ, ਅਖਨੂਰ, ਜੰਮੂ, ਅੰਮ੍ਰਿਤਸਰ, ਹਰਦੁਆਰ, ਵਜ਼ੀਰਾਬਾਦ ਆਦਿ) ਮਕਾਨ ਬਣਵਾਏ। ਆਪ ਬਹੁਤੇ ਵਜ਼ੀਰਾਬਾਦ ਹੀ ਟਿਕਿਆ ਕਰਦੇ ਸਨ। ਛੇ ਕੁ ਮਹੀਨੇ ਤਾਂ ਸਿੱਖੀ ਸੇਵਕੀ ਵਿਚ ਦੌਰਾ ਕਰਿਆ ਕਰਦੇ ਸਨ ਤੇ ਛੇ ਮਹੀਨੇ

* ਕਰਮ ਸਿੰਘ, ਬੰਦਾ ਬਹਾਦਰ, ਪੰਨੇ ੨੧੬।

ਆਪਣੇ ਨਿਵਾਸ ਅਸਥਾਨ ਵਿਚ ਰਿਹਾ ਕਰਦੇ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਦਿਲ ਵਿਚ ਬਾਬਾ ਬੰਦਾ ਸਿੰਘ ਦੀ ਕੁਰਬਾਨੀ ਦੀ ਬੜੀ ਕਦਰ ਸੀ। ਇਸ ਵਾਸਤੇ ਮਹਾਰਾਜਾ, ਬਾਬਾ ਫ਼ਤਹਿ ਸਿੰਘ ਦੀ ਬੜੀ ਇੱਜ਼ਤ ਕਰਦਾ ਸੀ। ਮਹਾਰਾਜਾ ਨੇ ਡੇਹਰਾ ਬਾਬਾ ਬੰਦਾ ਸਿੰਘ ਵਾਸਤੇ ਹੇਠ ਲਿਖੀ ਜਾਗੀਰ ਦਿਤੀ :

੧. ਮਿਲਖਾਂ ਵਾਲਾ, ਤਹਿਸੀਲ ਡਸਕਾ, ਜ਼ਿਲਾ ਸਿਆਲਕੋਟ ਆਮਦਨ ੩੧੫ ਰੁਪੈ ਸਾਲਾਨਾ।

੨. ਬੁਢਾ ਰਜਾਦਾ, ਤਹਿਸੀਲ ਵਜ਼ੀਰਾਬਾਦ, ਜ਼ਿਲਾ ਗੁਜ਼ਰਾਂਵਾਲਾ, ਆਮਦਨ ੬੨੫ ਰੁਪੈ ਸਾਲਾਨਾ।

੩. ਵਜ਼ੀਰਾਬਾਦ ਵਿਚ ਦੋ ਖੂਹ।

੪. ਰਿਆਸਤ ਜੰਮੂੰ ਦੇ ਇਲਾਕਾ ਅਖਨੂਰ ਤੇ ਊਧਮਪੁਰ ਵਿਚ ੧੪ ਪਿੰਡ ਮਾਫ਼ੀ।

ਇਸ ਇਲਾਕੇ ਦੇ ਨਾਲ ਹੀ ਮਹਾਰਾਜਾ ਰਣਜੀਤ ਸਿੰਘ ਤੇ ਵਜ਼ੀਰ ਧਿਆਨ ਸਿੰਘ ਦੇ ਹੁਕਮ ਨਾਲ ਪਿੰਡ ਥਨੋਰ ਤੇ ਡੇਹਰਾ ਸਾਹਿਬ ਦੀ ਜ਼ਮੀਨ ਦੀ ਮਾਫ਼ੀ ਦਾ ਪਟਾ ਰਾਜਾ ਗੁਲਾਬ ਸਿੰਘ ਗਵਰਨਰ ਜੰਮੂੰ ਨੇ ਬਾਬਾ ਫ਼ਤਹਿ ਸਿੰਘ ਨੂੰ ਲਿਖ ਦਿਤਾ, ਜਿਸ ਦੀ ਨਕਲ ਇਹ ਹੈ :

"ਸ੍ਰੀ ਰਾਮ ਜੀ ਸਹਾਏ।

ਪਟਾ ਲਿਖਿਆ ਆਪ ਸ੍ਰੀ ਰਾਜਾ ਜੀ, ਸ੍ਰੀ ਮਹਾਰਾਜਾ, ਸ੍ਰੀ ਗੁਲਾਬ ਸਿੰਘ ਜੀ, ਹੁਕਮ ਸ੍ਰੀ ਰਾਜਾ ਧਿਆਨ ਸਿੰਘ ਜੀ ਹੱਥੋਂ ਮਾਜਰਾ ਇਕ ਥਨੋਰ ਤਥਾ ਡੇਹਰਾ ਸਮੇਤ ਪਟਾ ਸਾਹਿਬਜ਼ਾਦੇ ਫ਼ਤਹਿ ਸਿੰਘ ਜੀ ਕੀ ਲਿਖ ਦਿਤਾ। ਘਾਂਗੂ ਤਥਾ ਚੰਗੂ ਕੀ ਬੰਡ ਥਨੋਰ ਦੀ ਸਾਹਿਜ਼ਜ਼ਾਦੇ ਕੀ ਬਖ਼ਸ਼ੀ ਜ਼ਮੀਨ, ਸ੍ਰੀ ਸਰਕਾਰ ਕੀ ਧਰਮ ਪਾਲਣਾ। ਸੰਮਤ ੧੯੯੦, ਫਗਣ ਪਰਵਿਸ਼ਟੇ ੧੬ ਲਿਖਿਆ।" "ਪਰਵਾਨਾ ਹੁਕਮ ਬਮੂਜਬ ਪਰਵਾਨਗੀ ਸ੍ਰੀ ਖ਼ਾਸ ਹਜ਼ੂਰ ਜੀ ਦੀ ਪਟਾ ਲਿਖਿਆ। ਲਿਖਤੁਮ ਫੀਨਾ ਕੋਛੜ। ਹੁਕਮ ਬਮੂਜਬ ਲਿਖਿਆ, ਜੋ ਥਨੋਰੇ ਦੀ ਸੀ, ਜਾੜ, ਫਹਾੜ, ਖੱਡ, ਜੋ ਕੁਝ ਥਨੋਰੇ ਦਾ ਹੈ ਥਾ, ਸੋ ਉਸ ਊਪਰ ਅਮਲ ਸਾਹਿਬਜ਼ਾਦੇ ਦਾ, ਜ਼ਮੀਨ ਢੇਰੀ ਗਾਲੂ ਬਡ ਥੀ ਸੋ ਗਾਲੂ ਬਡ

ਬਖ਼ਸ਼ੀ। ਗਾਲੂ ਬੰਡ ਦਾ ਨਜ਼ਰਾਨਾ ਲੈਤਾ, ਜ਼ਿਮੀਦਾਰੀ ਬਖ਼ਸ਼ੀ, ਜੇ ਕੋਈ ਏਥੇ ਵੱਸੇ, ਕਾਰ ਬਗ਼ਾਰ ਸਭ ਕੁਛ ਸਰਕਾਰ ਸਾਫ਼।''*

ਬਾਬਾ ਫ਼ਤਹਿ ਸਿੰਘ ਜੀ ਨੇ ਬੰਦਈਆਂ ਵਿਚ ਇਕ ਨਵੀਂ ਰਸਮ ਤੋਰੀ, ਕਿ ਬੰਦਈ ਕੇਵਲ ਬੰਦਈਆਂ ਨੂੰ ਹੀ ਕੰਨਿਆਂ ਦਾ ਸਾਕ ਦੇਣ। ਇਹ ਕਾਰਨ ਇਉਂ ਬਣਿਆਂ, ਕਿ ਇਕੇਰਾ ਆਪ ਦੌਰਾ ਕਰਦੇ ਕਰਦੇ ਖ਼ਾਨੇਵਾਲ (ਜ਼ਿਲਾ ਮੁਲਤਾਨ ਵਿਚ) ਗਏ। ਓਥੋਂ ਦੀ ਇਕ ਬੀਬੀ ਨੇ ਆਪ ਜੀ ਨੂੰ ਪਰਸ਼ਾਦ ਵੌਰਜਿਆ। ਉਹ ਬੀਬੀ ਬੰਦਈਆਂ ਦੀ ਧੀ ਸੀ, ਪਰ ਉਸ ਦ ਸਹੁਰੇ ਬੰਦਈ ਨਹੀਂ ਸਨ। ਬੰਦਈਆਂ ਵਿਚ ਰਸਮ ਹੈ, ਕਿ ਮਹੰਤ (ਜਾਂ ਭਾਈ) ਦੇ ਨਾਲ ਜਿੰਨੀ ਸੰਗਤ ਹੋਵੇ, ਸਾਰੀ ਵਰਜਣ ਵਾਲਿਆਂ ਦੇ ਘਰ ਪਰਸ਼ਾਦ ਛਕਦੀ ਹੈ। ਉਸ ਬੀਬੀ ਨੇ ਜਦ ਪਰਸ਼ਾਦ ਵਰਜਿਆ ਸੀ, ਓਦੋਂ ਬਾਬਾ ਫ਼ਤਹਿ ਸਿੰਘ ਜੀ ਦੇ ਨਾਲ ਥੋੜੇ ਹੀ ਸਿੱਖ ਸਨ, ਪਰ ਜਿਸ ਵਲ ਪਰਸ਼ਾਦ ਛਕਾਉਣ ਦਾ ਸਮਾਂ ਆਇਆ, ਓਦੋਂ ਸੰਗਤ ਬਹੁਤ ਸਾਰੀ ਹ ਗਈ। ਇਹ ਵੇਖ ਕੇ ਘਰ ਦੇ ਆਦਮੀ ਬੂਹੇ ਮਾਰ ਕੇ ਨੱਸ ਗਏ। ਬਾਬਾ ਫ਼ਤਹਿ ਸਿੰਘ ਜੀ ਪਰਸ਼ਾਦ ਛਕਣ ਗਏ, ਤਾਂ ਉਸ ਬੀਬੀ ਨੇ ਸਾਰੀ ਗੱਲ ਸੁਣਾਈ। ਜੋ ਕੁਛ ਵੀ ਸੀ, ਸਗਤ ਨੇ ਵੰਡ ਛਕਿਆ ਤੇ ਪਰਸੰਨਤਾ ਪਰਗਟ ਕੀਤੀ, ਪਰ ਬਾਬਾ ਫ਼ਤਹਿ ਸਿੰਘ ਜੀ ਇਸ ਘਟਨਾ ਤੋਂ ਨਾਰਾਜ਼ ਹ ਕੇ ਆਪਣੇ ਸੇਵਕਾਂ ਸਿੱਖਾਂ ਨੂੰ ਹੁਕਮ ਦਿਤਾ, ਕਿ ਕੋਈ ਬੰਦਈ ਆਪਣੀ ਲੜਕੀ ਅਜੇਹ ਘਰ ਨਾ ਵਿਆਹਵੇ, ਜ ਬੰਦਈ ਨਾ ਹੋਣ।

ਬਾਬਾ ਫ਼ਤਹਿ ਸਿੰਘ ਜੀ ਨੇ ਚਾਰ ਵਿਆਹ ਕਰਵਾਏ (ਕਿਸ਼ਨੀ ਪਿਡ ਸਿੰਗਆਲ,ਜ਼ਿਲਾ ਸਿਆਲਕੋਟ ਦੇ ਤੁਲੀ ਖੱਤਰੀ ਦੀ ਲੜਕੀ। ਗੁਲਾਬਦਈ ਵਜ਼ੀਰਾਬਾਦ ਦੀ। ਭਾਗ ਭਰੀ, ਪਿੰਡ ਅਹਿਮਦਪੁਰ ਜ਼ਿਲਾ ਝੰਗ ਦੇ ਸਾਹਨੀ ਖੱਤਰੀ ਦੀ ਲੜਕੀ। ਤੇ ਨਾਰਾਇਣ ਦਈ, ਪਿੰਡ ਚੜਿਆਈ, ਇਲਾਕਾ ਊਧਮਪੁਰ ਰਿਆਸਤ ਜੰਮੂੰ)। ਪਹਿਲੀ ਧਰਮ ਪਤਨੀ ਕਿਸ਼ਨੀ ਵਿਚੋਂ ਇਕ ਪੁੱਤਰ ਸਾਹਿਬ ਸਿੰਘ ਹੋਇਆ, ਜੋ ਛੋਟੀ ਉਮਰ ਵਿਚ ਹੀ ਮਰ ਗਿਆ। ਪਿਛੋਂ ਹੋਰ ਕੋਈ ਔਲਾਦ ਨਾ ਹੋਈ। ਅੰਤ ਦੇ ਸਮੇਂ ਸਿੱਖਾਂ ਬੇਨਤੀ ਕੀਤੀ,

*** ਕਰਮ ਸਿੰਘ, ਬੰਦਾ ਬਹਾਦਰ, ਪੰਨੇ ੨੨੦-੧।**

ਕਿ ਸੰਗਤ ਨੂੰ ਕੀਹਦਾ ਪੱਲਾ ਫੜਾ ਚੱਲੇ ਹੋ ? ਤਾਂ ਬਾਬਾ ਜੀ ਨੇ ਉੱਤਰ ਦਿਤਾ, ਕਿ ਸ੍ਰੀ ਦਮਦਮਾ ਸਾਹਿਬ ਨੂੰ ਮੰਨਣਾ। ਅੰਤ ਬਾਬਾ ਫ਼ਤਹਿ ਸਿੰਘ ਜੀ ਵਜ਼ੀਰਾਬਾਦ ਵਿਚ ਜੇਠ ਸੁਦੀ ਦੋ, ੨ ਹਾੜ, ਸੰਮਤ ੧੯੦੨ ਬਿ. (ਜੂਨ, ੧੮੪੫ ਈ:) ਸ਼ੁਕਰਵਾਰ ਦੋ ਘੜੀ ਰਾਤ ਗਈ ਸੁਰਗਵਾਸ ਹੋਏ। ਆਪ ਤੋਂ ਪਿਛੋਂ ਗੱਦੀ ਨਸ਼ੀਨ ਮਹੰਤ ਹੁੰਦੇ ਆਏ ਹਨ, ਪਰ ਬੰਦਈ ਸਿੱਖ ਉਹਨਾਂ ਨੂੰ ਗੁਰੂ ਨਹੀਂ ਮੰਨਦੇ। ਬ ਬਾ ਬੰਦਾ ਸਿੰਘ ਜੀ, ਬਾਬਾ ਰਣਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਤੇ ਬਾਬਾ ਫ਼ਤਹਿ ਸਿੰਘ ਜੀ ਦੀ ਯਾਦਗਾਰ ਪਲੰਘ ਹਨ, ਪਰ ਉਹਨਾਂ ਤੋਂ ਪਿਛੋਂ ਹੋਏ ਮਹੰਤਾਂ ਦੀ ਕੋਈ ਯਾਦ ਨਹੀਂ।

ਬਾਬਾ ਫ਼ਤਹਿ ਸਿੰਘ ਤੇ ਸੁਚੇਤ ਸਿੰਘ ਦੀ ਕੋਈ ਔਲਾਦ ਨਹੀਂ ਸੀ, ਸੋ ਬਾਬਾ ਜੁਝਾਰ ਸਿੰਘ ਵਾਲੀ ਸ਼ਾਖ਼ ਏਥੇ ਹੀ ਮੁਕ ਗਈ। ਬਾਬਾ ਰਣਜੀਤ ਸਿੰਘ ਜੀ ਦਾ ਦੂਜਾ ਪੁੱਤਰ ਜ਼ੋਰਾਵਰ ਸਿੰਘ ਸੀ। ਉਸਦਾ ਅੱਗੇ ਅਰਜਨ ਸਿੰਘ ਹੋਇਆ, ਤੇ ਅਰਜਨ ਸਿੰਘ ਦੇ ਦੋ - ਖੜਕ ਸਿੰਘ ਤੇ ਅਮੀਰ ਸਿੰਘ — ਹੋਏ। ਖੜਕ ਸਿੰਘ ਭਾਵੇਂ ਵੱਡਾ ਸੀ, ਪਰ ਬਾਬਾ ਫ਼ਤਹਿ ਸਿੰਘ ਜੀ ਦੀ ਧਰਮ ਪਤਨੀ ਗੁਲਾਬ ਦੇਈ ਨੇ ਅਮੀਰ ਸਿੰਘ ਨੂੰ ਪੁਰਤੇਲਾ (ਮੁਤਬੰਨਾ) ਬਣਾਇਆ ਹੋਇਆ ਸੀ, ਸੋ ਗੱਦੀ ਉੱਤੇ ਓਹਾ ਬਿਠਾਇਆ ਗਿਆ। ਬਾਬਾ ਅਮੀਰ ਸਿੰਘ ਦਾ ਅੱਗੇ ਇਕੋ ਲੜਕਾ ਪਹਾੜਾ ਸਿੰਘ ਹੋਇਆ, ਜੋ ਆਪਣੇ ਪਿਤਾ ਦੀ ਮੌਜੂਦਗੀ ਵਿਚ ਹੀ ਬਿਨਾਂ ਕਿਸੇ ਬਾਲ ਬੱਚੇ ਦੇ ਮਰ ਗਿਆ। ਇਸ ਵਾਸਤੇ ਬਾਬਾ ਅਮੀਰ ਸਿੰਘ ਜੀ ਦੇ ਪਿੱਛੋਂ ਖੜਕ ਸਿੰਘ ਦਾ ਪੁੱਤਰ ਦਯਾ ਸਿੰਘ ਗੱਦੀ 'ਤੇ ਬੈਠਾ। ਬਾਬਾ ਦਯਾ ਸਿੰਘ ਦੇ - ਤੇਜਾ ਸਿੰਘ, ਅਤਰ ਸਿੰਘ, ਸੋਹਣ ਸਿੰਘ ਤੇ ਸੁਜਾਨ ਸਿੰਘ—ਚਾਰ ਪੁੱਤਰ ਹੋਏ। ਬਾਬਾ ਦਯਾ ਸਿੰਘ ਜੀ ਸੁਰਗਵਾਸ ਹੋਏ, ਤਾਂ ਤੇਜਾ ਸਿੰਘ ਤੇ ਅਤਰ ਸਿੰਘ ਵਿਚ ਗੱਦੀ ਵਾਸਤੇ ਝਗੜਾ ਪੈ ਗਿਆ, ਜੋ ਕਚਹਿਰੀ ਤਕ ਗਿਆ। ਅਦਾਲਤ ਨੇ ਫ਼ੈਸਲਾ ਬੰਦਈ ਸੰਗਤ 'ਤੇ ਛੱਡ ਦਿਤਾ। ਚੁਣਵੇਂ ਬੰਦਈ ਸਿੱਖਾਂ ਨੇ ਕੱਠੇ ਹੋ ਕੇ ਵੱਡੇ ਭਰਾ ਤੇਜਾ ਸਿੰਘ ਦੇ ਹੱਕ ਵਿਚ ਫ਼ੈਸਲਾ ਕੀਤਾ। ਸੋ ਗੱਦੀ 'ਤੇ ਤੇਜਾ ਸਿੰਘ ਜੀ ਬੈਠੇ ਤੇ ਛੋਟੇ ਤਿੰਨਾਂ ਭਰਾਵਾਂ ਵਾਸਤੇ ਰੋਜ਼ੀਨੇ ਮੁਕਰਰ ਕਰ ਦਿਤੇ ਗਏ।

ਬਾਬਾ ਤੇਜਾ ਸਿੰਘ ਦੇ ਸੁਰਗਵਾਸ ਹੋਣ ਪਿਛੋਂ ਛੋਟਾ ਭਰਾ ਅਤਰ ਸਿੰਘ ਗੱਦੀ ਉੱਤੇ ਬੈਠਾ, ਤੇ ਉਸਦੇ ਸੁਰਗਵਾਸ ਹੋਣ ਪਿਛੋਂ ਸੁਜਾਨ ਸਿੰਘ ਦਾ ਪੁੱਤਰ ਸਰਦੂਲ ਸਿਘ ਗੱਦੀ ਦਾ ਮਾਲਕ ਬਣਿਆਂ, (ਕਿਉਂਕਿ ਤੇਜਾ ਸਿੰਘ, ਅਤਰ ਸਿੰਘ ਤੇ ਸੋਹਣ ਸਿੰਘ—ਤਿੰਨਾਂ ਦੇ ਵਿਚੋਂ—ਕਿਸੇ ਦੇ ਘਰ ਵੀ ਔਲਾਦ ਨਹੀਂ ਹੋਈ ਸੀ)। ਆਪ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਪੁਰਾਣੇ ਵਿਦਿਆਰਥੀ ਸਨ। ਆਪ ਸਿੱਖ ਇਤਿਹਾਸ ਤੇ ਸਿੱਖੀ ਸਿਧਾਂਤ ਤੋਂ ਚੰਗੇ ਜਾਣੂ ਸਨ। ਆਪਜੀ ਦੇ ਘਰ ਇਕ ਸਾਹਿਬਜ਼ਾਦਾ* ਹੋਇਆ।

ਬੰਦਈ ਦਸਾਂ ਗੁਰੂਆਂ ਤੇ ਗੁਰਬਾਣੀ ਨੂੰ ਮੰਨਣ ਵਾਲੇ ਸਿੱਖ ਹਨ। ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਉਹ ਹੋਰ ਕਿਸੇ ਨੂੰ ਨਹੀਂ ਮੰਨਦੇ। ਗੁਰਬਾਣੀ ਨੂੰ ਹੀ ਇਸ਼ਟ ਸਮਝਦੇ ਹਨ। ਉਹਨਾਂ ਦੇ ਗੁਰਦੁਆਰਿਆਂ—ਦਮਦਮਾ ਸਾਹਿਬ - (ਡੇਹਰਾ ਬਾਬਾਂ ਬੰਦਾ ਸਿੰਘ ਸਾਹਿਬ) ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਹੁੰਦਾ ਹੈ। ਦੋਵੇਂ ਵੇਲੇ ਗੁਰਬਾਣੀ ਦਾ ਕੀਰਤਨ ਹੁੰਦਾ ਹੈ। ਸ਼ਾਮ ਨੂੰ ਰਹਿਰਾਸ ਪਿਛੋਂ, ਦਸਾਂ ਗੁਰੂਆਂ (ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ) ਦਾ ਅਰਦਾਸਾ ਕਰਦੇ ਹਨ। ਅਰਦਾਸੇ ਵਿਚ ਦਸਾਂ ਗੁਰੂਆਂ ਪਿਛੋਂ ਬਾਬਾ ਬੰਦਾ ਸਿੰਘ ਦਾ ਨਾਮ ਲੈਂਦੇ ਹਨ, ਪਰ ਯਾਰ੍ਹਵੀਂ ਬਾਰ੍ਹਵੀਂ ਪਾਤਸ਼ਾਹੀ ਨਹੀਂ ਕਹਿੰਦੇ। ਜਿਵੇਂ ਚਾਰ ਸਾਹਿਬਜ਼ਾਦਿਆਂ, ਪੰਜਾਂ ਪਿਆਰਿਆਂ, ਮੁਕਤਿਆਂ ਤੇ ਹੋਰ ਸ਼ਹੀਦ ਸਿੰਘਾਂ ਦਾ ਨਾਮ ਲਈਦਾ ਹੈ, ਓਸੇ ਤਰ੍ਹਾਂ ਉਹ ਬੰਦਾ ਸਿੰਘ ਤੇ ਬਾਕੀ ਮਹੰਤਾਂ ਦਾ ਨਾਮ ਲੈਂਦੇ ਹਨ। ਅਰਦਾਸੇ ਪਿਛੋਂ ਦੋਹਰਾ :

ਆਗਿਆ ਭਈ ਅਕਾਲ ਕੀ
ਤਬੀ ਚਲਾਯੋ ਪੰਥ
ਸਭ ਸਿੱਖਨ ਕੋ ਹੁਕਮ ਹੈ
ਗੁਰੂ ਮਾਨਿਓਂ ਗਰੰਥ

---

* ਸਾਹਿਬਜ਼ਾਦਾ ਜੋਤਿੰਦਰਪਾਲ ਸਿੰਘ, ਅੱਜ ਕਲ੍ਹ (੧੯੫੬ ਈ:) ਏਹਾ ਗੱਦੀ ਨਸ਼ੀਨ ਹੈ, ਕਿਉਂਕਿ ਬਾਬਾ ਸਰਦੂਲ ਸਿੰਘ ਜੀ ਸੁਰਗਵਾਸ ਹੋ ਚੁਕੇ ਹਨ।

ਗੁਰੂ ਗਰੰਥ ਜੀ ਮਾਨਿਓਂ
ਪ੍ਰਗਟ ਗੁਰੂ ਕੀ ਦੇਹ
ਜਾ ਕਾ ਹਿਰਦਾ ਸੁਧ ਹੈ
ਖੋਜ ਸਬਦ ਮੇਂ ਲੇਹ

ਪੜ੍ਹਦੇ ਹਨ। ਫਿਰ

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਹਿ।

ਬੁਲਾਉਂਦੇ ਹਨ, ਤੇ

'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛਡਦੇ ਹਨ।

ਰਹਿਰਾਸ ਦੇ ਪਿਛੋਂ ਚੌਂਕੀ ਚੜ੍ਹਦੀ ਹੈ। ਸੰਗਤਾਂ ਦਮਦਮਾ ਸਾਹਿਬ ਦੇ ਉਦਾਲੇ ਸ਼ਬਦ ਪੜ੍ਹਦੀਆਂ ਪ੍ਰਕਰਮਾਂ ਕਰਦੀਆਂ ਹਨ। ਚੌਂਕੀ ਦੀ ਸਮਾਪਤੀ ਹਠ ਲਿਖੇ ਸ਼ਰਧਾ ਭਰੇ ਵਾਕਾਂ ਨਾਲ ਹੁੰਦੀ ਹੈ:

ਵਾਹ ਵਾਹ ਗੁਰੂ ਗੋਬਿੰਦ ਸਿੰਘ ਜੀ
ਤੂਹੀ ਤੂਹੀ ਗੁਰੂ ਗੋਬਿੰਦ ਸਿੰਘ ਜੀ
ਚੱਕਰ ਤੇਰੇ ਗੁਰੂ ਗੋਬਿੰਦ ਸਿੰਘ ਜੀ
ਘੋੜੇ ਤੇਰੇ ਗੁਰੂ ਗੋਬਿੰਦ ਸਿੰਘ ਜੀ
ਫ਼ੌਜਾਂ ਤੇਰੀਆਂ ਗੁਰੂ ਗੋਬਿੰਦ ਸਿੰਘ ਜੀ
ਸੰਗਤਾਂ ਤੇਰੀਆਂ ਗੁਰੂ ਗੋਬਿੰਦ ਸਿੰਘ ਜੀ
ਬਾਜਾਂ ਵਾਲਾ ਗੁਰੂ ਗਬਿੰਦ ਸਿੰਘ ਜੀ
ਕਲਗੀਆਂ ਵਾਲਾ ਗੁਰੂ ਗੋਬਿੰਦ ਸਿੰਘ ਜੀ
ਦਰਬਾਰ ਵਾਲਾ ਬਾਬਾ ਬੰਦਾ ਸਿੰਘ ਜੀ
ਬੰਗਲੇ ਵਾਲਾ ਬਾਬਾ ਰਣਜੀਤ ਸਿੰਘ ਜੀ
ਮਹਿਲਾਂ ਵਾਲਾ ਬਾਬਾ ਜੁਝਾਰ ਸਿੰਘ ਜੀ
ਸੰਗਤਾਂ ਵਾਲਾ ਬਾਬਾ ਫ਼ਤਹਿ ਸਿੰਘ ਜੀ
ਵਾਹ ਵਾਹ ਗੁਰੂ ਗੋਬਿੰਦ ਸਿੰਘ ਜੀ
ਤੂਹੀ ਤੂਹੀ ਗੁਰੂ ਗੋਬਿੰਦ ਸਿੰਘ ਜੀ

ਇਹਨਾਂ ਮੌਜੂਦਾ ਰਸਮਾਂ ਰੀਤਾਂ ਦੇ ਹੁੰਦਿਆਂ ਕੌਣ ਕਹਿ ਸਕਦਾ ਹੈ, ਕਿ ਬੰਦਾ ਸਿੰਘ ਜਾਂ ਬੰਦਈ ਸਿੱਖ ਨਹੀਂ ਹਨ।

ਡੇਹਰਾ ਬਾਬਾ ਬੰਦਾ ਸਿੰਘ ਵਿਚ ਦੋ ਮੇਲੇ—ਵਿਸਾਖੀ ਤੇ ਦੀਵਾਲੀ—ਲਗਦੇ ਹਨ। ਦੀਵਾਲੀ ਦਾ ਮੇਲਾ ਦੂੱਜੇ ਨਾਲੋਂ ਵਧੇਰੇ ਭਰਦਾ ਹੈ। ਇਹਨਾਂ ਸਮਿਆਂ ਉੱਤੇ ਬੰਦਈ ਸਿੱਖ ਆਪਣੇ 'ਭਾਈ' ਰਾਹੀਂ ਚੜ੍ਹਾਵਾ ਚੜ੍ਹਾ ਜਾਂਦੇ ਹਨ। ਬੱਚਿਆਂ ਨੂੰ ਮੱਥਾ ਟਿਕਾਉਣ ਗਏ ਓਥੋਂ ਪਾਹੁਲ ਛਕਾ ਲਿਆਉਂਦੇ ਹਨ। ਦਮਦਮਾ ਸਾਹਿਬ ਦੇ ਹੇਠਾਂ ਨਦੀ ਚੰਦਰ ਭਾਗਾ ਵਗਦੀ ਹੈ। ਓਸੇ ਵਿਚ ਬੰਦਈ ਫੁੱਲ ਪਰਵਾਹੁੰਦੇ ਹਨ। ਕੇਸਾ ਧਾਰੀ ਸਿੱਖ ਥੋੜੇ ਹੀ ਹਨ, ਤੇ ਬਾਕੀ ਸਭ ਸਹਿਜਧਾਰੀ, ਪਰ ਉਹਨਾਂ ਦੀਆਂ ਰਸਮਾਂ ਰੀਤਾਂ ਸਭ ਸਿੱਖਾਂ ਵਾਲੀਆਂ ਹਨ, ਹਿੰਦੂਆਂ ਵਰਗੀਆਂ ਨਹੀਂ। ਬਹੁਤੇ ਬੰਦਈ ਸਿੱਖ, ਸਿੰਧ, ਰਿਆਸਤ ਬਹਾਵਲਪੁਰ, ਜ਼ਿਲਾ ਮੁਲਤਾਨ ਤੇ ਝੰਗ ਵਿਚ ਹਨ, ਤੇ ਟਾਂਵੇਂ ਟਾਂਵੇਂ ਸਾਰੇ ਹੀ। ਇਸ ਵੇਲੇ ਸਾਰੇ ਬੰਦਈਆਂ ਦੀ ਗਿਣਤੀ ਅੱਸੀ ਹਜ਼ਾਰ ਦੇ ਲਗਭਗ ਹੈ।* ਸਾਰੀ ਸਿੱਖੀ ਚਾਰ ਹਿੱਸਿਆਂ ਵਿਚ ਵੰਡੀ ਹੈ, ੧. ਝਨਾਂ ਦੀ ਸਿੱਖੀ-ਮੁਲਤਾਨ ਤੇ ਝੰਗ ਦੇ ਜ਼ਿਲੇ-੨. ਬਹਾਵਲਪੁਰ ਦੀ ਸਿੱਖੀ, ੩. ਸਿੰਧ ਦੀ ਸਿੱਖੀ-(ੳ) ਲਾੜਕਾਣਾ, (ਅ) ਹੈਦਰਾਬਾਦ,-੪. ਬਾਕੀ ਪੰਜਾਬ ਦੀ ਸਿੱਖੀ।

ਮੇਲੇ (ਵਿਸਾਖੀ ਜਾਂ ਦੀਵਾਲੀ) ਤੋਂ ਤਿੰਨ ਕੁ ਮਹੀਨੇ ਪਹਿਲਾਂ ਦਮਦਮੇ ਸਾਹਿਬ ਵੱਲੋਂ ਹੁਕਮਨਾਮੇ ਦੇ ਕੇ 'ਭਾਈ' (ਮਸੰਦ) ਤੋਰ ਦਿਤੇ ਜਾਂਦੇ ਹਨ. ਜੋ ਪਿੰਡ ਪਿੰਡ ਜਾ ਕੇ ਉਗਰਾਹੀ ਕਰ ਲਿਆਉਂਦੇ ਹਨ। ਹਰ ਪਿੰਡ ਵਿਚ ਜਾ ਕੇ 'ਭਾਈ' ਹੁਕਮਨਾਮਾ ਪੜ੍ਹਦਾ ਹੈ ਤੇ ਓਥੋਂ ਦਾ ਚੜ੍ਹਾਵਾ ਵਸੂਲ ਕਰ ਲੈਂਦਾ ਹੈ। ਹੁਕਮਨਾਮਾ ਲੈ ਕੇ ਗਏ ਦਾ ਸੰਗਤ ਬੜਾ ਆਦਰ ਕਰਦੀ ਹੈ. ਤੇ ਹੁਕਮਨਾਮਾ ਪੜ੍ਹਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਜ਼ਰੂਰ ਲਿਆ ਜਾਂਦਾ ਹੈ। ਹਰ ਇਕ ਸਿੱਖ ਨੇ ਆਪਣੀ ਵਹੀ 'ਤੇ 'ਲੇਖਾ ਸੱਚੀ ਸਰਕਾਰ ਵਾਲਾ' ਪਾਇਆ ਹੁੰਦਾ ਹੈ, ਜਿਸ ਵਿਚ ਵੇਰਵੇ ਨਾਲ ਸਭ ਰਕਮਾਂ ਲਿਖੀਆਂ ਹੁੰਦੀਆਂ ਹਨ. 'ਕਾਰ' ਜੋ ਆਪ ਹਮੇਸ਼ਾਂ ਵਾਸਤੇ

* ਰਾਮ ਲਾਲ ਰਾਹੀ, ਸਕੱਤਰ ਬੰਦਈ ਸਿੱਖ ਸਭਾ, (ਖ਼ਾਨੇਵਾਲ)

ਮੰਨੀ ਹੋਵੇ, ਜਿਵੇਂ ਚੰਦਾ; 'ਅਰਦਾਸ' ਜੋ ਦਰਬਾਰ ਵਿਚ ਸਰਧਾ ਨਾਲ ਕਰਾਈ ਜਾਵੇ, 'ਚਲ੍ਹੀਆ ਭਾਵ ਆਮਦਨ ਵਿਚੋਂ ਚਾਲ੍ਹੀਵਾਂ ਹਿੱਸਾ (ਹਰ ਤਰ੍ਹਾਂ ਦੀ ਪੈਦਾਵਾਰ ਜਾਂ ਆਮਦਨ ਵਿਚੋਂ, ਏਥੋਂ ਤਕ ਕਿ ਮਹਿੰਗਾਂ ਦੇ ਦੁੱਧ ਵਿਚੋਂ ਵੀ ਚਾਲ੍ਹੀਵੇਂ ਦਿਨ ਨਾ ਮੁੱਲ ਦੇਣਾ। ਕਈ ਸਰਧਾਵਾਨ ਦਸਵੰਧ ਵੀ ਦੇਂਦੇ ਹਨ)। 'ਮੰਨਤ' ਜੋ ਸੁੱਖਣਾ ਸੁਖੀ ਹੋਵੇ, 'ਗੋਲਕ' ਗੁਰੂ ਕੀ ਗੋਲਕ ਘਰ ਵਿਚ ਰੱਖੀ ਹੁੰਦੀ ਹੈ, ਜਿਸ ਵਿਚ ਘਰ ਵਾਲੀ ਬੀਬੀ ਥੋੜਾ ਜਿਹਾ ਆਟਾ ਪਾ ਛਡਦੀ ਹੈ, ਜਾਂ ਜੋ ਚੀਜ਼ ਵੀ ਨਵੀਂ ਘਰ ਵਿਚ ਆਵੇ, ਪਹਿਲਾਂ ਉਸ ਵਿਚੋਂ ਕੁਛ ਹਿੱਸਾ ਗੋਲਕ ਵਿਚ ਪਾ ਦੇਂਦੇ ਹਨ, 'ਪੁਤਰਾਈ' ਪੁੱਤਰ ਦੇ ਜਨਮ ਦੀ ਖ਼ੁਸ਼ੀ ਵਿਚ, 'ਵਧਾਈ' ਮੰਗੇਵੇਂ ਜਾਂ ਵਿਆਹ ਦੇ ਸਮੇਂ। ਇਕ ਦੀ ਵਹੀ ਦੂਜੇ ਦੇ ਹੱਥ ਦੇ ਕੇ ਇਹਨਾਂ ਸਾਰੀਆਂ ਰਕਮਾਂ ਦਾ ਹਿਸਾਬ ਕਰ ਲਿਆ ਜਾਂਦਾ ਹੈ। ਹਰ ਇਕ ਸਿੱਖ ਨੂੰ ਇਸ ਲੇਖੇ ਅਨੁਸਾਰ ਭੇਟਾ ਦੇਣੀ ਪੈਂਦੀ ਹੈ। ਜੇ ਕੋਈ ਸਾਰੀ ਰਕਮ ਨਾ ਦੇ ਸਕੇ, ਤਾਂ ਉਸਦੇ ਨਾਮ ਰਹਿੰਦੀ ਰਕਮ ਬਾਕੀ ਲਿਖ ਲਈ ਜਾਂਦੀ ਹੈ, ਜੋ ਉਹ ਪਿਛੋਂ ਘੱਲ ਦੇਂਦਾ ਹੈ। ਪੁਜਦੇ ਸਿੱਖ 'ਭਾਈ' ਨੂੰ ਘਰ ਲਿਆ ਕੇ ਪਰਸ਼ਾਦ ਛਕਾਉਂਦੇ ਹਨ, ਤੇ ਬਾਹਰੋਂ ਆਈ ਸਾਰੀ ਸੰਗਤ 'ਭਾਈ' ਦੇ ਨਾਲ ਹੀ ਪਰਸ਼ਾਦ ਛਕਦੀ ਹੈ।

ਦਮਦਮਾ ਸਾਹਿਬ ਵੱਲੋਂ ਜੋ ਹੁਕਮਨਾਮਾ ਆਉਂਦਾ ਹੈ, ਉਹਦੇ ਅੱਖਰ ਸਦਾ ਤੋਂ ਇਕੋ ਚਲੇ ਆਉਂਦੇ ਹਨ। ਉਸ ਵਿਚ ਅਦਲਾ ਬਦਲੀ ਕਰਨ ਦਾ ਕਿਸੇ ਗੱਦੀ ਨਸ਼ੀਨ ਨੂੰ ਵੀ ਹੱਕ ਨਹੀਂ। ਹੁਕਮਨਾਮਾ ਇਹ ਹੁੰਦਾ ਹੈ :

ਦੇਗੋ ਤੇਗੋ ਫ਼ਤਹਿ ਓ ਨੁਸਰਤ ਬੇਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ੴ ਸਤਿਗੁਰ ਪ੍ਰਸਾਦਿ ॥
ਫ਼ਤਹਿ ਸਚੇ ਸਾਹਿਬ ਜੀ ਕੀ।

ਸ੍ਰੀ ਅਕਾਲ ਪੁਰਖ ਸੱਚੇ ਸਾਹਿਬ ਜੀ ਕੇ ਤਖ਼ਤ ਕੀ ਸਲਾਮੀ ਭਾਈ (ਭਾਈ ਦਾ ਨਾਮ) ਹੋਰ ਸਰਬੱਤ ਸਾਧ ਸੰਗਤ ਵਾਸੀ (ਪਿੰਡ ਜਾਂ ਸ਼ਹਿਰ ਦਾ

ਦਾ ਨਾਮ) ਦੀ ਨੂੰ ਗੁਰੂ ਰਖੇਗਾ। ਗੁਰੂ ਗੁਰੂ ਜਪਣਾ। ਜਨਮ ਸਵਰੇਗਾ। ਹੋਰ ਹੁਕਮ ਸ੍ਰੀ ਦਮਦਮੇ ਸਾਹਿਬ ਦਾ। ਹੋਰ (ਨੇੜੇ ਤੇੜੇ ਦੇ ਬਹੁਤ ਸਾਰੇ ਪਿੰਡਾਂ ਦੇ ਨਾਮ) ਨੂੰ ਗੁਰੂ ਰਖੇਗਾ। ਗੁਰੂ ਗੁਰੂ ਜਪਣਾ, ਜਨਮ ਸਵਰਗਾ। ਹੋਰ ਕਾਰ ਭੇਟ, ਦਸਵੰਧ, ਚੜ੍ਹੀਆ, ਮੰਨਤ, ਮਨੌਤੀ, ਪੁਤਰਾਈ, ਵਧਾਈ, ਗੋਲਕ, ਅਰਦਾਸ, ਹੋਰ ਜੋ ਕੁਛ ਕੌਡੀ ਦਮੜੀ ਗੁਰੂ ਕੇ ਨਮਿਤ ਹਵ, ਸ ਹੁਕਮ ਦੇਖਦਿਆਂ ਤਾਰ ਦੇਵਣੀ। ਹੋਰ ਜੋ ਕੋਈ ਸਿੱਖ ਸਿਖਣੀ ਖ਼ੁਸ਼ ਵਖਤ ਹੋਇਕੇ ਤਾਰ ਦੇਵੇਗਾ, ਸੋ ਨਿਹਾਲ ਹੋਵੇਗਾ। ਸਾਸਾਂ ਦਾ ਭਲਾ ਹੋਵੇਗਾ। ਰਿਜ਼ਕ ਦਾ ਵਾਧਾ ਹੋਵੇਗਾ। ਹੋਰ ਰਹਿਤ ਪਰ ਰਹਿਣਾ, ਸਚ ਪਰ ਚਲਣਾ, ਰਹਿਤ ਪਰਵਾਨ ਹੈ। ਹੋਰ ਜੋ ਕੁਛ ਭਾਈ (ਭਾਈ ਦਾ ਨਾਮ) ਮੁਖ ਵਚਨੀ **ਕਹੈ ਸੋ** ਪਰਵਾਨ ਕਰਨਾ। ਹੁਕਮ ਲਿਖਿਆ ਸੰਮਤ (ਬਿਕ੍ਰਮੀ ਸੰਮਤ ਤੇ **ਦੇਸੀ ਤਾਰੀਖ਼)**। ਸਤਰਾਂ ਹੁਕਮ ਦੀਆਂ (ਜਿੰਨੀਆਂ ਹੋਣ)।

ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਿਆ, ਕਿ ਬਾਬਾ ਬੰਦਾ ਸਿੰਘ ਜੀ ਪੂਰਨ ਸਿੱਖ ਸਨ, ਉਸਦੀ ਔਲਾਦ (ਤੇ ਗੱਦੀ ਨਸ਼ੀਨ) ਸਿੱਖ ਹੈ।

ਕਾਦੀ ਵਿੰਡ (ਕਸੂਰ) ]
੧੫-੯-੪੬ ਈ: ]

[ਸੋਹਣ ਸਿੰਘ,
[ 'ਸੀਤਲ'

ਸਮਾਪਤ

